# ਕਿਵੇਂ ਭੁੱਲੀਏ '84 ਨੂੰ!



ਖੋਜੀ ਕਾਫ਼ਿਰ

**ਖੋਜੀ ਕਾਫ਼ਿਰ** ਦੀ ਹੱਥਲੀ ਕਿਤਾਬ ਭਾਵੇਂ, ਓਪਰੀ ਨਜ਼ਰ ਨਾਲ ਵੇਖਿਆਂ, ਤਵਾਰੀਖ਼ ਦੀ ਕਿਤਾਬ ਜਾਪਦੀ ਹੈ ਪਰ ਉਸ ਨੇ ਇਸ ਨੁਕਤੇ (ਮਸਲੇ) ਨੂੰ ਫ਼ਲਸਫ਼ੇ, ਸਾਈਕਾਲੋਜੀ, ਸੋਸ਼ਿਆਲੋਜੀ ਤੇ ਪੋਲੀਟੀਕਲ ਸਾਇੰਸ ਦੇ ਨਜ਼ਰੀਏ ਨਾਲ ਘੋਖਿਆ ਹੈ। ਭਾਵੇਂ ਕਿਤੇ ਕਿਤੇ ਕਾਹਲੀ ਅਤੇ ਕਿਤੇ ਲਮਕਾ ਵੀ ਹੈ ਪਰ ਸਮੁੱਚੇ ਤੌਰ 'ਤੇ ਉਸ ਨੇ ਆਪਣੇ ਨੁਕਤੇ ਨਾਲ ਇਨਸਾਫ਼ ਕੀਤਾ ਹੈ। ਇਸ ਕਿਤਾਬ ਦੀਆਂ ਬਹੁਤ ਸਾਰੀਆਂ ਗੱਲਾਂ ਕਮਾਲ ਨੇ : ਇਸ ਵਿਚ ਉਸ ਦੀ ਸੂਝ ਅਤੇ ਦਲੇਰੀ ਨਜ਼ਰ ਆਉਂਦੀ ਹੈ; ਉਸ ਦੀ ਤਨਕੀਦ ਅਤੇ ਉਸ ਦੇ ਨਿਰਣੇ ਕਮਾਲ ਨੇ; ਉਸ ਦੇ ਜਜ਼ਬਾਤ ਤੇ ਉਸ ਦਾ ਸ਼ਿਕਵਾ ਫੁੱਟ-ਫੁੱਟ ਪੈਂਦਾ ਹੈ; ਉਸ ਦਾ ਦਰਦ ਤੇ ਉਸ ਦਾ 'ਤਰਲਾ' ਕਥਾਰਸਿਸ ਕਰਦਾ ਹੈ।

ਉਹਨਾਂ ਬਾਰੇ ਇਕ ਹੋਰ ਗੱਲ ਜ਼ਰੂਰ ਕਹਿਣੀ ਚਾਹਵਾਂਗਾ ਕਿ ਉਸ ਨੇ ਜੋ ਨਿਰਣੈ ਨਹਿਰੂ ਪਰਿਵਾਰ (ਮੋਤੀ ਲਾਲ, ਜਵਾਹਰ ਲਾਲ, ਇੰਦਰਾ) ਬਾਰੇ ਦਿੱਤੇ ਹਨ, ਉਹ ਉਸ ਦੀ ਕਮਾਲ ਦੇ ਸਾਈਕਲੌਜੀਕਲ ਇਲਮ ਦਾ ਇਜ਼ਹਾਰ ਹਨ। ਮੇਰਾ ਆਪਣਾ ਖ਼ਿਆਲ ਹੈ ਕਿ ਦੁਨੀਆ ਭਰ ਦੇ ਬਹੁਤੇ ਐਕਸ਼ਨ, ਵੇਲੇ ਦੇ ਆਗੂਆਂ ਦੇ ਸਨਕ (cynical approach) ਵਿੱਚੋਂ ਨਿਕਲੇ ਸਨ, ਜਿਸ ਦਾ ਪਿਛੋਕੜ ਉਨ੍ਹਾਂ ਦੇ ਜੀਵਨ-ਜਾਚ, ਨਿੱਜੀ ਕਿੜਾਂ, ਅੜਬਪੁਣਾ ਵਿੱਚੋਂ ਪੜ੍ਹਿਆ ਜਾ ਸਕਦਾ ਹੈ। ਇਹੀ ਗੱਲ ਖੋਜੀ ਕਾਫ਼ਿਰ ਨਹਿਰੂ ਪਰਿਵਾਰ 'ਚੋਂ ਵੀ ਲੱਭਦਾ ਹੈ!

**- ਡਾ. ਹਰਜਿੰਦਰ ਸਿੰਘ ਦਿਲਗੀਰ**



## ਖੋਜੀ ਕਾਫ਼ਿਰ
### ਪੰਜਾਬੀ-ਕੈਨੇਡੀਅਨ

ਖੋਜੀ ਕਾਫ਼ਿਰ ਦੀਆਂ ਕਲਮ ਕਿਰਤਾਂ :

ਕਾਵਿ-ਸੰਗ੍ਰਹਿ :

- ਕਾਲੀ ਕਵੀਸ਼ਰੀ
- ਆਲਿਮਾਂ ਖ਼ੁਸ਼ਕ ਦਵਾਤ ਵੇ ਲਾਲੋ

ਕਿੱਸਾ/ਐਪਿਕ :

- ਜੰਗਨਾਮਾ (ਜੰਗ ਹਿੰਦ ਪੰਜਾਬ)

ਨਾਵਲ :

- ਸਿਰੋਂ ਸੱਖਣੇ ਲੋਕ

ਕਹਾਣੀ-ਸੰਗ੍ਰਹਿ :

- ਗੜ੍ਹੇਮਾਰ
- ਨਿਹੱਕੇ ਦੋਸ਼ੀ
- ਭੁੱਖੜ
- ਛਿਨਾਰਾਂ
- ਰੇਸ਼ਮੀ ਖੱਫਣ
- ਡਾਢਾ ਦੇਵਤਾ
- ਛੜੀ ਘੋੜੀ ਦਾ ਜਨਾਜ਼ਾ
- ਗੋਰੀ ਧਰਤੀ ਦੇ ਅਫ਼ਸਾਨੇ

ਨਾਟਕ :

- ਬੀਟੀ ਦੀਆਂ ਡਾਂਗਾਂ
- ਬਾਬਾ ਬੰਦਾ ਬਹਾਦਰ (ਸੰਸਾਰ ਦਾ ਪਹਿਲਾ ਸਮਾਜਵਾਦੀ ਜਰਨੈਲ)
- ਦਿੱਲੀ ਦੇ ਜੇਤੂ ਸਿੰਘ ਸੂਰਮੇ
- ਦੁਆਬੀਏ ਬੱਬਰ ਯੋਧੇ
- ਖੇਤ ਜੁ ਮਾਂਡਿਓ ਸੂਰਮਾ
- ਤੱਤੀ ਤਵੀ ਦਾ ਸੇਕ

ਇਕਾਂਗੀ-ਸੰਗ੍ਰਹਿ :

- ਲਾਸ਼ਾਂ ਬੋਲ ਪਈਆਂ
- ਵਿਅਰਥ ਕੁਰਬਾਨੀਆਂ

ਵਾਰਤਕ :

- ਆਦਤਨਾਮਾ (ਪੰਜਾਬੀ ਬਨਾਮ ਪੱਛਮੀ ਆਦਤਾਂ)
- ਚਮਤਕਾਰੀ ਕੈਨੇਡਾ !
- ਕਿਵੇਂ ਭੁੱਲੀਏ '84 ਨੂੰ ! ਅਤੇ ਹੋਰ ਲੇਖ

ਸੰਪਾਦਨਾ :

- ਪਾਦਰੀਆਂ ਦੀ ਪੰਜਾਬੀ

4

# KIVEN BHULIYE '84 NU !

ATTE HOR LEKH

(CRITICAL VIEWS ON SIKH ISSUES & CONCERNS)

*by*

KHOJI KAFIR

C/O AMOLAK SINGH SEKHON, V.&P.O. KHALCHIAN
DISTT. AMRITSAR (Pb.), INDIA

C/O 347 CAMDEN STREET
HOCKLEY, BIRMINGHAM, U.K.
B18—7NY



ISBN 81-903901-6-3

ਪਹਿਲੀ ਵਾਰ : 2010

**ਮੁੱਲ : 150-00 ਰੁਪਏ**
**10.00 ਡੌਲਰ**
**5.00 ਪੌਂਡ**

ਟਾਈਟਲ : ਅਰਵਿੰਦਰ ਸਿੰਘ

*ਮੁੱਖ ਵਿਕਰੇਤਾ :*

**ਸਿੰਘ ਬ੍ਰਦਰਜ਼**

•

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

•

S.C.O. 223-224, ਸਿਟੀ ਸੈਂਟਰ, ਅੰਮ੍ਰਿਤਸਰ - 143 001

*E-mail :* singhbro@vsnl.com
*Website :* www.singhbrothers.com

*ਪ੍ਰਕਾਸ਼ਕ :*

**ਲੇਖਕ**

*ਪ੍ਰਿੰਟਰਜ਼ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਸਫ਼ਾ ਵੇਰਵਾ

# ਸਮਰਪਣ

ਉਹਨਾਂ ਤਮਾਮ ਪ੍ਰਾਣੀਆਂ ਨੂੰ ਜਿਹੜੇ ਖ਼ੂਨਖ਼ਾਰ ਅਤੇ ਭੂਤਰੀਆਂ ਹਿੰਦੁਸਤਾਨੀ ਸਰਕਾਰਾਂ, ਕਰਮਚਾਰੀ, ਪੁਲੀਸ ਤੇ ਗੁੰਡਾਗਰਦਾਂ ਦੇ ਸੰਨ 1984 ਤੋਂ 1995 ਤੱਕ ਵਾਲੇ ਤਾਂਡਵੀ ਪ੍ਰਕੋਪ ਦੌਰਾਨ ਜ਼ੁਲਿਮ ਦਾ ਸ਼ਿਕਾਰ ਬਣੇ ਜਾਂ ਸ਼ਹੀਦੀ ਪਾ ਗਏ।

ਅਤੇ

ਉਹਨਾਂ ਸਾਰੇ ਦਲੇਰ ਤੇ ਸੁਚੇਤ ਵਿਅਕਤੀਆਂ, ਸੰਸਥਾਵਾਂ ਅਤੇ ਜਥੇਬੰਦੀਆਂ ਨੂੰ ਜਿਨ੍ਹਾਂ ਏਸ ਕਹਿਰ ਅਤੇ ਬੇਪਨਾਹ ਅੇਨਰਥ ਦੇ ਖ਼ਿਲਾਫ਼ ਆਵਾਜ਼ ਬੁਲੰਦ ਕੀਤੀ ਤੇ ਕਰਦੇ ਆ ਰਹੇ ਹਨ!




# ਕਬੂਲਨਾਮਾ

ਹੇਠਲੀਆਂ ਜ਼ੁਮੇਦਾਰ, ਵਿਦਵਾਨ ਅਤੇ ਦਾਨਸ਼ਮੰਦ ਹਸਤੀਆਂ ਨੂੰ ਏਸ ਲੇਖਕ ਨੇ ਸਾਫ਼, ਸਪੱਸ਼ਟ ਅਤੇ ਮੁਖ਼ਤਸਰ ਇੱਕ ਸਵਾਲ ਕੀਤਾ ਸੀ: ਕੀ '84 ਵਾਲਾ ਦਿੱਲੀ ਤੇ ਹੋਰ ਸ਼ਹਿਰਾਂ 'ਚ ਅਣਭੋਲ ਸਿੱਖਾਂ ਦਾ ਕਤਲੇਆਮ ਅਤੇ ਪੰਜਾਬ ਵਿਚਲੀ '84 ਤੋਂ 1995 ਤੱਕ ਸਿੱਖਾਂ ਦੀ ਨਸਲਕੁਸ਼ੀ ਨੂੰ ਭੁੱਲਾ ਦੇਣਾ ਚਾਹੀਦਾ ਏ ਕਿ ਨਹੀਂ...ਅਤੇ ਇਹ ਸਾਰਾ ਕੁੱਛ ਭੁੱਲਣਯੋਗ ਹੈ ਜਾਂ ਨਹੀਂ?

ਇਹਨਾਂ ਹੇਠਲੇ ਸੱਜਣਾਂ ਦਾ, ਆਪੋ ਆਪਣੇ ਲਫ਼ਜ਼ਾਂ 'ਚ, ਸੰਖੇਪ ਅਤੇ ਠੋਸ ਉੱਤਰ ਸੀ: ਇਹ ਸਾਰਾ ਘਟਣਾਕਰਮ ਭੁੱਲਣਯੋਗ ਨਹੀਂ. . .ਨਾ ਈ ਭੁਲਾਇਆ ਜਾਣਾ ਚਾਹੀਦੈ ਕਿਉਂਕਿ ਇਤਿਹਾਸ ਵਿੱਸਰਨ ਲਈ ਨਹੀਂ ਯਾਦ ਰੱਖਣ ਵਾਲਾ ਮਜ਼ਮੂਨ ਏਂ:

ਜਸਟਿਸ (ਸੇਵਾ ਮੁਕਤ) ਅਜੀਤ ਸਿੰਘ ਬੈਂਸ, ਐਡਵੋਕੇਟ ਨਵਕਿਰਨ ਸਿੰਘ, ਐਡਵੋਕੇਟ ਅਮਰ ਸਿੰਘ ਚਾਹਲ, ਡਾ: ਹਰਜਿੰਦਰ ਸਿੰਘ ਦਿਲਗੀਰ, ਡਾ: ਕੁਲਦੀਪ ਸਿੰਘ ਗਿੱਲ, ਪ੍ਰੋ: ਸੁਖਬੀਰ ਸਿੰਘ, ਪ੍ਰੋ: ਕੁਲਵਿੰਦਰ ਸਿੰਘ ਬਾਜਵਾ, ਸ: ਜਨਕਰਾਜ ਸਿੰਘ, ਸ: ਮਨਮੋਹਣ ਸਿੰਘ ਦਾਊ, ਡਾ: ਸਾਹਿਬ ਸਿੰਘ, ਡਾ. ਜੋਗਿੰਦਰ ਸਿੰਘ ਕੈਰੋਂ, ਡਾ: ਰਵਿੰਦਰ, ਬੀਬਾ ਬਲਵੰਤ, ਸ: ਹੁਕਮ ਸਿੰਘ ਭੱਟੀ (ਆਜ਼ਾਦੀ ਘੁਲਾਟੀਆ), ਸਿਰੀ ਸੀਤਾ ਰਾਮ, ਸਿਰੀਮਤੀ ਰਤਨੀਵ; ਠਾਕੁਰ ਤਾਰਾ ਚੰਦ ਮਿਨਹਾਸ।

ਜਬ ਲਗੁ ਦੁਨੀਆ ਰਹੀਐ ਨਾਨਕ
ਕਿਛੁ ਸੁਣੀਐ ਕਿਛੁ ਕਹੀਐ॥



ਜਚ ਜਚ ਕੇ ਜਿਹਬਾ ਕਹਿੰਦੀ ਏ,
ਮੂੰਹ ਆਈ ਬਾਤ ਨਾ ਰਹਿੰਦੀ ਏ।



ਤਰਜ਼ਿ ਬਿਆਂ ਰੰਗ ਬਦਲ ਦੇਤਾ ਹੈ,
ਵਰਨਾ ਦੁਨੀਆ ਮੇਂ ਕੋਈ ਬਾਤ ਨਈ ਨਹੀਂ।

# ਤਆਰੁਫ਼

ਖੋਜੀ ਕਾਫ਼ਿਰ ਨੇ ਹਮੇਸ਼ਾ ਉਹ ਵਿਸ਼ੇ 'ਤੇ ਉਹ ਨੁਕਤੇ ਛੇੜੇ ਨੇ ਜਿਹੜੇ ਤਵਾਰੀਖ਼ ਵਿਚ ਅਹਿਮ ਜਗ੍ਹਾ ਰਖਦੇ ਨੇ! ਅਜਿਹੇ ਨੁਕਤੇ ਉਸ ਦੇ ਸੀਨੇ ਤੇ ਜ਼ਹਿਨ ਦੇ ਅੰਦਰ ਇਕ ਤੂਫ਼ਾਨ ਪੈਦਾ ਕਰ ਦੇਂਦੇ ਨੇ ਅਤੇ ਉਸ ਨੂੰ ਉਦੋਂ ਤੱਕ ਸਕੂਨ ਨਹੀਂ ਮਿਲਦਾ ਜਦ ਤੱਕ ਉਹ ਆਪਣੀ ਗੱਲ ਕਹਿ ਨਹੀਂ ਲੈਂਦਾ ਤੇ ਆਪਣਾ ਗ਼ੁਬਾਰ ਕੱਢ ਨਹੀਂ ਲੈਂਦਾ!

ਮੈਂ ਉਸ ਦੀ ਕਲਮ ਨੂੰ ਉਂਞ ਤਾਂ 1988-89 ਤੋਂ ਜਾਣਦਾ ਹਾਂ ਪਰ ਉਸ ਨਾਲ ਰੂਬਰੂ ਹੋਣ ਦਾ ਪਹਿਲਾ ਮੌਕਾ 1990 ਵਿਚ ਵਿਨੀਪੈਗ, ਕੈਨੇਡਾ ਵਿਚ ਮਿਲਿਆ ਸੀ। ਪਰ ਉਹ ਮਿਲਣੀ ਬਸ ਮੁਖ਼ਤਸਰ ਹੀ ਸੀ। ਉਹ ਸ਼ਾਇਦ ਮੁੜ ਕੇ ਦੁਹਰਾਈ ਨਾ ਜਾਂਦੀ ਜੇ ਸ. ਗੁਰਸਾਗਰ ਸਿੰਘ ਦੇ ਜ਼ਰੀਏ 1998 ਵਿਚ 'ਸਿੰਘ ਬ੍ਰਦਰਜ਼' ਦੀ ਦੁਕਾਨ 'ਤੇ ਸਾਡਾ ਮੇਲ ਨਾ ਹੋ ਜਾਂਦਾ। ਖ਼ੈਰ ਉਸ ਮਗਰੋਂ ਮੈਂ ਫੇਰ 'ਪਰਦੇਸ' ਚਲਾ ਗਿਆ (ਉਂਞ ਨਾਰਵੀਜੀਅਨ ਸ਼ਹਿਰੀ ਹੋਣ ਕਰ ਕੇ ਮੈਨੂੰ ਨਾਰਵੇ ਮੁਲਕ ਪਰਦੇਸ ਨਹੀਂ ਬਲਕਿ ਆਪਣਾ ਦੂਜਾ ਦੇਸ ਹੀ ਲੱਗਦਾ ਹੈ, ਕਿਉਂਕਿ ਨਾਰਵੇ ਨੇ ਮੈਨੂੰ ਬਹੁਤ ਕੁਝ ਦਿੱਤਾ ਤੇ ਸਿਖਾਇਆ ਹੈ!)

2003-04 ਵਿਚ ਮੈਂ ਲੰਬੇ ਅਰਸੇ ਵਾਸਤੇ ਪੰਜਾਬ ਆ ਗਿਆ। 2006 ਵਿਚ ਘੁਮੱਕੜ ਖੋਜੀ ਕਾਫ਼ਿਰ ਨਾਲ ਅਜਿਹੀਆਂ ਨਿੱਘੀਆਂ ਤੇ ਜਜ਼ਬਾਤੀ ਮੁਲਾਕਾਤਾਂ ਹੋਣ ਲਗ ਪਈਆਂ ਕਿ ਜਦ ਇਕ ਦੂਜੇ ਨੂੰ ਮਿਲਿਆਂ ਕਾਫ਼ੀ ਦੇਰ ਹੋ ਜਾਣੀ ਤਾਂ ਕੁਝ-ਕੁਝ ਕਮੀ ਜਿਹੀ ਮਹਿਸੂਸ ਹੋਣੀ ਤੇ ਅਚਵੀ ਜਿਹੀ ਲਗ ਜਾਣੀ। ਫਿਰ ਮੋਬਾਈਲ ਫ਼ੋਨ ਦੇ ਜ਼ਰੀਏ ਅਸੀਂ ਅਕਸਰ ਇਕ ਦੂਜੇ ਦੇ ਨੇੜੇ ਰਹਿਣ ਲੱਗ ਪਏ। 2007 ਤੋਂ 2009 ਵਿਚ ਅਸੀਂ ਇਕ ਦੂਜੇ ਨਾਲ ਬਹੁਤ ਸਾਰੇ ਦਿਨ ਇਕੱਠੇ ਬਿਤਾਏ। ਇਹਨਾਂ ਕਈ-ਕਈ ਦਿਨਾਂ ਦੇ ਇਕੱਠੇ ਰਹਿਣ ਦੌਰਾਨ ਮੈਂ ਉਸ ਨੂੰ ਕਾਫ਼ੀ ਹੱਦ ਤਕ ਜਾਣ ਲਿਆ ਹੈ। ਉਸ ਮਗਰੋਂ ਵੀ ਭਾਵੇਂ ਮੈਂ ਲੰਡਨ ਬੈਠਾ ਹੋਵਾਂ ਜਾਂ ਕਿਤੇ ਹੋਰ ਅਤੇ ਕਾਫ਼ਿਰ ਜਿੱਥੇ ਵੀ ਹੋਵੇ, ਸਾਡੀ 'ਹੈਲੋ' ਬਦੱਸਤੂਰ ਚਲਦੀ ਰਹਿੰਦੀ ਹੈ।

ਮੈਂ ਦਾਅਵੇ ਨਾਲ ਕਹਿ ਸਕਦਾਂ ਕਿ ਖੋਜੀ ਕਾਫ਼ਿਰ ਸਿਆਣਾ ਹੈ, ਆਲਮ-ਫ਼ਾਜ਼ਲ ਹੈ; ਉਸ ਕੋਲ ਕਹਿਣ ਵਾਸਤੇ ਬਹੁਤ ਕੁਝ ਹੈ। ਮੈਨੂੰ ਇਹ ਵੀ ਪਤਾ ਹੈ ਕਿ ਉਹ ਜਜ਼ਬਾਤੀ ਹੈ, ਦਲੇਰ-ਨਿਡਰ ਹੈ। ਇਸ ਦੇ ਨਾਲ ਨਾਲ ਉਹ ਅੜਬ ਵੀ ਹੈ, ਕੁਝ-ਕੁਝ ਸਨਕੀ ਵੀ ਹੈ, ਕਿਤੇ-ਕਿਤੇ ਬੋਰ ਵੀ ਹੈ, ਕੁਝ-ਕੁਝ ਅਜੀਬ ਵੀ ਹੈ। ਉਸ ਦੀਆਂ ਇਸ ਵਿੱਚੋਂ ਬਹੁਤੀਆਂ ਗੱਲਾਂ ਮੇਰੇ ਨਾਲ ਮਿਲਦੀਆਂ ਹਨ। ਪਰ ਉਸ ਕੋਲ ਕੁਝ ਮੇਰੇ ਨਾਲੋਂ ਵੱਖਰਾ ਵੀ ਹੈ : ਉਹ 'ਅਸਲੀ ਪੰਜਾਬੀ ਜ਼ਬਾਨ' ਦਾ ਬਾਦਸ਼ਾਹ ਹੈ; ਅਤੇ ਇਸ ਦੇ ਨਾਲ ਹੀ "ਕਹਿਤੇ ਹੈਂ ਕਿ ਕਾਫ਼ਿਰ ਕਾ ਹੈ ਅੰਦਾਜ਼ੇ-ਬਯਾਂ ਔਰ" ਵੀ ਗ਼ੌਰਤਲਬ ਰਹਿੰਦਾ ਹੈ।

ਅਸੀਂ ਕੁਝ, ਥੋੜ੍ਹੇ ਜਿਹੇ, ਨੁਕਤਿਆਂ 'ਤੇ ਕਾਫ਼ੀ ਅਲਗ ਸੋਚ ਰਖਦੇ ਹਾਂ ਪਰ ਕੁਲ

ਮਿਲਾ ਕੇ ਇੱਕੋ ਸੋਚ ਦੇ ਹਾਂ। ਇਹ ਵੱਖਰੀ ਗੱਲ ਹੈ ਕਿ ਸਾਡੇ ਖੇਤਰ ਵੱਖ-ਵੱਖ ਹਨ; ਮੈਂ ਤਵਾਰੀਖ਼ ਦਾ ਤਾਲਿਬ-ਇਲਮ (ਵਿਦਿਆਰਥੀ) ਹਾਂ ਉਹ ਕਹਾਣੀ ਤੇ ਡਰਾਮੇ ਲਿਖਣ ਦਾ ਉਸਤਾਦ ਹੈ ਜੀਹਨੇ ਨਜ਼ਮ, ਨਾਵਲ ਅਤੇ ਵਾਰਤਕ ਦੀ ਵੀ ਮਜ਼ੇਦਾਰ ਸਿਰਜਣਾ ਕੀਤੀ ਹੋਈ ਹੈ; ਉਹ ਲਿਖਤਾਂ 'ਚ ਡਾਢਾ ਵਿਅੰਗਕਾਰ ਵੀ ਹੈ।

ਉਸ ਦੀ ਹੱਥਲੀ ਕਿਤਾਬ ਭਾਵੇਂ, ਓਪਰੀ ਨਜ਼ਰ ਨਾਲ ਵੇਖਿਆਂ, ਤਵਾਰੀਖ਼ ਦੀ ਕਿਤਾਬ ਜਾਪਦੀ ਹੈ ਪਰ ਉਸ ਨੇ ਇਸ ਨੁਕਤੇ (ਮਸਲੇ) ਨੂੰ ਫ਼ਲਸਫ਼ੇ, ਸਾਈਕਾਲੋਜੀ, ਸੋਸ਼ਿਆਲੋਜੀ ਤੇ ਪੋਲੀਟੀਕਲ ਸਾਇੰਸ ਦੇ ਨਜ਼ਰੀਏ ਨਾਲ ਘੋਖਿਆ ਹੈ। ਭਾਵੇਂ ਕਿਤੇ ਕਿਤੇ ਕਾਹਲੀ ਅਤੇ ਕਿਤੇ ਲਮਕਾ ਵੀ ਹੈ ਪਰ ਸਮੁੱਚੇ ਤੌਰ 'ਤੇ ਉਸ ਨੇ ਆਪਣੇ ਨੁਕਤੇ ਨਾਲ ਇਨਸਾਫ਼ ਕੀਤਾ ਹੈ। ਇਸ ਕਿਤਾਬ ਦੀਆਂ ਬਹੁਤ ਸਾਰੀਆਂ ਗੱਲਾਂ ਕਮਾਲ ਨੇ : ਇਸ ਵਿਚ ਉਸ ਦੀ ਸੂਝ ਅਤੇ ਦਲੇਰੀ ਨਜ਼ਰ ਆਉਂਦੀ ਹੈ; ਉਸ ਦੀ ਤਨਕੀਦ ਅਤੇ ਉਸ ਦੇ ਨਿਰਣੇ ਕਮਾਲ ਨੇ; ਉਸ ਦੇ ਜਜ਼ਬਾਤ ਤੇ ਉਸ ਦਾ ਸ਼ਿਕਵਾ ਫੁੱਟ-ਫੁੱਟ ਪੈਂਦਾ ਹੈ; ਉਸ ਦਾ ਦਰਦ ਤੇ ਉਸ ਦਾ 'ਤਰਲਾ' ਕਥਾਰਸਿਸ ਕਰਦਾ ਹੈ।

ਖੋਜੀ ਕਾਫ਼ਿਰ ਬਾਰੇ ਇਕ ਹੋਰ ਗੱਲ ਜ਼ਰੂਰ ਕਹਿਣੀ ਚਾਹਵਾਂਗਾ ਕਿ ਉਸ ਨੇ ਜੋ ਨਿਰਣੈ ਨਹਿਰੂ ਪਰਿਵਾਰ (ਮੋਤੀ ਲਾਲ, ਜਵਾਹਰ ਲਾਲ, ਇੰਦਰਾ) ਬਾਰੇ ਦਿੱਤੇ ਹਨ, ਉਹ ਉਸ ਦੀ ਕਮਾਲ ਦੇ ਸਾਈਕਲੌਜੀਕਲ ਇਲਮ ਦਾ ਇਜ਼ਹਾਰ ਹਨ। ਮੇਰਾ ਆਪਣਾ ਖ਼ਿਆਲ ਹੈ ਕਿ ਦੁਨੀਆ ਭਰ ਦੇ ਬਹੁਤੇ ਐਕਸ਼ਨ, ਵੇਲੇ ਦੇ ਆਗੂਆਂ ਦੇ ਸਨਕ (cynical approach) ਵਿੱਚੋਂ ਨਿਕਲੇ ਸਨ, ਜਿਸ ਦਾ ਪਿਛੋਕੜ ਉਨ੍ਹਾਂ ਦੇ ਜੀਵਨ-ਜਾਚ, ਨਿੱਜੀ ਕਿੜਾਂ, ਅੜਬਪੁਣਾ ਵਿੱਚੋਂ ਪੜ੍ਹਿਆ ਜਾ ਸਕਦਾ ਹੈ। ਇਹੀ ਗੱਲ ਖੋਜੀ ਕਾਫ਼ਿਰ ਨਹਿਰੂ ਪਰਿਵਾਰ 'ਚੋਂ ਵੀ ਲੱਭਦਾ ਹੈ!

ਉਸ ਨੇ ਬਹੁਤ ਸਾਰੀਆਂ ਕਿਤਾਬਾਂ ਵਿੱਚੋਂ ਹਵਾਲੇ ਦਿੱਤੇ ਨੇ, ਸਣੇ ਬਲਦੇਵ ਸਿੰਘ ਦੀ ਨਵੀਂ ਕਿਤਾਬ ਅਤੇ ਹੋਰ ਦਰਜਨਾਂ ਕਿਤਾਬਾਂ ਜੋ ਬਹੁਤੇ ਪੰਜਾਬੀ ਪਾਠਕਾਂ ਨੇ (ਤੇ ਸ਼ਾਇਦ ਲੇਖਕਾਂ ਨੇ ਵੀ ਪਹਿਲਾਂ ਸ਼ਾਇਦ ਪੜ੍ਹੀਆਂ ਹੀ ਨਾ ਹੋਣ, ਅਤੇ ਨਾ ਹੀ ਸੁਣੀਆਂ!

ਹੇਠਾਂ ਖੋਜੀ ਕਾਫ਼ਿਰ ਦੀ ਲਿਖਤ ਦੀਆਂ ਕੁਝ ਟੂਕਾਂ ਨੂੰ ਮੈਂ ਬਿਨਾਂ ਕਿਸੇ ਟਿੱਪਣੀ ਦੇ ਦੇ ਰਿਹਾ ਹਾਂ। ਇਹ ਟੂਕਾਂ ਖ਼ੁਦ ਬੋਲਦੀਆਂ ਹਨ :

— ਬਾਕੀ, ਕਿਸੇ ਜ਼ਾਲਿਮ ਦੇ ਜ਼ੁਲਿਮ ਨੂੰ ਯਾਦਦਾਸ਼ਤ 'ਚੋਂ ਖ਼ਾਰਜ ਕਰਨ (ਭੁੱਲਣ) ਨਾਲ ਕੋਈ ਗਰੰਟੀ ਨਹੀਂ ਮਿਲਦੀ ਹੁੰਦੀ : ਜ਼ਾਲਿਮ ਅੱਗੋਂ ਤੋਂ ਮਹਾਤਮਾ ਬੁੱਧ ਬਣ ਜਾਵੇਗਾ; ਯਾਨਿ ਕਿ ਉਹ ਹੋਰ ਜ਼ੁਲਿਮ ਕਰਨ ਤੋਂ ਤੌਬਾ ਕਰ ਲਵੇ ਗਾ; ਅਸਲ 'ਚ ਹਕੀਕਤ, ਸੰਸਾਰ ਦੇ ਇਤਿਹਾਸ ਮੁਤਾਬਿਕ, ਏਸ ਦੇ ਉਲਟ ਗਵਾਹੀ ਭਰਦੀ ਆ;

— ਯਾਦ ਰਹਵੇ : ਗ਼ਰੀਬੀ ਅਤੇ ਗ਼ੁਲਾਮੀ ਵਾਂਙ ਨਿਰਲਬਤਾ (ਬਲਹੀਣਤਾ) ਵੀ ਇੱਕ ਵੱਡੀ ਲਾਅਨਤ ਏ; ਮੌਜੂਦਾ ਦੌਰ ਵਿਚ ਸਿੱਖ ਕੌਮ, ਖ਼ਾਸ ਕਰ ਕੇ ਸਿੱਖ ਡਰਪੋਕ ਅਤੇ ਸਿਧਾਂਤਹੀਣ ਲੀਡਰਸ਼ਿਪ, ਦੀ ਕਾਰਗੁਜ਼ਾਰੀ ਚਿੱਟੇ ਦਿਨ ਵਾਂਙ ਸਪੱਸ਼ਟ ਆ।
ਇਹ ਪੰਥ-ਘਾਤੀ ਪਾਖੰਡਬਾਜ਼ ਦਿੱਲੀ ਦੇ ਸਿਆਸੀ-ਬਿਊਟੀ-ਪਾਰਲੌਰ 'ਚੋਂ ਆਪਣੇ ਹੱਥਾਂ ਨੂੰ ਸੱਤਾ ਦੀ ਮਹਿੰਦੀ ਲਵਾਉਣ ਅਤੇ ਬਾਹਾਂ 'ਤੇ ਅਧੀਨਗੀ ਦਾ ਚੂੜਾ/ਚੂੜੀਆਂ ਪਵਾਉਣ ਨੂੰ ਇੱਕ ਵੱਡੀ ਪ੍ਰਾਪਤੀ ਸਮਝਣ 'ਚ ਫ਼ਖ਼ਰ ਮਹਿਸੂਸ ਕਰਦੇ ਥੱਕਦੇ ਨਹੀਂ.....
ਮਗਰ ਖੇਰੂੰ-ਖੇਰੂੰ ਹੋ ਚੁੱਕਾ ਸਿੱਖ ਪੰਥ (ਵੈਸੈ ਹੁਣ ਸਿੱਖ ਪੰਥ ਮਹਿਜ਼ ਕਾਗ਼ਜ਼ੀ ਵਜੂਦ

ਹੀ ਰਹਿ ਗਿਐ; ਕੁੱਤੇ-ਬਿੱਲੇ ਸਾਧਾਂ ਦੀ ਚਰਨ-ਛੋਹ ਨੂੰ ਤਰਸਨ ਵਾਲੇ ਲੋਕ ਪੰਥ ਨਹੀਂ ਅਖਵਾ ਸਕਦੇ), ਇਹਨਾਂ ਦਗ਼ੇਬਾਜ਼ ਸਿੱਖ (?) ਲੀਡਰਾਂ ਦੇ ਡਮਰੂ ਉੱਤੇ, ਜਮੂਰਿਆਂ ਵਾਂਙ ਹੁੰਗਾਰੇ ਭਰਦਾ ਹਾਂ 'ਚ ਹਾਂ ਨਾਲ ਪਟਾਕੀ ਜਾਂਦੈ, ਮੁੱਠੀ ਭਰ ਪੰਥਕ ਪ੍ਰਵਾਨਿਆਂ ਤੋਂ ਬਿਨਾਂ!

— ਸਿੱਖਾਂ ਨੂੰ ਇਹ ਵੀ ਸੋਚਣਾ ਬਣਦੈ : ਕੀ ਮੱਸੇ ਰੰਘੜ ਦੀ ਕਰਤੂਤ (ਉਹੀ ਹਰਿਮੰਦਰ, ਇੰਦਰਾ ਗਾਂਧੀ ਦੀ ਕਰਤੂਤ ਵਾਲਾ) ਪਾਰੋਂ ਉਹਨੂੰ ਝਟਕਾਉਣ ਵਾਸਤੇ ਮਹਿਤਾਬ ਸਿੰਘ, ਸੁੱਖਾ ਸਿੰਘ ਸੂਰਮਿਆਂ ਨੂੰ ਘੱਲ ਕੇ ਪੰਥ ਨੇ ਗ਼ਲਤੀ ਤਾਂ ਨਹੀਂ ਸੀ ਕੀਤੀ? ਕੀ ਸਿੱਖ ਜਗਤ ਏਸ ਲਾਸਾਨੀ ਕਾਰਨਾਮੇ ਉੱਤੇ, ਹਿੱਕ ਥਾਪੜ ਕੇ, ਫ਼ਖ਼ਰ ਨਾਲ ਵਾਰਾਂ ਨਹੀਂ ਗਾਉਂਦਾ ਰਹਿੰਦਾ? ਜੇ '84 ਨੂੰ ਭੁੱਲਣਾਂ ਤਾਂ ਇਹਨੂੰ ਵੀ ਭੁੱਲੋ!

— ਸੋਮਨਾਥ ਮੰਦਰ ਵਾਲੇ ਦਰਵਾਜ਼ੇ, ਸੰਨ 1025 ਵਿੱਚ ਲੁੱਟ ਹੋਏ, ਕਿਉਂ ਚੇਤੇ ਕਰੀਂ ਜਾਂਦੇ ਓਂ? ਏਸ ਵਾਕਿਆ ਨੂੰ ਤਾਂ ਸਦੀਆਂ ਗੁਜ਼ਰ ਗਈਆਂ ਨੇ.... '84 ਵਾਲਾ ਸਾਕਾ ਤਾਂ ਅਜੇ ਕੱਲ੍ਹ ਵਾਂਙ ਸੱਜਰਾ ਈ ਆ! ਮਹਮੂਦ ਗ਼ਜ਼ਨਵੀ ਆਦਿ ਅਜੇ ਵੀ ਤੁਹਾਨੂੰ ਸੁਫ਼ਨਿਆਂ 'ਚ ਵਿਖਾਈ ਤਾਂ ਨਹੀਂ ਦਿੰਦੇ ਰਹਿੰਦੇ। ਯਾਦਦਾਸ਼ਤ ਤਾਜ਼ਾ ਰੱਖੀ ਰੱਖਣ ਖ਼ਾਤਿਰ?

— ਹਿੰਦੂਤਵੀ ਅਕਸਰੀਅਤ, ਸਿੱਖ ਅਕਲੀਅਤ ਦੇ ਰੋਸ ਪ੍ਰਗਟਾਵੇ ਨੂੰ ਅਕਸਰ ਦੋ ਫ਼ੀ ਸਦੀ ਦਾ ਮਹਿਜ਼ ਸ਼ੋਰ ਕਹਿ ਕੇ ਭੰਡਦੀ ਰਹਿੰਦੀ ਏ; ਨੇਫ਼ਾ ਤੋਂ ਲਦਾਖ਼, ਚਿਤਰਾਲ ਤੋਂ ਚਿਟਾਗਾਂਗ ਤੀਕ ਪੰਜਾਬ ਦੀਆਂ ਤੇਗ਼ਾਂ ਦਾ ਸ਼ੋਰ ਕਦੇ ਇਸੇ ਅਕਸਰੀਅਤ (ਹਿੰਦੂਤਵ) ਨੂੰ ਬੜਾ ਸੁਰੀਲਾ ਲੱਗਿਆ ਕਰਦਾ ਸੀ, ਹੈ ਕਿ ਨਾ ਅਲੋਕਾਰ ਮਾਜਰਾ : ਦੋ ਫ਼ੀ ਸਦੀ ਦੇ ਅਨਾਜ ਦੀ ਗਰਾਹੀ ਇਹਨਾਂ ਨੂੰ ਕਿਉਂ ਲਜ਼ੀਜ਼ ਲੱਗਦੀ ਏ? ਉਦੋਂ ਦੋ ਫ਼ੀ ਸਦੀ ਅੰਕੜਾ ਕਿਉਂ ਨਹੀਂ ਵਿੱਸਰ ਜਾਂਦੇ? ਦੱਸੋ, ਫੇਰ ਅਸੀਂ '84 ਕਿਵੇਂ ਵਿੱਸਰੀਏ!

— ਸੰਨ 1984 'ਚ ਵੈਸੇ ਏਦੂੰ ਵੀ ਪਹਿਲਾਂ ਤੋਂ ਈ, ਸਿੱਖਾਂ ਅਤੇ ਪੰਜਾਬ ਦੇ ਵਿਰੁੱਧ, ਨਵੀਂ ਕਿਸਮ ਦੇ ਕਈ ਕਾਲੇ ਕਾਰਨਾਮਿਆਂ ਦੀ, ਸੈਂਟਰ ਵੱਲੋਂ ਇਬਾਰਤ ਲਿਖਣੀ ਸ਼ੁਰੂ ਕਰ ਦਿੱਤੀ ਜਾਂਦੀ ਰਹੀ ਸੀ; ਪੰਜਾਬ ਇਹ ਸੰਤਾਪ ਹੰਢਾਈ ਗਿਆ ਤੇ ਹਿੰਦੁਸਤਾਨੀ ਨੀਰੂ (Nero, ਨੈਰੋ) ਬੰਸਰੀ ਵਜਾਈ ਗਿਆ; ਅਤੇ ਕੌਮੀ ਮੀਡੀਆ ਉਹਨਾਂ ਦੀ ਡੁਗਡੁਗੀ ਉੱਤੇ ਨਿਰਤ ਕਰਦਾ ਪੰਜਾਬ (ਸਿੱਖਾਂ) ਨੂੰ 'ਅਤਿਵਾਦੀ', 'ਵੱਖਵਾਦੀ' ਦਾ ਲੇਬਲ ਲਾਈ ਗਿਆ। ਜੇਸ 'ਚ ਪੰਜਾਬ ਦੇ ਕੁੱਛ ਕੁ ਮੀਡੀਏ ਨੇ ਵੀ ਹਿੱਸੇਦਾਰੀ ਪਾਈ; ਉਹ ਪੰਜਾਬੀ ਹੋ ਕੇ ਵੀ, ਗ਼ੈਰ-ਪੰਜਾਬੀ ਬਣਦਾ, ਪੰਜਾਬ ਦਾ ਨਿਮਕ ਹਰਾਮ ਕਰੀ ਗਿਆ! ਕੋਈ ਵੀ ਧਿਰ ਸੁਖੀ ਵੱਸਦੀ ਤੇ ਆਰਾਮ ਦੀ ਰੋਟੀ ਖਾਂਦੀ ਲੜਨ ਮਰਨ ਦੇ ਰਾਹੇ ਕਿਉਂ ਪੈਂਦੀ ਏ, ਏਸ ਨੁਕਤੇ ਨੂੰ ਕੌਮੀ ਮੀਡੀਏ ਨੇ ਨਾ ਨਿਖਾਰਿਆ! ਮੀਡੀਆ ਸੌਖਾ ਕੰਮ ਕਰੀ ਗਿਆ; ਜੋ ਸੈਂਟਰ ਅਤੇ ਬਹੁ-ਗਿਣਤੀ ਹਿੰਦੂਤਵੀਆਂ ਨੇ ਕਹਿ ਦਿੱਤਾ, ਉਹੀ 'ਗੀਤਾ' ਬਣ ਗਿਆ, ਹੈ ਕਿ ਨਾ?

ਇਨ੍ਹਾਂ ਹਵਾਲਿਆਂ ਤੋਂ ਇਲਾਵਾ ਸਫ਼ਾ 117 'ਤੇ "ਅਕਾਲ ਤਖ਼ਤ ਨੂੰ ਠਾਣਾ ਨਾ ਬਣਾਓ" ਸਾਰਾ ਮਜ਼ਮੂਨ ਹੀ ਅਤੇ ਸਫ਼ਾ 127 'ਤੇ ਪੰਜ ਤਖ਼ਤਾਂ ਦੇ ਜਥੇਦਾਰਾਂ (?) ਨੂੰ ਪੰਜ ਨਰਦਾਂ ਦੀ ਤਸ਼ਬੀਹ ਦੇਣੀ ਖੋਜੀ ਕਾਫ਼ਿਰ ਦੀ ਲਾਸਾਨੀ ਸ਼ੈਲੀ ਦਾ ਸਬੂਤ ਹਨ।

ਮੈਨੂੰ ਜਾਪਦਾ ਹੈ ਕਿ ਖੋਜੀ ਕਾਫ਼ਿਰ ਦੀਆਂ ਉੱਪਰ ਦਿੱਤੀਆਂ ਟੂਕਾਂ ਅਤੇ ਕਿਤਾਬ ਵਿੱਚੋਂ ਕੁਝ ਫ਼ਿਕਰੇ, ਕਿਸੇ ਦਿਨ, ਤਵਾਰੀਖ਼ ਦੇ ਇਨ੍ਹਾਂ ਸਾਲਾਂ (1984-95) ਦੇ ਨਿਰਣੇ ਜਾਣੇ ਜਾਣ ਲੱਗ ਪੈਣਗੇ। ਉਸ ਨੇ ਸਿੱਖ ਕੌਮ ਦੇ ਆਗੂਆਂ, ਬੇਗ਼ੈਰਤ ਲੋਕਾਂ, ਬਾਨਾਰਸੀ ਠੱਗਾਂ ਬਾਰੇ ਜੋ ਲਿਖ ਦਿੱਤਾ ਹੈ, ਉਹ ਨਿਰਾ-ਪੁਰਾ ਸੱਚ ਹੈ। ਉਸ ਨੇ ਭਾਰਤੀਆਂ/ਹਿੰਦੂਤਵੀਆਂ ਦੀ ਸੌੜੀ-ਕਮੀਨੀ ਸੋਚ, ਸਿੱਖ ਦੁਸ਼ਮਣੀ, ਫ਼ਾਸ਼ੀ ਮਾਨਸਿਕਤਾ, ਸਿੱਖਾਂ ਨਾਲ ਅਹਿਸਾਨ-ਫ਼ਰਾਮੋਸ਼ੀ ਦਾ ਅਸਲ ਨਕਸ਼ਾ ਪੇਸ਼ ਕੀਤਾ ਹੈ। ਮੈਂ ਸਮਝਦਾ ਹਾਂ ਕਿ ਕਾਂਗਰਸ ਉਰਫ਼ ਹਿੰਦੂ ਮਹਾਂ ਸਭਾ ਉਰਫ਼ ਰਾਸ਼ਟਰੀਆ ਸੋਇਮ ਸੇਵਕ ਸੰਘ (ਆਰ.ਐੱਸ.ਐੱਸ.) ਉਰਫ਼ ਜਨਸੰਗ, ਉਰਫ਼ ਭਾਜਪਾ, ਉਰਫ਼ ਸ਼ਿਵ ਸੈਨਾ ਉਰਫ਼ ਬਜਰੰਗ ਦਲ ਉਰਫ਼ ਵਿਸ਼ਵ ਹਿੰਦੂ ਪ੍ਰੀਸ਼ਦ ਦਾ ਮੂਲ ਇੱਕੋ ਹੀ ਹੈ। ਸ਼ਰਾਬ (ਜ਼ਹਿਰ) ਇੱਕੋ ਹੀ ਹੈ, ਸਿਰਫ਼ ਬੋਤਲਾਂ ਵੱਖ ਵੱਖ ਹਨ।

ਮੈਨੂੰ ਇਹ ਵੀ ਪਤਾ ਹੈ ਦਲੇਰ ਕਲਮਾਂ ਨੂੰ ਸੱਚ ਕਹਿਣ ਦੇ ਬਦਲੇ ਔਖਿਆਈਆਂ ਬਰਦਾਸ਼ਤ ਕਰਨੀਆਂ ਹੀ ਪੈਂਦੀਆਂ ਹਨ। ਮੈਂ ਕਈ ਵਾਰ ਸੋਚਦਾ ਹੁੰਦਾ ਸੀ ਕਿ ਮੇਰੀ ਜ਼ੋਰਦਾਰ ਕਲਮ ਦਾ ਰੋਲ ਮਾਡਲ ਕੌਣ ਹੈ ? ਅਖ਼ੀਰ ਮੈਂ ਇਸ ਸਿੱਟੇ 'ਤੇ ਪੁੱਜਾ ਕਿ ਮੈਨੂੰ ਬਾਬੇ ਨਾਨਕ ਦੀ 'ਬਾਬਰਵਾਣੀ' (ਦੇ ਨਾਂ ਨਾਲ ਜਾਣੀ ਜਾਂਦੀ ਰਚਨਾ), ਆਸਾ ਦੀ ਵਾਰ ਤੇ ਸਿੱਧ ਗੋਸ਼ਟਿ ਦੀ ਗੁੜ੍ਹਤੀ ਮਿਲੀ ਹੋਈ ਹੈ; ਉਸ ਮਗਰੋਂ ਪੰਥ ਰਤਨ ਗਿਆਨੀ ਦਿੱਤ ਸਿੰਘ ਮੇਰੇ ਰੋਲ ਮਾਡਲ ਹਨ। ਮੈਨੂੰ ਇਹ ਨਹੀਂ ਪਤਾ ਕਿ ਖੋਜੀ ਕਾਫ਼ਿਰ ਦਾ ਰੋਲ ਮਾਡਲ ਕਿਹੜਾ ਹੈ, ਪਰ ਮੈਂ ਚਾਹਵਾਂਗਾ ਕਿ ਉਹ ਇਸ ਗੱਲ ਨੂੰ ਅਗਲੀ ਲਿਖਤ ਵਿਚ ਉਜਗਾਰ ਜ਼ਰੂਰ ਕਰੇ।

"ਕਿਵੇਂ ਭੁੱਲੀਏ '84 ਨੂੰ ਤੇ ਹੋਰ ਲੇਖ" ਇਕ ਕਿਤਾਬ ਹੀ ਨਹੀਂ ਇਹ ਸਿੱਖ ਕੌਮ ਦੇ ਹਰ ਇਕ ਸਖ਼ਸ਼ ਦੀ ਰੂਹ ਦੀ ਆਵਾਜ਼ ਹੈ। '84 ਨੂੰ ਭੁੱਲਣ ਵਾਸਤੇ ਆਖਣ ਵਾਲਿਆਂ ਨੂੰ ਇਸ ਨੂੰ ਪੜ੍ਹਨ ਮਗਰੋਂ ਚਾਹੀਦਾ ਹੈ ਕਿ ਇਕ ਆਲਮ-ਫ਼ਾਜ਼ਲ ਰਾਵਣ (ਉਂਞ ਤਾਂ ਇਹ ਸਭ ਕਲਪਿਤ ਹਨ) ਨੂੰ ਸਾੜਨਾ ਬੰਦ ਕਰ ਦੇਣ (ਪਰ ਇਹ ਫ਼ਾਸ਼ੀ ਤਾਂ ਇਲਮ ਤੇ ਸੱਚ ਨੂੰ ਹਰ ਹਾਲਤ ਵਿਚ ਸਾੜਨਾ ਚਾਹੁੰਦੇ ਹਨ)। ਇਨ੍ਹਾਂ ਨੂੰ ਚਾਹੀਦਾ ਹੈ ਕਿ ਦਰੋਪਦੀ ਦੀ ਸਾੜ੍ਹੀ ਦੀ ਗੱਲ ਨਾ ਕਰਿਆ ਕਰਨ; ਮਹਿਮੂਦ ਗ਼ਜ਼ਨਵੀ, ਮੁਹੰਮਦ ਗ਼ੋਰੀ, ਔਰੰਗਜ਼ੇਬ, ਅਹਿਮਦ ਸ਼ਾਹ ਦੁਰਾਨੀ ਦੇ ਢਾਹੇ ਮੰਦਰਾਂ ਦੀ ਗੱਲ ਨਾ ਕਰਿਆ ਕਰਨ। ਇਨ੍ਹਾਂ ਨੂੰ ਚਾਹੀਦਾ ਹੈ ਕਿ ਉਸ ਤਵਾਰੀਖ਼ ਦੀਆਂ ਸਾਰੀਆਂ ਕਿਤਾਬਾਂ ਸਾੜ ਦੇਣ। ਇਨ੍ਹਾਂ ਨੂੰ ਚਾਹੀਦਾ ਹੈ ਕਿ ਸਾਰੀਆਂ ਲਾਇਬ੍ਰੇਰੀਆਂ ਹੀ ਸਾੜ ਦੇਣ; ਉਂਞ ਨਾਲੰਦਾ ਦੀ ਧਰਤੀ ਇਨ੍ਹਾਂ ਦੇ ਵੱਡਿਆਂ ਦੀ ਕਮੀਨਗੀ 'ਤੇ ਅੱਜ ਵੀ ਵਿਰਲਾਪ ਕਰਦੀ ਹੋਵੇਗੀ!

ਖ਼ੈਰ '84 ਨੂੰ ਭੁੱਲਣ ਦੀ ਗੱਲ ਕਰਨ ਵਾਲੇ ਲੋਕ ਦੁਰਯੋਧਨ, ਚੰਗੇਜ਼, ਗ਼ਜ਼ਨਵੀ, ਗ਼ੌਰੀ, ਦੁੱਰਾਨੀ, ਔਰੰਗਜ਼ੇਬ, ਹਿਟਲਰ ਨੂੰ ਭਾਵੇਂ ਭੁੱਲ ਜਾਣ, ਪਰ ਇਸ ਭਰਮ ਵਿਚ ਜ਼ਰਾ ਵੀ ਨਾ ਰਹਿਣ ਕਿ ਸਿੱਖ ਕਦੇ ਵੀ ਦਰਬਾਰ ਸਾਹਿਬ, ਅਕਾਲ ਤਖ਼ਤ 'ਤੇ ਚੱਲੇ ਤੋਪਾਂ ਟੈਂਕਾਂ ਆਦਿ ਨੂੰ ਭੁੱਲ ਸਕਣਗੇ ਜਾਂ ਸਿੱਖ ਕਦੇ ਬਾਬਾ ਜਰਨੈਲ ਸਿੰਘ ਭਿੰਡਰਾਂਵਾਲਾ, ਜਨਰਲ ਸੁਬੇਗ ਸਿੰਘ, ਅਮਰੀਕ ਸਿੰਘ, ਬੇਅੰਤ ਸਿੰਘ, ਜਿੰਦਾ-ਸੁੱਖਾ, ਦਿਲਾਵਰ ਸਿੰਘ ਆਦਿ ਅਨੇਕ ਪੰਥਕ ਪ੍ਰਵਾਨਿਆਂ ਨੂੰ ਵਿਸਾਰ ਦੇਣਗੇ, ਜਾਂ ਸਿੱਖ ਕਦੇ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਚੁਰਾਏ ਜਾਣ ਦੀ ਪੀੜ ਭੁੱਲ ਜਾਣਗੇ, ਜਾਂ ਸਿੱਖ ਕਦੇ '84 ਵਿਚ ਧੀਆਂ ਦੇ ਰੇਪ, ਗਲਾਂ ਵਿੱਚ ਟਾਇਰ ਪਾ ਕੇ ਜਿਉਂਦੇ ਸਾੜਨ ਨੂੰ ਖ਼ਾਬ ਵਿਚ ਵੀ ਭੁੱਲ ਸਕਣਗੇ। ਇਕੱਲਾ ਮੈਂ ਨਹੀਂ, ਦੋ ਕਰੋੜ ਸਿੱਖ ਅਜਿਹਾ ਹੀ ਸੋਚਦੇ ਹਨ। ਹੋ ਸਕਦਾ ਹੈ ਕਿ ਚੰਦ ਇਕ ਗ਼ੁਲਾਮੀ-ਪਸੰਦ,

ਬਦਇਖ਼ਲਾਕ, ਟੁੱਕੜ-ਬੋਚ, ਜਮੂਰੇ, ਗਲੀਆਂ ਵਿਚ ਰੁਲਣ ਵਾਲੇ ਗ਼ਲੀਜ਼ ਕਤੂਰੇ, 'ਵੰਙਾਂ ਵਾਲੀਆਂ ਦਸਤਾਰਧਾਰੀ ਕੰਜਰੀਆਂ', ਪੰਥ-ਘਾਤੀ ਤਾਂ ਸ਼ਾਇਦ '84' ਨੂੰ ਭੁੱਲ ਜਾਣ।

ਹੁਣ ਅਕਤੂਬਰ 2009 ਦੇ ਤੀਜੇ ਹਫ਼ਤੇ ਵਿਚ ਕੈਨੇਡਾ ਦੇ ਕੁਲਦੀਪ ਸਿੰਘ ਜਰਨਲਿਸਟ, ਜਿਸ ਨੂੰ ਭਾਰਤੀ ਕੌਂਸਲੇਟ ਕੈਨੇਡਾ ਵੱਲੋਂ ਵੀਜ਼ਾ ਦਿੱਤੇ ਜਾਣ ਦੇ ਬਾਵਜੂਦ ਛੇ ਦਿਨ ਏਅਰਪੋਰਟ 'ਤੇ ਕੈਦ ਰਹਿਣਾ ਪਿਆ ਹੈ ਤੇ ਜਿਸ ਨੂੰ ਅਖ਼ੀਰ ਦਿੱਲੀ ਹਾਈ ਕੋਰਟ ਨੇ ਹੀ ਐਂਟਰੀ ਦਿਵਾਈ (ਕਿਸੇ ਸਿਆਸੀ ਆਗੂ ਜਾਂ ਹਾਕਮ ਨੇ ਨਹੀਂ) ਵੀ ਸਾਬਿਤ ਕਰਦਾ ਹੈ ਕਿ ਭਾਰਤ ਸਰਕਾਰ ਤਾਂ ਖ਼ੁਦ ਅਜੇ '1984' ਨੂੰ ਨਹੀਂ ਭੁੱਲੀ ਤੇ ਸਿੱਖਾਂ ਬਾਰੇ ਨਫ਼ਰਤ ਨਾਲ ਏਨੀ ਲਬਰੇਜ਼ ਹੈ ਕਿ ਪਰਮਜੀਤ ਸਿੰਘ ਸਰਨਾ, ਜਿਸ ਨੇ ਦਿੱਲੀ ਵਿੱਚ ਕਾਂਗਰਸ ਨੂੰ ਵੱਡੀ ਜਿੱਤ ਦਿਵਾਈ, ਵਰਗੇ ਆਪਣੇ ਸਭ ਤੋਂ ਵਧੀਆ 'ਦੋਸਤ' ਨੂੰ ਵੀ ਬੇਹੱਦ ਜਿੱਚ ਕੀਤਾ ਤੇ ਉਸ ਨਾਲ ਅਹਿਸਾਨ-ਫ਼ਰਾਮੋਸ਼ੀ ਦਾ ਮੁਜ਼ਾਹਰਾ ਵੀ ਕੀਤਾ।

ਖੋਜੀ ਕਾਫ਼ਿਰ ਨੂੰ ਦਲੇਰੀ ਨਾਲ, ਜਾਨ ਤਲੀ 'ਤੇ ਰੱਖ ਕੇ, ਨਿਡਰ ਹੋ ਕੇ ਸੱਚੋ-ਸੱਚ ਲਿਖਣ ਦੀ ਮੁਬਾਰਕ ਹੋਵੇ। ਪਾਠਕ ਸੱਜਣੋ!, ਇਸ ਕਿਤਾਬ ਨੂੰ ਸਿਰਫ਼ ਪੜ੍ਹਨਾਂ ਹੀ ਨਾ ਬਲਕਿ ਚੇਤੇ ਰੱਖਿਓ ਇਸ ਵਿਚ ਕਹੀਆਂ ਗੱਲਾਂ ਨੂੰ। ਤਵਾਰੀਖ਼ ਨੂੰ ਭੁੱਲਣ ਵਾਲਿਆਂ ਦਾ ਨਾਂ-ਨਿਸ਼ਾਨ ਨਹੀਂ ਰਹਿੰਦਾ ਹੁੰਦਾ। ਚੋਣ ਤੁਹਾਡੀ ਹੈ ਤੁਸੀਂ ਜਿਉਂਦਿਆਂ ਵਿਚ ਰਹਿਣਾ ਹੈ ਕਿ.....?

ਮਿਤੀ: 22 ਅਕਤੂਬਰ, 2009
ਬ੍ਰਿਮਿੰਘਮ, ਇੰਗਲੈਂਡ,

**ਡਾਕਟਰ ਹਰਜਿੰਦਰ ਸਿੰਘ ਦਿਲਗੀਰ**
ਨੈਸ਼ਨਲ ਪ੍ਰੋਫ਼ੈਸਰ ਆਫ਼ ਸਿੱਖ ਹਿਸਟਰੀ
ਸਾਬਕਾ ਡਾਇਰੈਕਟਰ: ਸਿੱਖ ਇਤਿਹਾਸ ਰੀਸਰਚ ਬੋਰਡ
(ਸ਼੍ਰੋਮਣੀ ਗੁ. ਪ੍ਰ. ਕਮੇਟੀ), ਅੰਮ੍ਰਿਤਸਰ
hsdilgeer@yahoo.com

# ਮੇਰਾ ਨੁਕਤਾ

ਮੇਰੀ ਆਪਣੀ ਸਮਝ ਮੁਤਾਬਕ 1984 ਦਾ ਸਾਲ ਸਿੱਖਾਂ ਵਾਸਤੇ ਬੜਾ ਈ ਨਿਰਨਾਇਕ ਸਾਲ ਹੈ। ਇਸ ਸਾਲ ਵਿੱਚ ਸਿੱਖਾਂ ਦੇ ਕਾਫ਼ੀ ਭੁਲੇਖੇ ਦੂਰ ਹੋਏ। ਉਨ੍ਹਾਂ ਦੇ ਭੁਲੇਖਿਆਂ ਦੇ ਨਾਲ ਨਾਲ, ਉਨ੍ਹਾਂ ਨੂੰ ਇੱਕ ਹਲੂਣਾ ਵੀ ਵੱਜਿਆ ਕਿ ਉਹ ਆਪਣੀ ਡੂੰਘੀ ਨੀਂਦ ਵਿੱਚੋਂ ਜਾਗਣ ਲਈ ਮਜਬੂਰ ਹੋਏ।

ਖੋਜੀ ਕਾਫ਼ਿਰ ਹੋਰਾਂ ਦੀ ਇਸ ਕਿਤਾਬ ਦਾ ਖਰੜਾ ਪੜ੍ਹਨ ਤੋਂ ਬਾਅਦ ਇੰਝ ਮਹਿਸੂਸ ਹੁੰਦਾ ਹੈ ਕਿ ਸਿੱਖਾਂ ਦਾ ਦੁਖਾਂਤ ਇਨਾਂ ਡੂੰਘਾ ਹੈ ਕਿ ਜਿਨਾਂ ਵੀ ਲਿਖਿਆ ਜਾਵੇ, ਉਨ੍ਹਾਂ ਹੀ ਘੱਟ ਹੈ। ਅੱਜ ਦੇ ਪਦਾਰਥਵਾਦੀ ਯੁੱਗ ਵਿਚ ਧਰਮਾਂ ਉੱਪਰ ਬੜਾ ਵੱਡਾ ਖ਼ਤਰਾ ਮੰਡਲਾ ਰਿਹਾ ਹੈ ਅਤੇ ਸਾਡੀ ਸਿੱਖ ਕੌਮ ਦੀ ਵਿਲੱਖਣ ਦਿੱਖ ਕਰਕੇ ਇਹ ਖ਼ਤਰਾ ਹੋਰ ਵੀ ਭਿਆਨਕ ਹੈ। ਲੋੜ ਹੈ ਸਿੱਖ ਨੌਜਵਾਨੀ ਨੂੰ ਸਾਫ਼ ਸੁਥਰੀਆਂ ਅਤੇ ਮੌਜੂਦਾ ਸਿੱਖ ਸੰਘਰਸ਼ ਬਾਰੇ ਜਾਣੂੰ ਕਰਵਾਉਣ ਵਾਲੀਆਂ ਲਿਖਤਾਂ ਨੂੰ ਉਤਸ਼ਾਹ ਦੇਣ ਦਾ।

ਖੋਜੀ ਕਾਫ਼ਿਰ ਨੇ ਆਪਣੇ ਢੰਗ ਨਾਲ ਸਿੱਖਾਂ ਦੀਆਂ ਦੁਖਦੀਆਂ ਰਗਾਂ ਨੂੰ ਉਜਾਗਰ ਕਰਨ ਦੀ ਕੋਸ਼ਿਸ਼ ਕੀਤੀ ਹੈ, ਜੋ ਇੱਕ ਚੰਗਾ ਉਪਰਾਲਾ ਹੈ ਅਤੇ ਉਹ ਵਧਾਈ ਦਾ ਪਾਤਰ ਹੈ। ਮੈਂ ਜ਼ੋਰਦਾਰ ਸ਼ਫ਼ਾਰਸ਼ ਕਰਦਾ ਹਾਂ ਕਿ ਇਸ ਕਿਤਾਬ ਨੂੰ ਜੇਕਰ ਸਾਰਾ ਹਿੰਦੁਸਤਾਨ ਨਹੀਂ ਤਾਂ ਘੱਟੋ-ਘੱਟ ਸਾਰਾ ਪੰਜਾਬ ਜ਼ਰੂਰ ਪੜ੍ਹੇ ਅਤੇ ਵਿਚਾਰੇ!

**ਨਵਕਿਰਨ ਸਿੰਘ ਵਕੀਲ**
ਚੰਡੀਗੜ੍ਹ ਹਾਈ ਕੋਰਟ,
www.navkiransingh.com

# ਕਿਤਾਬ ਬਾਰੇ ਇਸ਼ਾਰੇ ਵਜੋਂ

ਖੋਜੀ ਕਾਫ਼ਿਰ ਨੇ 'ਕਿਵੇਂ ਭੁੱਲੀਏ '84 ਨੂੰ ਅਤੇ ਹੋਰ ਲੇਖ' ਲਿਖ ਕੇ ਇੱਕ ਨਾ ਭੁੱਲਣਯੋਗ ਇਤਿਹਾਸਕ ਕੰਮ ਕਰ ਦਿੱਤਾ ਹੈ। ਇਹ ਕਿਤਾਬ ਤਕਰੀਬਨ 540 ਸਾਲਾਂ ਦਾ ਬਾਬੇ ਨਾਨਕ ਤੋਂ ਲਾ ਕੇ ਇੱਕ ਵੱਖਰੇ ਢੰਗ ਨਾਲ ਤਸਵੀਰ ਪੇਸ਼ ਕਰ ਦਿੰਦੀ ਹੈ। ਇਹ ਜਗਤ ਗੁਰੂ ਬਾਬੇ ਨਾਨਕ ਦੀ ਦਲੇਰ ਆਤਮਕ ਸ਼ਕਤੀ ਹੀ ਸੀ ਜੇਸ ਨੇ ਬਾਬਰ ਨੂੰ ਜਾਬਰ ਆਖਣ ਦੀ ਹਿਮਤ ਕੀਤੀ ਸੀ:

*ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ।*

ਤੇ ਰਾਜੇ ਸੀਂਹ ਮੁਕਦਮ ਕੁੱਤੇ ਵਰਗੇ ਬੇਖ਼ੌਫ਼ ਲਫ਼ਜ਼ ਵੀ ਬਾਬਾ ਨਾਨਕ ਈ ਵਰਤ ਗਿਆ ਸੀ ਜ਼ਦੋਂ ਕਿ ਹਿੰਦੁਸਤਾਨੀ ਲੋਕਾਂ ਦੀ ਬੁਜ਼ਦਿਲੀ ਠਿੰਬਰੀ ਬੈਠੀ ਸੀ। ਤਾਂ ਹੀ ਤੇ ਅਲਾਮਾ ਇਕਬਾਲ ਨੇ ਬੇਨਜ਼ੀਰ ਸੱਚ ਕਹਿ ਦਿੱਤਾ ਸੀ:

*ਫਿਰ ਉਠੀ ਆਖ਼ਰ ਸਦਾ ਤੌਹੀਦ ਕੀ ਪੰਜਾਬ ਸੇ।*
*ਹਿੰਦ ਕੋ ਇੱਕ ਮਰਦਿ-ਕਾਮਲ ਨੇ ਜਗਾਇਆ ਖ਼ਾਬ ਸੇ।*

ਲੇਖਕ ਨੇ ਇਸ ਕੀਮਤੀ ਕਿਤਾਬ 'ਚ ਬੜੇ ਪੱਖਾਂ ਤੋਂ ਬਹੁਤ ਸਾਰੀਆਂ ਨਿੱਗਰ ਦਲੀਲਾਂ ਨਾਲ ਸਿੱਧ ਕੀਤਾ ਹੈ ਕਿ ਓਸੇ ਮਰਦਿ-ਕਾਮਲ (ਬਾਬੇ ਨਾਨਕ) ਦੇ ਪੈਰੋਕਾਰਾਂ ਨਾਲ '84 ਵਿੱਚ ਅਤੇ ਅਗਲੇ ਬਾਰਾਂ ਚੌਦਾਂ ਸਾਲ ਹਿੰਦ ਦੀ ਮੁੱਤਸਬੀ ਹਿੰਦੂਤਵੀ ਸੋਚ ਨੇ ਕੀ ਕਹਿਰ ਕਮਾਏ ਹਨ! ਇਸ ਕਿਤਾਬ 'ਚੋਂ ਇਹ ਵੀ ਸਪੱਸ਼ਟ ਹੁੰਦਾ ਹੈ ਕਿ '84 ਵਾਲੀ ਗੁੰਡਾਗਰਦੀ ਅਤੇ ਕਤਲੇਆਮ ਨੂੰ ਕਿਵੇਂ ਸਰਕਾਰੀ ਸਰਪ੍ਰਸਤੀ ਵੀ ਮਿਲਦੀ ਰਹੀ ਸੀ।

ਖੋਜੀ ਕਾਫ਼ਿਰ ਨੇ ਬਾਬੇ ਨਾਨਕ ਵਾਲੇ ਮਾਨਵੀ, ਅਣਖੀ, ਕਿਰਤ ਕਰਨ, ਵੰਡ ਛਕਣ ਅਤੇ ਸਰਬੱਤ ਦੇ ਭਲੇ ਵਾਲੇ ਫ਼ਲਸਫ਼ੇ ਨੂੰ ਸਮੁੱਚੀ ਗੁਰੂ ਪ੍ਰਣਾਲੀ ਵੱਲੋਂ ਕੁਰਬਾਨੀਆਂ ਨਾਲ ਨਿਭਾਏ ਜਾਣ ਦਾ ਵੀ ਸੋਹਣਾ ਜ਼ਿਕਰ ਕੀਤਾ ਹੈ। ਮੁਗ਼ਲਾਂ, ਪਠਾਣਾਂ ਅਤੇ ਤੁਰਕਾਂ ਤੋਂ ਪੰਜਾਬ ਨੂੰ ਆਜ਼ਾਦ ਕਰਵਾ ਕੇ ਖ਼ਾਲਸਾ ਰਾਜ ਦੀ ਕਾਇਮੀ ਕਰਨ ਦੀ ਸਹੀ ਤਸਵੀਰ ਪੇਸ਼ ਕੀਤੀ ਗਈ ਹੈ। ਸੋਮਨਾਥ ਤੱਕ ਨੂੰ ਲੁੱਟਣ ਵਾਲੇ ਜਰਵਾਣਿਆਂ ਦੇ ਰਾਹ ਜਮਰੌਦ ਨੂੰ ਸਦਾ ਲਈ ਬੰਦ ਕਰਨ ਵਾਲਾ ਇਸੇ ਖ਼ਾਲਸੇ ਦਾ ਹੀ ਸੂਰਬੀਰ ਯੋਧਾ ਜਰਨੈਲ ਹਰੀ ਸਿੰਘ ਨਲੂਆ ਸੀ, ਜਿਸ ਦੇ ਨਾਂ ਤੋਂ ਪਠਾਣ ਬੱਚੇ ਵੀ ਤਰਹਿੰਦੇ ਸੀ।

ਇਸ ਤਰ੍ਹਾਂ ਦੀ ਅਣਖ਼ੀਲੀ ਸਿੱਖ ਕੌਮ ਨਾਲ ਸੰਨ 1947 ਤੋਂ ਲਾ ਕੇ ਹਿੰਦ ਦੀਆਂ ਸਰਕਾਰਾਂ ਨੇ ਕਈ ਵਾਰ ਵਸਾਹਘਾਤ ਕਰਨ ਪਿੱਛੋਂ '84 'ਚ ਅਕਾਲ ਤਖ਼ਤ ਉੱਤੇ ਹਮਲਾ ਕਰ ਦਿੱਤਾ। ਅੰਗ੍ਰੇਜ਼ ਤੋਂ ਆਜ਼ਾਦੀ ਦਵਾਉਣ ਵਾਲਾ ਸਾਡਾ ਗੁਣ ਵੀ ਉਹਨਾਂ ਭੁਲਾ ਦਿੱਤਾ। ਅੰਨ ਨਾਲ ਭੁੱਖੇ ਹਿੰਦ ਨੂੰ ਰਜਾਉਣਾ ਵੀ ਭੁਲਾ ਦਿੱਤਾ ਅਤੇ ਸਿੱਖ ਫੌਜੀਆਂ ਵੱਲੋਂ

ਸਰਹੱਦਾਂ ਦੀ ਰਾਖੀ ਲਈ ਜਾਨਾਂ ਵਾਰਨੀਆਂ ਵੀ ਵਿਸਾਰ ਦਿੱਤੀਆਂ ਗਈਆਂ। ਉਲਟਾ ਇਸ ਖ਼ੁਦਦਾਰ ਕੌਮ ਦੀ '84 'ਚ ਇਹਸਾਨ ਫ਼ਰਾਮੋਸ਼ ਹਿੰਦ ਨੇ ਸਿਰਫ਼ ਪੱਗ ਹੀ ਨਾ ਰੋਲੀ, ਇਹਨਾਂ ਵੱਲੋਂ ਪਵਿੱਤਰ ਧਰਮ ਅਸਥਾਨਾਂ ਦੀ ਵੀ ਪੁੱਜ ਕੇ ਬੇਹੁਰਮਤੀ ਕੀਤੀ ਗਈ ਸੀ। ਹਿੰਦੁਸਤਾਨੀ ਸਰਕਾਰਾਂ ਅਤੇ ਮੁਤੱਸਬੀ ਬਹੁ ਗਿਣਤੀ ਦਾ ਇਹ ਕਾਲਾ ਕਾਰਨਾਮਾ (ਇਤਿਹਾਸ) ਕਦੀ ਵੀ ਭੁੱਲਿਆ ਨਹੀਂ ਜਾ ਸਕਦਾ। ਮੇਰੀ ਸਮਝ 'ਚ ਰਵਾਇਤੀ ਅਕਾਲੀ ਲੀਡਰਸ਼ਿਪ ਦੀ ਮਿਲੀਭੁਗਤ ਬਿਨਾਂ ਦਿੱਲੀ ਇਹ ਕਾਰਾ ਕਰ ਈ ਨਹੀਂ ਸੀ ਸਕਦੀ ਅਤੇ ਸਿੱਖ ਕੌਮ ਨੂੰ ਇਸ ਹਕੀਕਤ ਨੂੰ ਵੀ ਭੁੱਲਣਾ ਨਹੀਂ ਚਾਹੀਦਾ।

ਸਿੱਖ ਇਤਿਹਾਸ 'ਚ ਅਕਾਲ ਤਖ਼ਤ ਦਾ ਇੱਕ ਨਮੂਨਾ ਜਥੇਦਾਰ (ਸੇਵਕ) ਅਕਾਲੀ ਫੂਲਾ ਸਿੰਘ ਹੋ ਗੁਜ਼ਰਿਆ ਹੈ। ਸੰਨ 1849 ਤੋਂ ਅੰਗ੍ਰੇਜ਼ ਆਪਣੇ ਹੱਕ ਦੇ ਤਨਖ਼ਾਹਦਾਰ ਜਥੇਦਾਰ ਅਤੇ ਪੁਜਾਰੀ ਗੁਰੂ ਘਰਾਂ ਅਤੇ ਅਕਾਲ ਤਖ਼ਤ ਉੱਤੇ ਲਾਉਣ ਲੱਗ ਪਏ ਸਨ। ਜਨਰਲ ਡਾਇਰ ਵਰਗੇ ਨੂੰ ਸਰੋਪਾ ਵੀ ਦਿਵਾ ਦਿੱਤਾ ਗਿਆ ਸੀ। ਬੇਅੰਤ ਕੁਰਬਾਨੀਆਂ ਨਾਲ ਮਹੰਤਾਂ ਤੋਂ ਗੁਰਦੁਆਰੇ ਆਜ਼ਾਦ ਕਰਵਾ ਕੇ ਸ਼੍ਰੋਮਣੀ ਕਮੇਟੀ ਬਣੀ ਸੀ। ਹੁਣ ਸ਼੍ਰੋਮਣੀ ਕਮੇਟੀ ਹੀ ਓਸੇ ਰਾਹੇ ਪੈ ਕੇ ਤਨਖ਼ਾਹਦਾਰ ਗ੍ਰੰਥੀ ਅਤੇ ਜਥੇਦਾਰ ਰੱਖਣ ਲੱਗ ਪਈ ਹੈ। ਮਹਾਰਾਜਾ ਰਣਜੀਤ ਸਿੰਘ ਦੇ ਸਿਆਸੀ ਰਾਜ ਉੱਤੇ ਅਕਾਲ ਤਖ਼ਤ ਭਾਰੂ ਰਹਿੰਦਾ ਸੀ। ਹੁਣ ਦੀ ਸਿਆਸਤ ਅਕਾਲ ਤਖ਼ਤ ਉੱਤੇ ਭਾਰੂ ਰਹਿ ਰਹੀ ਹੈ। ਅਕਾਲ ਤਖ਼ਤ ਤੋਂ ਉਹ ਕਾਰਵਾਈ ਹੋ ਰਹੀ ਹੈ, ਜਿਹੜੀ ਸਿੱਖ ਮਰਯਾਦਾ ਦੇ ਉਲਟ ਭੁਗਤਦੀ ਹੈ।

ਖੋਜੀ ਕਾਫ਼ਿਰ ਨੇ ਬੜਾ ਸੋਹਣਾ ਲਿਖਿਆ ਹੈ ਕਿ ਪੰਜਾਬ ਦੇ ਸਿੱਖ ਜੱਟ ਨੇ ਹਿੰਦੁਸਤਾਨ ਦਾ ਢਿੱਡ ਭਰਨ ਖਾਤਰ ਤਾਂ ਆਪਣੀ ਮਾਂ ਧਰਤੀ ਦੇ ਮੂੰਹ ਜ਼ਹਿਰ ਪਾ ਛੱਡਿਆ ਹੈ। ਆਪਣਾ ਪਾਣੀ ਅਤੇ ਹਵਾ ਵੀ ਜ਼ਹਿਰੀਲੇ ਕਰ ਲਏ ਹਨ। ਪਰ ਉਹੀ ਹਿੰਦੁਸਤਾਨ ਸਿੱਖਾਂ ਅਤੇ ਪੰਜਾਬ ਨੂੰ ਖ਼ਤਮ ਕਰਨ ਉੱਤੇ ਤੁੱਲਿਆ ਪਿਆ ਹੈ। ਇਸ ਇਤਿਹਾਸ ਨੂੰ ਭੁੱਲਿਆ ਨਹੀਂ ਜਾ ਸਕਦਾ ਹੈ। ਇਹੀ ਵਜ੍ਹਾ ਹੈ ਭਗਤ ਪੂਰਨ ਸਿੰਘ ਜੇਸਾ ਮਹਾਂ ਪੁਰਸ਼ ਵੀ ਹਿੰਦ ਸਰਕਾਰ ਦਾ ਸਨਮਾਨ ਵਾਪਿਸ ਕਰ ਦਿੰਦਾ ਹੈ।

ਖੋਜੀ ਕਾਫ਼ਿਰ ਦੀ ਖੋਜ ਭਰਪੂਰ ਇਸ ਕਿਤਾਬ ਦੀ ਜਿੰਨੀ ਵੀ ਸਿਫ਼ਤ ਕੀਤੀ ਜਾਵੇ ਥੋੜੀ ਹੈ। ਇਹ ਹਰ ਪੰਜਾਬੀ/ਹਿੰਦੁਸਤਾਨੀ ਵਿਅਕਤੀ ਦੇ ਪੜ੍ਹਨ ਅਤੇ ਵਿਚਾਰਨ ਵਾਲੀ ਮੁਲਵਾਨ ਕਿਤਾਬ ਹੈ। ਮੈਂ ਲੇਖਕ ਨੂੰ ਐਸੀ ਵਜ਼ਨਦਾਰ ਕਿਤਾਬ ਲਿਖਣ ਨਾਤੇ ਮੁਬਾਰਕ ਦਿੰਦਾ ਹਾਂ।

**ਅਜੀਤ ਸਿੰਘ ਬੈਂਸ**
ਸੇਵਾਮੁਕਤ ਜਸਟਿਸ ਪੰਜਾਬ ਹਾਈ ਕੋਰਟ
ਖੁਡਾ ਅਲੀ ਸ਼ੇਰ, ਚੰਡੀਗੜ੍ਹ।

# ਮੁੱਖਬੰਧ

ਤਿੰਨ ਕੁ ਸੌ ਸਾਲ ਪਹਿਲਾਂ ਫ਼ੱਕਰ ਤਬੀਅਤ ਸਾਈਂ ਬੁੱਲ੍ਹੇ ਸ਼ਾਹ ਨੂੰ ਇਸਲਾਮਕ ਰਵਾਇਤੀ ਪਾਬੰਦੀਆਂ ਤੋਂ ਨਿਰਲੇਪ ਹੋਣ ਸਦਕਾ ਸਮੇਂ ਦੇ ਮੁੱਲਾ-ਮੁਲਾਣਿਆਂ ਨੇ ਜਦੋਂ ਉਹਨੂੰ 'ਕਾਫ਼ਿਰ' ਹੋਣ ਦਾ ਫ਼ਤਵਾ ਦੇ ਦਿੱਤਾ ਉਹਦੇ ਬੇਪਰਵਾਹ ਸੂਫ਼ੀਆਨਾ ਸੁਭਾਅ ਨੇ ਇਹਨੂੰ ਖਿੜੇ ਮੱਥੇ ਇਉਂ ਕਬੂਲ ਕਰ ਲਿਆ ਸੀ :

*ਬੁੱਲ੍ਹਿਆ ਆਸ਼ਕ ਹੋਇਉਂ ਰੱਬ ਦਾ*
*ਤੇਰੀ ਹੋਈ ਮਲਾਮਤ ਲਾਖ*
*ਤੈਨੂੰ ਕਾਫ਼ਿਰ ਕਾਫ਼ਿਰ ਆਖਦੇ*
*ਤੂੰ ਆਹੋ ਆਹੋ ਆਖ।*

ਵਿਦਵਾਨ ਸੱਜਣਾ ਨੂੰ ਪਤਾ ਹੋਵੇ ਗਾ ਭਈ ਸ਼ਾਹਕਾਰ ਕਵੀ ਬਾਬਾ ਬੁੱਲ੍ਹੇ ਸ਼ਾਹ ਦੀ ਲਾਸ਼ ਨੂੰ ਵੀ ਵਕਤ ਦੇ ਕੱਟੜਪੰਥੀਆਂ ਨੇ ਕਬਰਿਸਤਾਨ 'ਚ ਦਫ਼ਨਾਉਣ ਲਈ ਦੋ ਗਜ਼ ਥਾਂ ਤੱਕ ਨਹੀਂ ਸੀ ਦਿੱਤੀ! ਹੁਣ ਸਮੇਂ ਨਾਲ ਸਮਝ ਪਈ ਤੋਂ ਉਸੇ ਬਾਬਾ ਬੁੱਲ੍ਹੇ ਸ਼ਾਹ ਨੂੰ, ਉਹਦੇ ਰੱਬੀ ਕਲਾਮ ਨੂੰ ਸਜਦਾ ਕਰਦਿਆਂ, ਪਾਕਿਸਤਾਨ ਵਿੱਚ ਕੌਮੀ ਕਵੀ ਵਜੋਂ ਮਹਾਨ ਪਦਵੀ ਦੇ ਰੱਖੀ ਹੈ।

ਹੁਣੇ ਜਿਹੇ 'ਕਿਵੇਂ ਭੁੱਲੀਏ '84 ਅਤੇ ਹੋਰ ਲੇਖ' ਦੀ ਹਥਲੀ ਕਿਤਾਬ ਦੀ ਭੂਮਿਕਾ ਲਿਖਣ ਨਾਤੇ ਮੇਰੀ ਜਾਣ-ਪਛਾਣ ਇੱਕ ਸਿੱਖ 'ਕਾਫ਼ਿਰ' ਨਾਲ ਹੋਈ ਹੈ ਜਿਹੜਾ ਨਾਲ ਦੀ ਨਾਲ ਖੋਜੀ ਵੀ ਹੈ। ਮੈਨੂੰ ਖੋਜੀ ਕਾਫ਼ਿਰ ਬੜਾ ਵਿਲੱਖਣ ਅਤੇ ਅਜੀਬ ਨਾਮ ਲੱਗ ਰਿਹਾ ਹੈ। ਪਰ 'ਕਿਵੇਂ ਭੁੱਲੀਏ '84 ਨੂੰ ਅਤੇ ਹੋਰ ਲੇਖ' ਦਾ ਖਰੜਾ ਪੜ੍ਹ ਕੇ ਉਹਦੇ ਇਸ ਨਾਮ ਬਾਰੇ ਸ਼ੱਕ ਦੂਰ ਹੋ ਜਾਂਦੇ ਹਨ। ਖੋਜੀ ਕਾਫ਼ਿਰ ਨੂੰ ਵੀ ਇਹ ਨਾ ਕੈਨੇਡਾ ਵਿਚਲੇ ਕੁੱਝ ਗੋਲਕ-ਚੋਰਾਂ ਅਤੇ ਬਹੁ-ਰੂਪੀਏ ਬਾਣੇਧਾਰਾਂ ਵੱਲੋਂ ਜਦੋਂ ਉਹਨੂੰ, ਗੁਰਦੁਆਰੇ 'ਚੋਂ ਬੇਦਖ਼ਲ ਕਰਦਿਆਂ, ਦਿੱਤਾ ਗਿਆ ਉਹਨੇ ਇਹਨੂੰ ਬਤੌਰ ਇੱਕ ਲਿਖਾਰੀ ਵਰਤਨ ਦਾ ਮਨ ਬਣ ਲਿਆ ਅਤੇ ਇਹਨੂੰ ਓਦੋਂ ਤੋਂ ਹੀ ਵਰਤ ਰਿਹਾ ਹੈ। ਖੋਜੀ ਕਾਫ਼ਿਰ ਦੀ ਹਥਲੀ ਕਿਤਾਬ ਵਿਚਲੀ ਨਿੱਡਰਤਾ, ਖੋਜ, ਬੇਬਾਕੀ ਅਤੇ ਪੂਰੀ ਬੇਲਿਹਾਜ਼ੀ ਕੀਤੀ ਉਹਦੇ ਇਸ ਨਾਂ ਨੂੰ ਦਰੁਸਤ ਵੀ ਸਾਬਤ ਕਰ ਰਹੀ ਹੈ।

'ਕਿਵੇਂ ਭੁੱਲੀਏ '84 ਨੂੰ ਅਤੇ ਹੋਰ ਲੇਖ' ਦੀ ਇਸ ਮਹੱਤਵਪੂਰਨ ਕਿਤਾਬ ਨੂੰ ਧਿਆਨ ਨਾਲ ਪੜ੍ਹਨ ਨਾਲ ਮੇਰੀ ਜੋ ਸੋਚ ਖੋਜੀ ਕਾਫ਼ਿਰ ਬਾਰੇ ਉੱਭਰਦੀ ਹੈ ਉਹ ਇਸ ਤਰ੍ਹਾਂ ਹੈ :

1. ਉਹਦੇ ਮਨ 'ਚ ਗੁਰਬਾਣੀ ਲਈ ਅਥਾਹ ਸਤਿਕਾਰ ਹੈ।
2. ਉਹ ਗੁਰਬਾਣੀ ਫ਼ਲਸਫ਼ੇ ਨੂੰ ਸ੍ਰੇਸ਼ਟ-ਮਾਨਵਵਾਦੀ ਮੰਨਦਾ ਹੈ।

3. ਜ਼ੁਲਿਮ, ਜ਼ਾਲਿਮ, ਫ਼ਰੇਬ ਅਤੇ ਜਨੂੰਨ ਨੂੰ ਨੰਗਿਆਂ ਕਰਨ ਵੇਲੇ ਝਿੱਜਕਦਾ ਨਹੀਂ ਹੈ।

4. ਉਹ ਆਪਣੀ ਗੱਲ ਨੂੰ ਦਲੀਲ ਨਾਲ ਪੇਸ਼ ਕਰਨ ਦਾ ਹੁਨਰਮੰਦ ਹੈ।

ਇਹ ਉਪਰਲੇ ਚਾਰ ਨਤੀਜੇ ਮੈਂ 'ਕਿਵੇਂ ਭੁੱਲੀਏ '84 ਨੂੰ ਅਤੇ ਹੋਰ ਲੇਖ' ਦੇ ਖਰੜੇ ਨੂੰ ਨਿਰਪੱਖੀ ਨਜ਼ਰੀਏ ਨਾਲ ਪੜ੍ਹਨ ਪਿੱਛੋਂ ਕੱਢੇ ਹਨ। ਖੋਜੀ ਕਾਫ਼ਿਰ ਦੀ ਏਸ ਰਚਨਾ 'ਚ ਹਰ ਢੁਕਵੀਂ ਥਾਂ ਗੁਰਬਾਣੀ ਦੀਆਂ ਟੂਕਾਂ ਦਰਜ ਮਿਲਦੀਆਂ ਹਨ, ਜਿਹੜੀਆਂ ਉਹਦੀ ਦਲੀਲ ਨੂੰ ਮਜ਼ਬੂਤੀ ਦਿੰਦੀਆਂ ਹਨ। ਇਸ ਨਾਲ ਉਹਦਾ ਗੁਰੂ ਸ਼ਬਦ ਲਈ ਡੂੰਘਾ ਸਤਿਕਾਰ ਵੀ ਪ੍ਰਗਟ ਹੁੰਦਾ ਹੈ।

ਇਸ ਤੋਂ ਬਿਨਾਂ ਖੋਜੀ ਕਾਫ਼ਿਰ ਨੇ ਅਨੇਕ ਵਿਦਵਾਨਾਂ ਦੇ ਸੱਚੇ-ਸੁੱਚੇ ਪ੍ਰਸਿੱਧ ਕਥਣਾਂ ਦੀ ਵੀ ਖੋਜ ਭਰਪੂਰ ਵਰਤੋਂ ਨਾਲ ਆਪਣੀ ਇਸ ਕਿਤਾਬ ਨੂੰ ਨਿੱਗਰ ਮਸਾਲਾ ਦਿੱਤਾ ਹੈ। ਇਹਨਾਂ ਨਾਲ ਉਸ ਦੀ ਟਿੱਪਣੀ ਹੋਰ ਵੀ ਵਜ਼ਨਦਾਰ ਤੇ ਦਲੀਲਮਈ ਸ਼ਕਲ ਲੈ ਲੈਂਦੀ ਹੈ।

'ਕਿਵੇਂ ਭੁੱਲੀਏ '84 ਨੂੰ ਅਤੇ ਹੋਰ ਲੇਖ' ਦੀ ਇਸ ਬੇਸ਼ਕੀਮਤੀ ਕਿਤਾਬ ਵਿੱਚ ਲੇਖਕ ਨੇ ਸੰਨ 1984 ਤੋਂ 1994-5 ਤੱਕ ਪੰਜਾਬ ਅਤੇ ਸਿੱਖਾਂ ਉੱਤੇ ਜੋ ਸਰਕਾਰੀ ਕਹਿਰ ਮਿਥ ਕੇ ਟੁੱਟਿਆ ਉਸ ਬਾਰੇ ਬੇਖ਼ੌਫ ਟਿੱਪਣੀ ਕਰ ਦਿੱਤੀ ਹੈ। ਇਸ ਕਿਤਾਬ ਵਿੱਚ ਖੋਜੀ ਕਾਫ਼ਿਰ ਨੇ ਇੰਦਰਾ ਗਾਂਧੀ, ਰਾਜੀਵ ਗਾਂਧੀ ਅਤੇ ਹੋਰ ਹਿੰਦੂਤਵੀਆਂ ਦੇ ਜਨੂੰਨੀ ਪੱਖ ਨੂੰ ਖ਼ੂਬ ਨੰਗਿਆਂ ਕਰ ਦਿੱਤਾ ਹੈ ਤੇ ਨਾਲ ਹੀ ਉਸ ਨੇ ਡਰਪੋਕ, ਕੁਰਸੀ ਦੇ ਭੁੱਖੇ ਅਤੇ ਸੋਚਹੀਣ ਮਕਾਰ ਸਿੱਖ ਲੀਡਰਾਂ ਦਾ ਲਿਹਾਜ਼ ਵੀ ਨਹੀਂ ਕੀਤਾ ਹੈ।

ਸਾਕਾ 'ਨੀਲਾ ਤਾਰਾ' ਅਤੇ ਮਗਰਲੇ ਦਸ ਬਾਰਾਂ ਸਾਲਾਂ ਦੇ ਸਰਕਾਰੀ ਜ਼ੁਲਮਾਂ ਨੂੰ ਲੇਖਕ 'ਸ਼ਿਬਲੀ' ਦੇ ਫੁੱਲ ਨਾਲ ਤਸ਼ਬੀਹ ਦਿੰਦਾ ਹੈ, ਕਿਉਂਕਿ ਕੌਮੀ ਸਰਕਾਰ ਵੱਲੋਂ ਆਪਣੇ ਹੀ ਦੇਸ਼ ਦੇ ਸਿੱਖ ਨਾਗਰਕਾਂ ਨਾਲ ਜੋ ਵਿਤਕਰੇ ਵਾਲਾ ਕਤਲੇਆਮ, ਸਾੜ-ਫੂਕ, ਬਹੂ-ਬੇਟੀਆਂ ਨਾਲ ਸਮੂਹਕ ਬਲਾਤਕਾਰ ਕੀਤੇ ਕਰਾਏ ਗਏ ਉਸ ਦੀ ਮਿਸਾਲ ਦੁਨੀਆ ਦੇ ਇਤਿਹਾਸ 'ਚੋਂ ਮਿਲ ਨਹੀਂ ਰਹੀ ਹੈ। ਮੈਂ ਇਸ ਹਕੀਕਤ ਨਾਲ ਸਹਿਮਤ ਹਾਂ।

ਖੋਜੀ ਕਾਫ਼ਿਰ ਨੇ ਇਸ ਕਿਤਾਬ ਵਿੱਚ ਹਿੰਦੁਸਤਾਨ ਦੇ 'ਬਾਪੂ' ਦੀ ਨੀਅਤ ਨੂੰ ਵੀ ਵੰਗਾਰਿਆ ਹੈ। ਉਸ ਅਨੁਸਾਰ ਬਿੰਦੇ-ਝੱਟੇ ਮਰਨ ਵਰਤ ਦੇ ਡਰਾਵੇ ਦੇਣ ਵਾਲਾ ਗਾਂਧੀ ਸੰਨ 1947 ਦੀ ਵੰਡ ਵੇਲੇ ਮਰਨ ਵਰਤ ਦਾ ਹਥਿਆਰ ਕਿਉਂ ਨਹੀਂ ਵਰਤਦਾ, ਇਹ ਕਿਸ ਤਰ੍ਹਾਂ ਦੀ ਬੁਝਾਰਤ ਬਣਦੀ ਹੈ ? ਹਿੰਦੂਤਵ ਦੇ ਇਸ 'ਪ੍ਰਮਾਤਮਾ' ਬਾਰੇ ਭਰਪੂਰ ਸੰਤੁਲਤ ਖੋਜ ਦੀ ਲੋੜ ਹੈ। ਲੇਖਕ ਰਾਜੀਵ-ਗਾਂਧੀ ਦੇ ਲਫਜ਼ 'ਸਿੱਖੋਂ ਕੋ ਸਬਕ ਸਿਖਾ ਦੋ' ਦੇ ਸਿਰੇ ਦੇ ਗ਼ੈਰਜ਼ੁਮੇਵਾਰ ਲਫ਼ਜ਼ਾਂ ਨੂੰ ਨਾ ਭੁੱਲਣਯੋਗ ਅਤੇ ਨਾ ਬਖ਼ਸ਼ਣਯੋਗ ਸਿੱਧ ਕਰਨ ਵਿਚ ਸਫ਼ਲ ਰਹਿੰਦਾ ਹੈ। ਇਸ ਨੂੰ ਲੇਖਕ ਇੱਕ ਸਰਕਾਰੀ ਜੁਰਮ ਵਜੋਂ ਆਜ਼ਾਦ ਹਿੰਦੁਸਤਾਨ ਦੇ ਮੱਥੇ ਤੋਂ ਕਦੀ ਵੀ ਨਾ ਮਿਟਣ ਵਾਲਾ ਦਾਗ਼ ਦੱਸਦਾ ਹੈ, ਜਿਹੜਾ ਕਿ ਹਰ ਲਿਹਾਜ਼ ਨਾਲ ਦਰੁਸਤ ਹੈ।

ਖੋਜੀ ਕਾਫ਼ਿਰ ਮੌਜੂਦਾ ਹਿੰਦੂਤਵ ਦੀ ਜੜ੍ਹ ਦੀ ਉਮਰ ਮੋਤੀ ਲਾਲ ਨਹਿਰੂ ਅਤੇ ਜਵਾਹਰ ਲਾਲ ਨਹਿਰੂ ਤੋਂ ਵੀ ਬਹੁਤ ਪਿੱਛੇ ਕਈ ਸਦੀਆਂ ਤਕ ਲੈ ਜਾਂਦਾ ਹੈ। ਲੇਖਕ ਨੇ ਠੀਕ ਲਿਖਿਆ ਹੈ ਕਿ ਜਿਹੜਾ ਹਿੰਦੂਤਵ ਮੁਸਲਵਾਨਾਂ ਅਤੇ ਅੰਗ੍ਰੇਜ਼ ਦੀ ਗ਼ੁਲਾਮੀ ਹੇਠ ਕਈ ਸਦੀਆਂ ਕੁਸਕਿਆ ਤੱਕ ਨਹੀਂ ਸੀ ਉਹ ਹੁਣ ਹਿੰਦੁਸਤਾਨ ਵਿਚਲੇ ਗ਼ੈਰ

ਹਿੰਦੂਆਂ ਨੂੰ ਉਹਨਾਂ ਦੇ ਆਪਣੇ ਧਾਰਮਿਕ ਰੂਪ ਵਿਚ ਵੇਖਣਾ ਬਰਦਾਸ਼ਤ ਨਹੀਂ ਕਰ ਰਿਹਾ ਹੈ।

ਇਸ ਕਿਤਾਬ ਵਿਚਲੇ ਇੱਕ ਹੋਰ ਨਿਬੰਧ 'ਪੰਜਾਬ : ਇੱਕ ਸੀਰੀ ਸੂਬਾ' ਨੇ ਇੱਕ ਨਵਾਂ ਨੁਕਤਾ ਪੇਸ਼ ਕਰ ਦਿੱਤਾ ਹੈ। ਪੰਜਾਬ ਦੇ ਸਿੱਖ-ਜੱਟ ਨੇ ਤਾਂ ਹਿੰਦੁਸਤਾਨ ਦੀ ਭੁੱਖ ਦੂਰ ਕਰਨ ਖ਼ਾਤਰ ਆਪਣੀ ਧਰਤੀ-ਮਾਂ ਨੂੰ ਹੀ ਜ਼ਹਿਰੀਲਾ ਕਰ ਰੱਖਿਆ ਹੈ। ਆਪਣੇ ਪਾਣੀ ਅਤੇ ਹਵਾ ਨੂੰ ਖਾਦਾਂ ਅਤੇ ਦਵਾਈਆਂ ਦੇ ਛਿੜਕਾ ਨਾਲ ਵਿੱਸ ਭਰਿਆ ਕਰ ਲਿਆ ਹੈ। ਸਰਹੱਦਾਂ ਉੱਤੇ ਅਤੇ ਜੰਗਾਂ ਵਿੱਚ ਹਿੰਦੁਸਤਾਨ ਦੀ ਰੱਖਿਆ ਖ਼ਾਤਰ ਆਪਣੇ ਜਵਾਨ ਪੁੱਤ ਸ਼ਹੀਦ ਕਰਵਾ ਰਹੇ ਹਨ। ਪਰ, ਹਿੰਦੁਸਤਾਨ ਦੀ ਸਰਕਾਰ ਅਤੇ ਹਿੰਦੂਤਵ ਵਾਲੇ ਮੁਤੱਸਬੀ ਬੰਦੇ ਪੰਜਾਬ ਅਤੇ ਸਿੱਖਾਂ ਨੂੰ ਇੱਕ ਸੀਰੀ ਵਰਗਾ ਈ ਘਟੀਆ ਦਰਜਾ ਦਿੰਦੇ ਰਹਿੰਦੇ ਹਨ! ਲੇਖਕ ਦਾ ਪੰਜਾਬ ਅਤੇ ਪੰਜਾਬੀਆਂ ਬਾਰੇ ਇਹ ਦਰਦ ਬੜੀ ਸ਼ਿਦਤ ਨਾਲ ਟੁੰਬ ਜਾਣ ਵਾਲਾ ਹੈ।

'ਅਕਾਲ ਤਖਤ ਨੂੰ ਠਾਣਾ ਨਾ ਬਣਾਓ' ਵਾਲੇ ਲੇਖ 'ਚ ਖੋਜੀ ਕਾਫ਼ਿਰ ਨੇ ਪ੍ਰੰਪਰਕ ਗੁਰੂ ਆਸ਼ੇ ਅਤੇ ਵਿਹਾਰ ਦੀ ਘੋਰ ਉਲੰਘਣਾ ਬਾਰੇ ਡੂੰਘੀ ਚਿੰਤਾ ਪ੍ਰਗਟਾਈ ਹੈ। ਉਸ ਨੂੰ ਪੰਥ ਵਿਚਲੀ ਈਰਖਾ, ਹਉਮੈ ਅਤੇ ਧੜੇਬਾਜ਼ੀ ਸਦਕਾ ਗੁਰੂ ਸਾਹਿਬਾਂ ਦੇ 'ਸਭੇ ਸਾਂਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ' ਦੇ ਮਾਨਵੀ ਮਨੋਰਥ ਦੀ ਧੱਜੀ ਉੱਡਦੀ ਦਿੱਸਦੀ ਹੈ। ਗੁਰੂ ਪਾਤਸ਼ਾਹਾਂ ਦਾ 'ਚੜ੍ਹਦੀ ਕਲਾ' ਵਾਲਾ ਸਿਧਾਂਤ ਖੋਜੀ ਕਾਫ਼ਿਰ ਨੂੰ ਦਿਨੋ ਦਿਨ ਖੁਰੀ ਜਾਂਦਾ ਮਹਿਸੂਸ ਹੋ ਰਿਹਾ ਹੈ।

ਇੱਕ ਹੋਰ ਲੇਖ ਵਿੱਚ ਖੋਜੀ ਕਾਫ਼ਿਰ ਨੇ ਪਿੰਗਲਵਾੜੇ ਵਾਲੇ ਭਗਤ ਪੂਰਨ ਸਿੰਘ ਦੀ ਨਿਸ਼ਕਾਮ ਸੇਵਾ ਦੀ ਜੜ੍ਹ ਗੁਰਬਾਨੀ ਦੇ ਪ੍ਰਭਾਵ ਵਿੱਚੋਂ ਜਾ ਲੱਭੀ ਹੈ ਅਤੇ ਕੁਦਰਤ ਦੇ ਇਸ ਦੈਵੀ ਮੌਕਾਮੇਲ ਨੂੰ ਵੀ ਇੱਕ ਰੱਬੀ ਬਿਧ ਵਜੋਂ ਦਰਸਾ ਦਿੱਤਾ ਹੈ। ਲੇਖਕ ਠੀਕ ਈ ਭਗਤ ਪੂਰਨ ਸਿੰਘ ਨੂੰ ਭਾਈ ਘਨੱਈਆ ਸਾਨੀ ਵਜੋਂ ਦਰਸਾ ਕੇ ਸਿੱਖ ਇਤਿਹਾਸ ਅਤੇ ਪ੍ਰੰਪਰਾ ਨੂੰ ਸਫਲਤਾ ਸਹਿਤ ਉੱਤਮ ਦੱਸਦਾ ਹੈ। ਮੈਨੂੰ ਲੇਖਕ ਦੀ ਇਹ ਪਹੁੰਚ ਬੜੀ ਸ਼ਲਾਘਾਯੋਗ ਲੱਗੀ ਹੈ।

ਬਾਬੇ ਨਾਨਕ ਦੀ ਬਾਬਰ ਨਾਲ ਸਿੱਧੀ ਟੱਕਰ ਤੋਂ ਲੈ ਕੇ ਗੁਰੂ ਤੇਗ਼ ਬਹਾਦਰ, ਬਾਬਾ ਅਰਜਨ ਸਾਹਿਬ, ਦਸਮੇਸ਼ ਪਿਤਾ ਦਾ ਸਮੂਹ ਪਰਿਵਾਰ, ਸਿੱਖਾਂ ਦੀਆਂ ਇੱਕ ਸੌ ਸਾਲ ਮੁਗ਼ਲਾਂ, ਤੁਰਕਾਂ, ਪਠਾਣਾਂ ਨਾਲ ਜੰਗਾਂ, ਬਾਬਾ ਬੰਦਾ ਬਹਾਦਰ ਦੀਆਂ ਜਿੱਤਾਂ, ਮਹਾਰਾਜਾ ਰਣਜੀਤ ਸਿੰਘ ਦੀ ਸੈਕੂਲਰ ਹਕੂਮਤ, ਡੋਗਰੇ ਅਤੇ ਮਿਸਰਾਂ ਦੀ ਸਿੱਖ ਰਾਜ ਨਾਲ ਗ਼ਦਾਰੀ, ਕੂਕਾ ਅੰਦੋਲਨ, ਸਿੰਘ ਸਭਾ, ਅਕਾਲੀ ਲਹਿਰ, ਬੱਬਰ ਅਕਾਲੀਆਂ ਦੇ ਇਨਕਲਾਬੀ ਕਾਰਨਾਮੇ, ਗ਼ਦਰ-ਸੰਘਰਸ਼ ਅਤੇ ਅੰਗ੍ਰੇਜ਼ ਤੋਂ ਆਜ਼ਾਦੀ ਖ਼ਾਤਰ ਸਿੱਖ ਸੂਰਮਿਆਂ ਨੇ ਜੋ ਕੁਰਬਾਨੀ ਦਿੱਤੀ ਉਹ ਸਭ ਕੁੱਝ ਹਿੰਦੁਸਤਾਨ ਦੇ ਇਤਿਹਾਸ ਵਿੱਚ ਮਘਦੇ ਸੂਰਜ ਵਾਂਙ ਲਿਸ਼ਕ ਰਿਹਾ ਹੈ। ਸਾਰਾ ਵਿਸਥਾਰ ਨਾਲ ਦੁਹਰਾਉਣ ਦੀ ਇਥੇ ਲੋੜ ਨਹੀਂ ਹੈ।

ਹਾਂ, ਹਿੰਦੁਸਤਾਨ ਨੂੰ ਆਜ਼ਾਦ ਕਰਾਉਣ ਬਦਲੇ, ਸਿੱਖਾਂ ਨੂੰ 1947 ਤੋਂ ਲੈ ਕੇ ਜੋ 'ਇਨਾਮ' ਦਿੱਲੀ ਦੀ ਸਰਕਾਰ ਦਿੰਦੀ ਆ ਰਹੀ ਹੈ ਉਸ ਬਾਰੇ ਖੋਜੀ ਕਾਫ਼ਿਰ ਨੇ ਬਥੇਰੇ ਇਸ਼ਾਰੇ ਇਸ ਕਿਤਾਬ ਵਿੱਚ ਦੇ ਦਿੱਤੇ ਹਨ ਅਤੇ ਇਹਨਾਂ 'ਇਨਾਮਾਂ' ਦੀ ਹੁਣ ਤੱਕ ਦੀ ਸਿਖਰ ਬਣਦੀ ਹੈ ਸਾਕਾ 'ਨੀਲਾ ਤਾਰਾ' ਅਤੇ ਸਿੱਖਾਂ ਉੱਤੇ ਹੋਰ ਮਗਰਲੇ ਹਿੰਦੂਤਵੀ ਜ਼ੁਲਿਮਾਂ ਦੀ ਲੜੀ ਹੀ। ਲੇਖਕ ਦਾ ਇਹ ਨੁਕਤਾ ਬੜਾ ਚੰਗਾ ਜਾਪਦਾ ਹੈ।

ਇਸ ਕਾਲੇ ਕਾਰੇ ਨੂੰ ਭੁੱਲਣ ਬਾਰੇ ਹਿੰਦੁਸਤਾਨ ਦੇ 23 ਆਗੂ ਜੋ ਰਾਜਨੀਤਕ ਤੌਰ 'ਤੇ ਅਹਿਮੀਅਤ ਰੱਖਦੇ ਹਨ, ਵਕਤ-ਬੇਵਕਤ ਸਿੱਖਾਂ ਨੂੰ ਸਲਾਹ ਜਾਂ ਨਸੀਅਤ ਦਿੰਦੇ ਆ ਰਹੇ ਹਨ ਕਿ ਇਹ ਸਾਰਾ ਸਾਕਾ ਭੁੱਲ ਜਾਣਾ ਚਾਹੀਦਾ ਹੈ। ਇਹ ਸਲਾਹ ਜਾਂ ਨਸੀਅਤ ਕਿਸੇ ਕਾਨੂੰਨੀ ਜਾਂ ਇਨਸਾਨੀਅਤ ਵਾਲੀਆਂ ਕੀਮਤਾਂ ਕਦਰਾਂ ਉੱਤੇ ਨਿਰਭਰ ਨਹੀਂ ਸਗੋਂ ਇੱਕ ਮਕਾਰੀ ਚਾਲ ਹੈ! ਮੈਂ ਇਹ ਵੀ ਆਖਦਾ ਹਾਂ : ਜਦੋਂ ਤੁਸੀਂ ਮਿਥਿਹਾਸਕ ਦਰੋਪਤੀ ਅਤੇ ਰਮਾਇਣ ਮਹਾਂਭਾਰਤ ਤੱਕ ਨਹੀਂ ਭੁਲਦੇ, ਫੇਰ ਅਸੀਂ '84 ਕਿਉਂ ਭੁੱਲੀਏ ?

ਸਿੱਖ ਫ਼ਲਸਫ਼ਾ ਹਰ ਤਰ੍ਹਾਂ ਦੇ ਮਸਲਿਆਂ, ਸਣੇ ਰਾਜਨੀਤਕ ਮਸਲੇ, ਨੂੰ ਦਲੀਲਮਈ ਗੱਲ-ਬਾਤ ਰਾਹੀਂ ਹੱਲ ਕਰਨ ਦੀ ਭਰਪੂਰ ਵਕਾਲਤ ਕਰਦਾ ਹੈ। ਮਗਰ ਦਿੱਲੀ ਅਤੇ ਹਿੰਦੂਤਵ ਬਹੁ-ਗਿਣਤੀ ਦੀ ਤਾਕਤ ਇਸ ਪਾਸੇ ਵੱਲੋਂ ਟਲਦੀ ਹੀ ਰਹਿੰਦੀ ਹੈ ਕਿਉਂਕਿ ਜਨੂੰਨੀ ਨਸ਼ਾ ਉਹਨਾਂ ਦੇ ਸਿਰ ਨੂੰ ਚੜ੍ਹ ਚੁੱਕਾ ਹੈ!

ਇਸ ਤਰ੍ਹਾਂ ਸੰਨ 1984 ਵਾਲਾ ਦਹਾਕਾ ਸਿੱਖਾਂ ਲਈ ਯੁੱਗ-ਪਲਟਾਉ ਸਾਬਤ ਹੋ ਚੁੱਕਾ ਹੈ। ਇਸ ਨਾਲ ਨਵਾਂ ਸਿੱਖ ਇਤਿਹਾਸ ਸਿਰਜਿਆ ਵੀ ਗਿਆ ਹੈ ਅਤੇ ਪੁਰਾਣਾ ਸੁਰਜੀਤ ਵੀ ਹੋਇਆ ਹੈ। ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੂੰ ਸਿੱਖ-ਸ਼ਹੀਦੀ-ਪ੍ਰੰਪਰਾ ਦੀ ਰਾਖੀ ਕਰਦਿਆਂ ਇੱਕ ਅਤਿਵਾਦੀ ਵਜੋਂ ਗਰਦਾਨਣਾ ਵੀ ਇਤਿਹਾਸਕ ਹੋ ਨਿੱਬੜਦਾ ਹੈ ਅਤੇ ਇਹ ਇਤਿਹਾਸ ਸਿੱਖਾਂ ਲਈ ਵੰਗਾਰ ਹੈ, ਜਿਸ ਨੂੰ ਬਿਲਕੁਲ ਭੁੱਲਿਆ ਨਹੀਂ ਜਾ ਸਕਦਾ। ਵੈਸੇ ਵੀ ਇਤਿਹਾਸ ਯਾਦ ਰੱਖਣ ਲਈ ਹੀ ਹੁੰਦਾ ਹੈ ਤੇ ਸਿੱਖ ਕੌਮ ਇਹਨੂੰ ਸਦਾ ਸਦਾ ਲਈ ਯਾਦ ਰੱਖੇਗੀ ਹੀ।

ਇਸ ਤਰ੍ਹਾਂ 'ਕਿਵੇਂ ਭੁੱਲੀਏ '84 ਨੂੰ ਅਤੇ ਹੋਰ ਲੇਖ' ਸੁਚੱਜੇ ਢੰਗ ਨਾਲ ਪੇਸ਼ ਕਰਨ ਲਈ ਖੋਜੀ ਕਾਫ਼ਿਰ ਮੁਬਾਰਕ ਦਾ ਹੱਕਦਾਰ ਹੈ। ਚੰਗਾ ਹੋਵੇ ਜੇ ਇਸ ਕਿਤਾਬ ਦਾ ਉਰਦੂ ਅਤੇ ਅੰਗ੍ਰੇਜ਼ੀ ਆਦਿ ਵਿੱਚ ਵੀ ਕੋਈ ਜਣਾ ਤਰਜਮਾ ਕਰ ਦੇਵੇ। ਲੇਖਕ ਦੀ ਇਹ ਰਚਨਾ ਸਫ਼ਲ ਵੀ ਹੈ ਅਤੇ ਸਿੱਖੀ ਸਿਧਾਂਤਾਂ ਦੇ ਅਨਕੂਲ ਵੀ ਸਾਬਤ ਹੁੰਦੀ ਹੈ। ਆਸ ਕੀਤੀ ਜਾਂਦੀ ਹੈ ਕਿ ਖੋਜੀ ਕਾਫ਼ਿਰ ਇਸ ਤਰ੍ਹਾਂ ਦਾ ਹੋਰ ਮਸਾਲਾ ਵੀ ਸਾਨੂੰ ਦਿੰਦਾ ਰਹਵੇਗਾ।

ਹਾਂ ਕਿਤਾਬ ਦੀ ਭਾਸ਼ਾ ਬੌਧਿਕ ਹੈ। ਅਗਲੀਆਂ ਅਡੀਸ਼ਨਾਂ 'ਚ ਇਹਨੂੰ ਸਰਲ ਕਰਨ ਵੱਲ ਕਦਮ ਪੁੱਟਣੇ ਚਾਹੀਦੇ ਹਨ। ਰਲਗਡ ਭਾਸ਼ਾ ਤੋਂ ਵੀ ਗੁਰੇਜ਼ ਹੋਵੇ ਤਾਂ ਠੀਕ ਹੇ।

**ਅਮਰ ਸਿੰਘ ਚਾਹਲ, ਐਡਵੋਕੇਟ**
115/8-ਏ ਸੈਕਟਰ।
ਚੰਡੀਗੜ੍ਹ।

# ਲੇਖਕ ਵੱਲੋਂ

ਕਿਸੇ ਹਿੰਦੂ, ਸਿੱਖ, ਮੁਸਲਿਮ, ਇਸਾਈ ਵਗ਼ੈਰਾ ਦੀ ਆਪੋ-ਆਪਣੇ ਧਰਮ 'ਚ ਨਿੱਜੀ ਨਿਹਚਾ ਮਾੜੀ ਨਹੀਂ ਹੋ ਸਕਦੀ, ਜਦੋਂ ਤੱਕ ਉਹ ਦੂਜਿਆਂ ਲਈ ਖ਼ਤਰੇ ਨਹੀਂ ਸਹੇੜਦੀ! ਤੇ ਖ਼ਤਰੇ ਸਹੇੜਣ ਵਾਲੀ ਨਿਹਚਾ ਬੰਦੇ ਨੂੰ ਧਰਮੀ ਰਹਿਣ ਈ ਨਹੀਂ ਦਿੰਦੀ।

ਪਰ ਜਦੋਂ ਇਹ ਨਿਹਚਾ ਜਨੂੰਨ (ਕੱਟੜਤਾ—orthodoxy) ਦਾ ਰੂਪ ਲੈ ਲਵੇ ਨਾ ਇਹ ਹੋਰ ਧਰਮਾਂ ਅਤੇ ਉਹਨਾਂ ਦੇ ਪੈਰੋਕਾਰਾਂ ਪ੍ਰਤੀ ਬਦਖ਼ੋਈ ਵਾਲੇ ਰਾਹੇ ਪੈ ਤੁਰਦੀ ਹੈ—ਅਤੇ ਇਹ ਕਦਮ ਕਦੀ ਵੀ ਕਿਸੇ ਸਮਾਜ ਲਈ ਹਾਨੀਕਾਰਕ ਬਣ ਸਕਦੈ!

ਬਾਕੀ, ਜਦੋਂ ਕੋਈ ਜਨੂੰਨੀ ਸ਼ਿੱਦਤ ਤੰਗਦਿਲੀ ਬਣ ਕੇ, ਨਫ਼ਰਤ ਤੇ ਪੜਾ 'ਚੋਂ ਗੁਜ਼ਰਦੀ, ਮੁਤੁੱਸਬ ਦੀ ਮੰਜ਼ਿਲ 'ਤੇ ਪਹੁੰਚ ਜਾਵੇ ਤਾਂ ਉਹ ਹੋਰ ਧਰਮਾਂ ਅਤੇ ਉਹਨਾਂ ਦੇ ਪੈਰੋਕਾਰਾਂ ਦੀ ਨਾਸ਼ਮਾਨਤਾ (annihiliation) ਉੱਤੇ ਤੁੱਲ ਪੈਂਦੀ ਆ; ਐਸੀ ਨੌਬਤ ਮਾਨਵਤਾ ਲਈ ਪੁਆੜੇਹਥੀ ਹੋ ਨਿੱਬੜਦੀ ਏ!

ਹਿੰਦੁਸਤਾਨੀ ਉਪ-ਮਹਾਂਦੀਪ ਦੀਆਂ ਪ੍ਰਾਚੀਨ, ਮੱਧ-ਕਾਲੀ ਅਤੇ ਹੁਣ ਵਾਲੇ ਮੌਡਰਨ ਸਮੇਂ ਵਾਲੀਆਂ 'ਮੁਤਸਬੀ' ਕਰਤੂਤਾਂ ਏਸੇ ਤੱਥ ਦੀ ਗਵਾਹੀ ਭਰਦੀਆਂ ਨੇ—ਇਤਿਹਾਸ ਸਪੱਸ਼ਟ ਏ, ਏਥੇ ਤਫ਼ਸੀਲ ਦੀ ਲੋੜ ਨਹੀਂ!

ਸੱਭ ਨੂੰ ਪਤੈ: ਹਿੰਦੁਸਤਾਨੀ ਲੋਕਾਈ ਨੇ ਪਿਛਲੇ ਨੇੜਲੇ ਭੂਤ-ਕਾਲ ਅਤੇ ਮੌਜੂਦਾ ਕਾਲ 'ਚ ਐਸੇ ਵੀ 'ਮੁਤਸੱਬੀ' ਯਾਨੀ ਹੈਵਾਨੀ ਅਤੇ ਸ਼ੈਤਾਨੀ ਕਾਰੇ ਆਪਣੇ ਪਿੰਡੇ ਉੱਤੇ, ਵੱਡੇ ਸਕੇਲ 'ਚ, ਦੋ ਦਫ਼ਾ ਹੰਢਾ ਲਏ ਨੇ: ਇੱਕ ਸੰਨ 1947 'ਚ ਅਤੇ ਦੂਜਾ ਸੰਨ 1984-95 ਤੱਕ ਵਾਲਾ (ਵੈਸੇ ਇਹ ਦੋਵੇਂ ਪੰਜਾਬ ਨਾਲ ਵੱਧ ਵਾਬਸਤਾ ਨੇ; ਮੈਂ ਏਥੇ ਬੰਗਾਲ ਬਾਰੇ ਗੱਲ ਨਹੀਂ ਕਰਨੀ)। ਕਿਉਂਕਿ ਇਹ ਸੱਭ ਇਤਿਹਾਸ ਬਣ ਚੁੱਕਿਐ, ਹੁਣ ਕੋਈ ਭੁਲੇਖਾ ਹੈਣੀ ਏਸ ਬਾਰੇ!

ਹਥਲੀ ਕਿਤਾਬ ਦੇ ਵੱਡੇ ਭਾਗ ਵਿੱਚ ਮੈਂ ਆਪਣੇ-ਆਪ ਨੂੰ ਸੰਨ 1984 ਤੋਂ 1995 ਤੱਕ ਦੇ 'ਮੁਤਸੱਬੀ' ਹਿੰਦੂਤਵੀਆਂ (ਹਿੰਦੂ ਨਹੀਂ) ਜਮ੍ਹਾਂ 'ਮੁਤਸੱਬੀ' ਸਰਕਾਰੀ ਸ਼ਹਿ ਜਮ੍ਹਾਂ 'ਮੁਤਸੱਬੀ' ਸਰਕਾਰੀ-ਪ੍ਰਬੰਧਕੀ-ਮਸ਼ੀਨਰੀ ਦੀਆਂ ਕੁੱਛ ਕੁ ਪਰਤਾਂ ਈ ਉਘਾੜਣ ਦਾ ਯਤਨ ਕੀਤਾ ਏ — ਇੱਕ ਵੱਖਰੇ ਨਜ਼ਰੀਏ ਤੋਂ ਨਵਾਂ ਉਸਾਰੂ ਸੰਵਾਦ ਛੇੜਨ ਦੀ ਆਸ ਨਾਲ ਈ।

ਮੇਰਾ ਇਹ ਮੰਨਣਾ ਏਂ: ਕਿਸੇ ਵੀ ਧਰਮ ਦਾ ਪੈਰੋਕਾਰ ਸਮੁੱਚਾ ਸਮਾਜ ਮੁਤਸੱਬੀ ਨਹੀਂ ਹੋਇਆ ਕਰਦਾ; ਹਾਂ, ਓਸ ਸਮਾਜ ਵਿਚਲੇ 'ਮੁਤਸੱਬੀ' ਲੋਕ ਆਪਣੀ ਸਾਰੀ ਬਰਾਦਰੀ ਨੂੰ ਬੱਦੂ ਜ਼ਰੂਰ ਕਰ ਜਾਂਦੇ ਆ। ਇਤਿਹਾਸ ਗਵਾਹ ਏ : ਸੰਨ 1947 ਵਾਲੇ ਕਹਿਰ ਵੇਲੇ ਵੀ ਕਈ ਮਾਨਵੀ ਸੋਚ ਵਾਲੇ ਹਿੰਦੂਆਂ ਸਿੱਖਾਂ ਅਤੇ ਮੁਸਲਮਾਨਾਂ ਨੇ ਦੂਜੇ

ਧਰਮਾਂ ਵਾਲਿਆਂ ਨੂੰ ਆਪਣੀ ਜਾਨ ਉੱਤੇ ਖੇਡ ਕੇ ਬਚਾਇਆ ਵੀ ਸੀ; ਏਵੇਂ ਈ ਨਵੰਬਰ 1-3 ਸੰਨ 1984 'ਚ ਵੀ ਕਈ ਹਿੰਦੂ ਵੀਰਾਂ ਨੇ ਕਈ ਸਿੱਖਾਂ ਨੂੰ ਮੌਤ ਦੇ ਮੂੰਹ 'ਚੋਂ ਬਚਾਇਆ ਸੀ, ਆਪਣੀ ਜਾਨ ਦੀ ਬਾਜ਼ੀ ਲਾ ਕੇ; ਮਗਰ ਉਹਨਾਂ ਵਿਚਲੇ 'ਮੁਤਸੱਬੀਆਂ' ਨੇ ਹਿੰਦੂ ਭਾਈਚਾਰੇ ਬਾਰੇ ਕੌਮੀ ਅਤੇ ਕੌਮਾਂਤਰੀ ਪੱਧਰ ਉੱਤੇ, ਜੋ ਬਦਨੁਮਾ ਕੋਝੀ ਤਸਵੀਰ ਸਿਰਜ ਦਿੱਤੀ ਆ ਨਾ, ਉਹ ਅਮਿੱਟ ਬਣ ਗਈ ਆ; ਅਤੇ ਇਹਨੇ ਇੱਕ ਹੋਰ ਹਾਨੀਕਾਰਕ ਪ੍ਰਸੰਗ ਵੀ ਸਿਰਜ ਦਿੱਤੈ; ਭਵਿੱਖ ਵਿੱਚ ਸਿੱਖਾਂ ਵੱਲੋਂ, ਏਸ ਨਾਤੇ, ਪ੍ਰਤੀਕਰਮ ਦੇ ਡਰ ਦੀ ਸੰਭਾਵਨਾ ਵੀ ਬਣੀ ਰਹਿਣੀ ਏਂ. . . ਤੇ ਦੋਵਾਂ ਭਾਈਚਾਰਿਆਂ 'ਚ ਵਿੱਥ ਦੀ ਵੀ (ਰੱਬ ਕਰੇ ਇੰਞ ਹੋਵੇ ਨਾ)! ਵੈਸੇ ਸੰਸਾਰ ਭਰ ਦੇ ਧਰਮਾਂ ਦੇ ਇੱਕ ਦੂਜੇ ਬਾਰੇ ਕਰਮ ਅਤੇ ਪ੍ਰਤੀਕਰਮ, ਬਦਕਿਸਮਤੀ ਨਾਲ, ਇਹੀ ਇਤਿਹਾਸ ਸਿਰਜਦੇ ਆ ਰਹੇ ਨੇ!

ਹਿੰਦੂ ਸਮਾਜ ਬੜੇ ਚਿਰ ਤੋਂ, ਮੁੜ-ਮੁੜ, ਜ਼ਿੱਦੀ ਕਿਸਮ ਦੀ, ਦਲੀਲ ਦਿੰਦਾ ਆ ਰਿਹਾ ਏ: ਸਿੱਖ ਵੱਖਰੀ ਕੌਮ ਨਹੀਂ. . . ਇਹ ਹਿੰਦੂਆਂ ਦਾ ਈ ਅੰਗ ਨੇ; ਸਵਾਲ: ਕੀ ਸੰਨ 1984 ਤੋਂ1995 ਤੱਕ ਸਿੱਖੀ ਸ਼ਨਾਖ਼ਤ ਦਾ ਹਿੰਦੂਆਂ ਨੇ ਆਪਣਾ ਅੰਗ ਈ ਸਮਝਦੇ ਹੋਏ ਕਤਲੇਆਮ ਕੀਤਾ ਸੀ; ਜੇ ਸਿੱਖ ਤੁਹਾਡਾ ਹਿੱਸਾ ਈ ਸਨ ਫੇਰ ਉਹਨਾਂ ਨੂੰ ਕੇਸ ਮਕਸਦ ਨਾਲ ਨਖੇੜਿਆ ਗਿਆ ਸੀ, ਕਤਲੇਆਮ ਵਾਸਤੇ? ਕੀ ਇਹ '84 ਵਾਲਾ ਸਾਰਾ ਵਰਤਾਰਾ ਹੁਣ ਸਦਾ-ਸਦਾ ਲਈ ਨਿਸਚਿਤ ਨਹੀਂ ਕਰਦਾ: ਭਈ ਸਿੱਖ ਇੱਕ ਵੱਖਰੀ ਦਿੱਖ ਵਾਲੀ ਕੌਮ ਏਂ?

ਕਿਉਂਕਿ ਸੰਨ 1984 ਤੋਂ 1995 ਵਾਲਾ ਸਾਰਾ ਕਾਲਾ ਕਾਰਾ ਸਰਕਾਰੀ ਸ਼ਹਿ (ਮਿਥੀ ਮਨਸ਼ਾ—intent) ਨਾਲ ਹੁੰਦਾ ਰਿਹਾ ਸੀ ਏਸ ਕਰਕੇ ਇਹ ਅਮਾਨਵੀ ਕਹਿਰ ਦੇ ਨਾਲ-ਨਾਲ ਇੱਕ ਕਾਨੂੰਨੀ ਅਪਰਾਧ ਵੀ ਸਿੱਧ ਹੋ ਜਾਂਦੈ; ਤੇ ਜਿਹੜਾ ਕਾਨੂੰਨੀ ਅਪਰਾਧ ਮਿਥੀ ਮਨਸ਼ਾ (intent) ਨਾਲ ਕੀਤਾ ਜਾਵੇ ਨਾ ਉਹ ਕਾਨੂੰਨੀ ਸਜ਼ਾ ਦਾ ਹੱਕਦਾਰ ਵੀ ਬਣ ਜਾਂਦੈ — ਬਖਸ਼ਣਯੋਗ ਨਹੀਂ ਰਹਿੰਦਾ; ਹਥਲੀ ਕਿਤਾਬ 'ਚ ਏਸ ਨੁਕਤੇ ਬਾਰੇ ਵੀ ਜ਼ੋਰ ਦਿੱਤਾ ਮਿਲੇ ਗਾ, ਵਗ਼ੈਰਾ ਵਗ਼ੈਰਾ!

ਏਸ ਕਿਤਾਬ 'ਚ ਸਿਰੀ ਅਕਾਲ ਤਖ਼ਤ ਸਾਹਿਬ ਦੇ ਸੰਦਰਭ 'ਚ ਸਿੱਖ-ਪੰਥ ਬਾਰੇ ਵੀ ਕੁੱਛ ਕੁ ਪਰਤਾਂ ਦੀ ਫਰੋਲਾ-ਫਰਾਲੀ ਕੀਤੀ ਗਈ ਆ, ਤਰੱਕੀ ਵਾਸਤੇ!

ਇੱਕ ਲੇਖ ਪੰਜਾਬ ਦੀ ਕ੍ਰਿਸਾਨੀ ਨਾਤੇ ਕੁੱਛ ਵਿਆਖਿਆ ਵੀ ਪੇਸ਼ ਕਰ ਰਿਹਾ ਏ।

ਏਦਾਂ ਈ ਪਿੰਗਲਵਾੜੇ ਦੇ ਬਾਨੀ ਭਗਤ ਪੂਰਨ ਸਿੰਘ ਵੱਲੋਂ, ਗੁਰੂਆਂ ਦੇ ਪੰਜਾਬ ਵਿਚਲੀ, ਮਾਨਵੀ ਕਾਰਜਸ਼ੀਲਤਾ ਬਾਰੇ ਵੀ ਜ਼ਿਕਰ ਕਰ ਦਿੱਤਾ ਏ—ਸਿੱਖੀ ਨਜ਼ਰੀਏ ਤੋਂ।

ਏਸ ਕਿਤਾਬ ਸੰਬੰਧੀ, ਮਾਨਵੀ ਦਰਦ ਰੱਖਣ ਵਾਲੀਆਂ, ਆਪੋ-ਆਪਣੇ ਖੇਤਰ ਦੀਆਂ ਚਾਰ ਪ੍ਰਸਿੱਧ ਹਸਤੀਆਂ ਵੱਲੋਂ, ਲਿਖੀਆਂ ਭੂਮਕਾਵਾਂ ਸਵੈ-ਸਪਸ਼ਟ ਨੇ: ਡਾ: ਹਰਜਿੰਦਰ ਸਿੰਘ ਦਿਲਗੀਰ, ਮੌਜੂਦਾ ਪ੍ਰਮੁੱਖ ਸਿੱਖ ਇਤਿਹਾਸਕਾਰ, ਵੱਲੋਂ ਭਰਪੂਰ ਉਤਸ਼ਾਹ ਦੇਣ ਤੋਂ ਛੁੱਟ ਏਸ ਕਿਤਾਬ ਵਿਚਲੇ ਕਈ ਤੱਥਾਂ, ਪੱਖਾਂ ਦੀ ਦਰੁਸਤੀ ਕਰਨ ਲਈ ਮੈਂ ਉਹਨਾਂ ਦਾ ਬੜਾ ਮਸ਼ਕੂਰ ਹਾਂ; ਡਾ: ਦਿਲਗੀਰ ਦੇ ਮੇਰੀ ਸਿਰਜਣਾਤਮਿਕ ਅੜੀ-ਥੁੜੀ ਵੇਲੇ ਬੌਹੜਨ ਸਦਕਾ ਮੈਂ ਉਹਨਾਂ ਦਾ ਸਦਾ ਹੀ ਦੇਣਦਾਰ ਹਾਂ; ਮਾਨਵੀ ਹੱਕਾਂ ਦੇ ਸਿਰ-ਕੱਢ ਰੱਖਵਾਲੇ ਸੇਵਾ ਮੁਕਤ ਪ੍ਰਸਿਧ ਜਸਟਿਸ ਅਜੀਤ ਸਿੰਘ ਜੀ ਬੈਂਸ ਐਡਵੋਕੇਟ ਅਮਰ ਸਿੰਘ

ਜੀ ਚਾਹਲ ਅਤੇ ਐਡਵੋਕੇਟ ਨਵਕਿਰਨ ਸਿੰਘ ਜੀ ਨੂੰ ਜਦੋਂ ਮੈਂ ਹਥਲੀ ਕਿਤਾਬ ਬਾਰੇ ਦੋ ਲਫ਼ਜ਼ ਲਿਖਣ ਦੀ ਬੇਨਤੀ ਕੀਤੀ, ਉਹਨਾਂ ਮੇਰੀ ਇਹ ਅਰਜ਼ ਖਿੜੇ ਮੱਥੇ ਪ੍ਰਵਾਨਦਿਆਂ ਮੈਨੂੰ ਝੱਟ ਨਿਵਾਜ਼ ਦਿੱਤਾ; ਆਪਣੇ ਰੁਝੇਵਿਆਂ-ਪਰੁਚੇ ਕਾਰਜ ਅਤੇ ਜ਼ਿੰਦਗੀ 'ਚੋਂ ਵਕਤ ਕੱਢ ਕੇ ਏਸ ਕਿਤਾਬ ਬਾਰੇ ਅਰੰਭਕ-ਭੂਮਕਾਈ-ਕੀਮਤੀ-ਸ਼ਬਦ ਲਿਖ ਕੇ ਮਾਣਯੋਗ ਹਸਤੀਆਂ ਜਸਟਿਸ ਅਜੀਤ ਸਿੰਘ ਜੀ ਬੈਂਸ, ਸ: ਅਮਰ ਸਿੰਘ ਜੀ ਚਾਹਲ ਅਤੇ ਸ: ਨਵਕਿਰਨ ਸਿੰਘ ਜੀ ਨੇ ਮੈਨੂੰ ਆਪਣਾ ਗਰਵੀਦਾ ਈ ਨਹੀਂ, ਰਿਣੀ ਵੀ ਬਣਾ ਲਿਆ ਏ — ਮੈਂ ਇਹਨਾਂ ਦਾ ਵੀ ਤਹਿ ਦਿਲੋਂ ਧੰਨਵਾਦੀ ਹਾਂ!

ਇਹਨਾਂ ਚਾਰੇ ਮੱਦਦਗਾਰ ਸਤਿਕਾਰਤ ਹਸਤੀਆਂ ਤੋਂ ਛੁੱਟ ਮੇਰੇ ਹੋਰ ਉਹ ਸੱਜਣ ਵੀ ਮੇਰਾ ਦਿਲੀ ਸ਼ੁਕਰੀਆ ਕਬੂਲ ਕਰਨ ਦੀ ਕ੍ਰਿਪਾਲਤਾ ਕਰਨ ਜਿਨ੍ਹਾਂ ਮੈਨੂੰ ਸਮੇਂ-ਸਮੇਂ ਏਸ ਕਿਤਾਬ ਨਾਤੇ ਸੇਧ ਦਿੱਤੀ ਪਰ ਜਿਨ੍ਹਾਂ ਦੇ ਨਾਂਮ ਮੈਂ ਏਸ ਵਕਤ ਯਾਦ ਕਰਨ ਤੋਂ ਅਸਮੱਰਥ ਹੋਇਆ ਬੈਠਾ ਹਾਂ।

ਪਾਠਕ ਮਿੱਤਰਾਂ ਦੇ ਹਰ ਪ੍ਰਕਾਰ ਦੇ ਪ੍ਰਸੰਗਕ ਸੁਝਾਵਾਂ, ਮਸ਼ਵਰਿਆਂ ਬਾਰੇ ਗ਼ੌਰ ਕਰਨ ਲਈ ਮੈਂ ਵਚਨਬਧ ਹਾਂ।

ਅਗਲੀ ਮੁਲਾਕਾਤ ਤੱਕ ਖ਼ੁਦਾ ਹਾਫ਼ਿਜ਼।

**ਖੋਜੀ ਕਾਫ਼ਿਰ**

# ਚੁਰਾਸੀ ਦਾ ਚੱਕਰ

ਜਦੋਂ ਵੀ ਲਫ਼ਜ਼ ਚੁਰਾਸੀ ਜਾਂ ਹਿੰਦਸਾ 84 ਅੱਖਾਂ ਹੇਠ ਆਵੇ ਜਾਂ ਕਿਧਰੇ ਕੰਨਾਂ 'ਚ ਪਵੇ, ਓਦੋਂ ਭਾਰਤੀ ਸੰਸਕ੍ਰਿਤੀ ਦੇ ਪੰਨੇ, ਖ਼ੁਦ-ਬ-ਖ਼ੁਦ, ਲੱਗਪੱਗ, ਹਰ ਹਿੰਦੁਸਤਾਨੀ ਵਿਅਕਤੀ ਦੀ ਸੰਸਕਾਰੀ-ਦ੍ਰਿਸ਼ਟੀ 'ਚ ਪਲਟਣੇ ਸ਼ੁਰੂ ਹੋ ਜਾਂਦੇ ਨੇ – ਆਦਿ ਕਾਲ ਤੋਂ ਚਲੀ ਆ ਰਹੀ ਭਰੋਸਾ-ਪ੍ਰਵਿਰਤੀ ਅਨੁਸਾਰ; ਲਫ਼ਜ਼ ਜਾਂ ਚੁਰਾਸੀ ਦਾ ਹਿੰਦਸਾ, ਅਕਸਰ, ਸੰਕੇਤਕ ਹੋ ਜਾਂਦੈ 84 ਲੱਖ ਜੂਨੀ ਵੱਲ; ਤੇ 'ਚੁਰਾਸੀ ਲਖ ਜੂਨੀ' ਦਾ ਬਿੰਬ ਮਨੁੱਖ ਨੂੰ ਪੁੰਨ-ਪਾਪ ਦੇ ਫ਼ਲਸਫ਼ੇ ਜਾਂ ਏਸ ਨਾਲ ਸੰਬੰਧਤ ਰੱਬੀ ਅਬੁੱਝ ਅਤੇ ਰਹੱਸਮਈ ਵਿਧੀ-ਵਿਧਾਨ ਵੱਲ ਮੁੱਤਵਜਾ ਕਰ ਦਿੰਦੈ; ਇਹਨੂੰ ਆਮ ਕਰ ਕੇ ਚੁਰਾਸੀ ਦਾ ਚੱਕਰ ਵੀ ਮੰਨਿਆਂ ਤੇ ਦਰਸਾਇਆ ਜਾਂਦੈ!

ਲੱਗਪੱਗ ਹਰ ਹਿੰਦੁਸਤਾਨੀ, ਹੋਸ਼ ਹਵਾਸ ਸੰਭਲਦੇ ਈ, ਏਸ ਚੁਰਾਸੀ ਲੱਖ ਜੂਨੀ ਦੇ ਸਿਧਾਂਤ ਤੋਂ ਪ੍ਰਭਾਵਤ ਰਹਿੰਦੈ – ਸੁਚੇਤ ਜਾਂ ਅਚੇਤ; ਹਾਂ, ਏਸ ਸਿਧਾਂਤ ਦਾ ਪ੍ਰਭਾਵ ਸ਼ਿੱਦਤ ਜਾਂ ਸਹਿਜ ਨਾਲ, ਗ੍ਰਹਿਣ ਕਰਨਾ ਜਾਂ ਮੰਨਣਾ ਹਰ ਵਿਅਕਤੀ ਦੀ ਆਪਣੀ ਆਸਥਾ, ਸਮਝ, ਗਯਾਨ ਅਤੇ ਆਤਮਿਕ ਅਵਸਥਾ ਆਦਿਕ ਉੱਤੇ ਈ ਨਿਰਭਰ ਕਰਦੈ; ਕਈ ਏਸ ਰਹੱਸਮਈ ਰੱਬੀ (ਕੁਦਰਤੀ) ਗਤੀਵਿਧੀ ਦਾ ਭੈ ਮੰਨਦੇ ਸੰਜਮੀ ਜੀਵਨ ਸ਼ੈਲੀ ਵੱਲ ਪ੍ਰੇਰਿਤ ਰਹਿੰਦੇ ਆ – ਯਾਨੀ ਇਖ਼ਲਾਕੀ ਅਤੇ ਮਾਨਵੀ ਕੀਮਤਾਂ ਦੀ ਕਦਰਦਾਨੀ ਕਰਨ ਦੀ ਜੁਗਤ ਵਰਤਦੇ ਰਹਿੰਦੇ ਆ; ਅਤੇ ਕਈ ਮਨਮਤੀਏ ਏਸ ਬਾਰੇ, ਲਾਪ੍ਰਵਾਹੀ ਦੇ ਲੜ ਲੱਗੇ, ਬਹੁਤੀ ਫ਼ਿਕਰਮੰਦੀ ਨਾ ਕਰਦੇ ਹੋਏ ਇਹਨੂੰ ਕੋਈ ਮਾਨਤਾ ਨਹੀਂ ਦਿੰਦੇ!

ਚੁਰਾਸੀ ਦੇ ਚੱਕਰ ਵਾਲੀ ਪ੍ਰਚਲਤ ਭਾਰਤੀ ਥਿਊਰੀ ਸਿੱਖ ਜਗਤ ਉੱਤੇ ਵੀ ਉਵੇਂ ਈ ਅਸਰਅੰਦਾਜ਼ ਵੇਖੀ ਜਾ ਸਕਦੀ ਆ ਜਿਵੇਂ ਬਾਕੀ ਦੇ ਹਿੰਦੁਸਤਾਨੀ ਲੋਕਾਂ 'ਚ ਤੱਕੀਦੀ ਏ; ਇਹਦੇ ਇਸ਼ਾਰੇ ਗੁਰਬਾਣੀ 'ਚੋਂ ਮਿਲ ਜਾਂਦੇ ਆ ਜੀਹਨੂੰ ਕਰਮ, ਧਰਮ ਦੇ ਜੀਵਨ-ਵਿਹਾਰ ਨਾਲ ਨੱਥੀ ਕੀਤਾ ਜਾਂਦੈ।

## ਰੱਬੀ ਚੁਰਾਸੀ (God-made '84)

ਜਿਵੇਂ ਉੱਪਰ ਜ਼ਿਕਰ ਕੀਤਾ ਏ ਨਾ, ਜੂਨ ਸੰਨ 1984 ਤੱਕ ਇੱਕੋ ਈ ਚੁਰਾਸੀ ਦਾ ਸੰਕਲਪ ਸੀ ਭਾਰਤ/ਪੰਜਾਬ ਵਿੱਚ – 84 ਲੱਖ ਜੂਨਾਂ ਦੇ ਚੱਕਰ ਵਾਲਾ; ਏਦਾਂ ਚੁਰਾਸੀ ਦਾ ਚੱਕਰ ਪ੍ਰਤੀਕ ਵਜੋਂ ਮੰਨਿਆ ਜਾਂਦੈ : ਸਜ਼ਾ ਦਾ, ਯਾਨਿ ਕਿ, ਗੁਨਾਹ ਬਦਲੇ ਕਸ਼ਟ ਭੋਗਣ ਦਾ; ਅਤੇ ਆਮ ਪ੍ਰਵਾਨਤ ਵਿਚਾਰ ਮੁਤਾਬਕ ਚੁਰਾਸੀ ਭੋਗਣੀ/ਕੱਟਣੀ ਪੈਂਦੀ ਏ ਓਸ ਵਿਅਕਤੀ ਨੂੰ ਜੀਹਨੇ ਮਨੁੱਖਾ-ਜੀਵਨ ਵਿੱਚ ਪਾਪ ਕਮਾਏ ਹੁੰਦੇ ਨੇ – ਯਾਨਿ ਕਿ, ਗੁਨਾਹ ਜਾਂ ਅਮਾਨਵੀਂ ਦੋਸ਼ ਕੀਤੇ ਹੋਣ; ਤੇ ਜੇਸ ਇਨਸਾਨ ਨੇ : ਗੁਨਾਹ-ਰਹਿਤ –

ਪਾਪ-ਰਹਿਤ — ਜ਼ਿੰਦਗੀ ਬਤੀਤ ਕੀਤੀ ਹੁੰਦੀ ਏ ਨਾ, ਉਹ ਰੱਬੀ-ਚੁਰਾਸੀ ਕੱਟਣ/ਭੋਗਣ ਦੀ ਸਜ਼ਾ — ਕਸ਼ਟ — ਤੋਂ ਮੁਕਤ ਮੰਨਿਆ ਜਾਂਦੈ; ਮਗਰ ਗੁਨਾਹਗਾਰ, ਯਾਨਿ ਕਿ, ਪਾਪੀ — ਦੋਸ਼ੀ — ਨੂੰ ਗੁਨਾਹ ਦੀ ਗੰਭੀਰਤਾ ਅਨੁਸਾਰ ਧਰਮਰਾਜ ਦੀ ਕਚਹਿਰੀ 'ਚੋਂ ਦੰਡ ਮਿਲ ਜਾਂਦੈ :

— ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰ ਥੀਆ ਤਿਲਾਹ॥
ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ॥
ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ॥ *(ਪੰਨਾ 1380)*

— ਫਰੀਦਾ ਜਿਨੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ॥
ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ॥ *(ਪੰਨਾ 1381)*

— ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ॥
ਅਗੈ ਦੋਜਕ ਤਪਿਆ ਸੁਣੀਐ ਹੂਲ ਪਵੈ ਕਾਹਾਹਾ॥
ਇਕਨਾ ਨੋ ਸਭ ਸੋਝੀ ਆਈ ਇਕਿ ਫਿਰਦੇ ਵੇਪਰਵਾਹਾ॥
ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ॥ *(ਪੰਨਾ 1383)*

ਇਹ ਉਪਰੋਕਤ ਤਸਵੀਰ ਚਿੱਤਰਨ ਕਰਦੀ ਆ ਪਰਮਾਤਮਾ ਦੇ ਦੰਡ-ਵਿਧਾਨ ਦੀ।

ਖ਼ੁਦਾ ਦੀ ਇਲਾਹੀ ਕਚਹਿਰੀ 'ਚ ਇਨਸਾਫ਼ ਦੇ ਤਰਾਜ਼ੂ ਨਾਲ ਸਾਵੇਂ — ਪੱਖਪਾਤ ਰਹਿਤ — ਤੋਲ ਦੀ ਧਾਰਨਾ ਵੀ ਪ੍ਰਚਲਤ ਆ, ਭਾਰਤੀ ਮਾਨਸਿਕਤਾ ਵਿੱਚ; ਯਾਨਿ ਕਿ, ਨਾ ਕਿਸੇ ਨਾਲ ਲਿਹਾਜ ਹੁੰਦੈ ਨਾ ਧੱਕਾ—

(1) ਤੇਰਾ ਕਰਮਾਂ ਤੋਂ ਹੋਊ ਨਿਬੇੜਾ,
ਜਾਤ ਕਿਸੇ ਪੁੱਛਣੀ ਨਹੀਂ। *(ਲੋਕ ਧਾਰਨਾ)*

(2) ਫਲ ਓਸੇ ਈ ਬੂਟੇ ਨੂੰ ਲੱਗਿਆ ਏ,
ਬੋਇਆ ਵਿੱਚ ਜੋ ਦਰਗਾਹ ਦੇ ਈ। *(ਵਾਰਿਸ ਸ਼ਾਹ)*

(3) ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥ *(ਪੰਨਾ 134)*

(4) ਜੋ ਮੈ ਕੀਆ ਸੋ ਮੈ ਪਾਇਆ ਦੋਸ ਨ ਦੀਜੈ ਅਵਰ ਜਨਾ॥ *(ਪੰਨਾ 433)*

*ਨੋਟ :* ਅੰਗ੍ਰੇਜ਼ੀ ਕਹਾਵਤ : ਵੰਨ ਹੂ ਕਿਲਜ਼ ਵਿੱਦ ਦਾ ਸੋਰਡ, ਗੈੱਟਸ ਕਿੱਲਡ ਬਾਈ ਦਾ ਸੋਰਡ (One who kills with the sword gets killed by the sword)। ਵੀ ਏਸੇ ਤੱਥ ਦੀ ਪੁਸ਼ਟੀ ਕਰਦੀ ਆ।

ਪਾਪ ਪੁੰਨ ਦੀ ਇਹ ਥਿਊਰੀ — ਸਿਧਾਂਤ — ਸੰਸਾਰ ਦੇ, ਲੱਪਪੱਗ, ਹਰ ਧਰਮ : ਹਿੰਦੂ, ਸਿੱਖ, ਇਸਾਈ, ਯਹੂਦੀ, ਇਸਲਾਮ ਅਤੇ ਪਾਰਸੀ ਆਦਿਕ 'ਚ, ਕਿਸੇ ਨਾ ਕਿਸੇ ਰੂਪ ਵਿੱਚ, ਸਵੀਕਾਰੀ ਜਾਂਦੀ ਆ; ਮਗਰ ਪਾਪਾਂ/ਗੁਨਾਹਾਂ ਬਦੌਲਤ ਚੁਰਾਸੀ, ਯਾਨਿ ਕਿ, ਚੁਰਾਸੀ ਲੱਖ ਨਖਿੱਧ ਜੂਨਾਂ (ਕੀਟ-ਪਤੰਗਾਂ) ਦਾ ਅੰਕੜਾ ਕੇਵਲ ਹਿੰਦੂ ਅਤੇ ਸਿੱਖ ਧਾਰਮਿਕ ਗ੍ਰੰਥਾਂ 'ਚ ਈ ਅੰਕਿਤ ਮਿਲਦੈ; ਚੁਰਾਸੀ ਲੱਖ ਜੂਨ (ਜੀਵ-ਜੰਤੂ ਵਗ਼ੈਰਾ) ਦੇ ਅੰਕੜੇ ਦਾ ਜ਼ਿਕਰ ਹੋਰ ਧਰਮ-ਸ਼ਾਸ਼ਤਰਾਂ 'ਚ ਗ਼ੈਰ-ਹਾਜ਼ਰ ਈ ਦਿੱਸਦੈ; ਵੈਸੇ ਆਪਣੇ ਕੀਤੇ ਪੁੰਨ-ਪਾਪ, ਯਾਨਿ ਕਿ, ਮਾੜੇ-ਚੰਗੇ ਕੀਤੇ 'ਕਰਮ' ਨਾਤੇ ਢੁਕਵੇਂ 'ਫਲ' ਮਿਲਣ ਸੰਬੰਧੀ ਸਾਰੇ ਈ ਮਜ਼੍ਹਬ ਇਹਨੂੰ ਤਸਲੀਮ ਕਰਦੇ ਆ — ਆਪੋ ਆਪਣੇ ਧਾਰਮਿਕ ਫ਼ਲਸਫ਼ੇ ਅਨੁਸਾਰ!

ਸਿੱਖਇਜ਼ਮ, ਯਾਨੀ ਕਿ, ਸਿੱਖ ਸੰਸਕ੍ਰਿਤੀ ਅਥਵਾ ਗੁਰਬਾਣੀ ਸੰਸਕ੍ਰਿਤੀ ਵਿਚਲੇ 'ਕਰਮ' ਫ਼ਲਸਫ਼ੇ ਨੂੰ ਸਾਧਾਰਨ ਮਨੁੱਖ (ਪ੍ਰਾਣੀ) ਦੀ ਸਮਝ ਲਈ ਸਿੱਧੀ-ਸਾਦੀ ਤੇ ਸਾਧਾਰਨ ਲੋਕ-ਧਾਰਨਾ 'ਚ ਇੰਞ ਈ ਗਾਵਿਆਂ ਜਾਂਦੈ:

ਤੇਰਾ ਕਰਮਾਂ 'ਤੇ ਹੋਊ ਨਿਬੇੜਾ,
ਜਾਤ ਕਿਸੇ ਪੁੱਛਣੀ ਨਹੀਂ...

ਜੀਹਨੂੰ ਗੁਰਬਾਣੀ ਦੀ ਸ਼ਬਦਾਵਲੀ ਇਉਂ ਬਿਆਨਦੀ ਆ:

— **ਨਾਨਕ ਜੋ ਬੀਜੈ ਸੋ ਖਾਵਣਾ ਕਰਤੈ ਲਿਖਿ ਪਾਇਆ ॥** *(ਪੰਨਾ 1243)*

— **ਜੋ ਬੀਜੈ ਸੋ ਉਗਵੈ ਖਾਂਦਾ ਜਾਣੈ ਜੀਉ ॥** *(ਪੰਨਾ 1243)*

— **ਜੋ ਕਮਾਵਨੁ ਸੋਈ ਭੋਗ ॥ ਆਪਨ ਕਰਮ ਆਪੇ ਹੀ ਬੰਧ ॥** *(ਪੰਨਾ 888)*

— **ਜੋ ਬੀਜੇ ਸੋਈ ਫਲੁ ਪਾਏ ਸੁਪਨੈ ਸੁਖੁ ਨ ਪਾਵਣਿਆ ॥** *(ਪੰਨਾ 113)*

ਇਹ ਉਪਰੋਕਤੀ ਉਕਤੀਆਂ ਸਿੱਧ ਕਰਦੀਆਂ ਨੇ: ਪੁੰਨ-ਪਾਪ ਦਾ 'ਫਲ' 'ਕਰਮਾਂ' ਉੱਤੇ ਮੁਨਹਸਰ ਕਰਦੈ, ਯਾਨੀ ਕਿ, ਮੰਦੀ-ਚੰਗੀ ਜੀਵਨ ਸ਼ੈਲੀ ਈ ਰੱਬੀ ਦੰਡ ਜਾਂ ਇਨਾਮ ਦਾ ਆਧਾਰ ਬਣਦੀ ਆ; ਅਤੇ ਦੋ: ਜਾਤ-ਪਾਤ, ਯਾਨਿ ਕਿ, ਦੁਨਿਆਵੀ ਦਰਜਾ, ਪਦਵੀ ਜਾਂ ਹਸਤੀ ਹੈਸੀਅਤ ਦਾ ਕਿਸੇ 'ਫਲ'— ਸਜ਼ਾ, ਇਨਾਮ — ਨਾਲ ਕੋਈ ਸਰੋਕਾਰ ਨਹੀਂ ਹੁੰਦਾ; ਨਾ ਈ ਕਿਸੇ ਇਨਸਾਨ ਦੀ ਨਿਮਾਣਗੀ ਜਾਂ ਬਿਚਾਰਗੀ, ਏਸ ਖ਼ੁਦਾਈ ਕਚਹਿਰੀ ਦੀ ਚਾਲੀ ਸੇਰੀ ਸ਼ੁੱਧ ਇਨਸਾਫ਼ੀ ਕਾਰਜਸ਼ੀਲਤਾ 'ਚ, ਧੱਕੇ ਦਾ ਸ਼ਿਕਾਰ ਹੁੰਦੀ ਆ — ਸੱਭ ਸੱਚੋ-ਸੱਚ ਹੋ ਨਿੱਬੜਦੈ; ਦੂਜੇ ਸ਼ਬਦਾਂ 'ਚ ਇਉਂ ਸਮਝ ਲਓ: ਕਿਸੇ ਵੀ ਕਿਸਮ ਦੀ ਸਮਾਜਿਕ ਦਰਜਾਬੰਦੀ ਪਾਰੋਂ, ਏਸ ਨਾਤੇ, ਰੱਬੀ-ਵਿਧਾਨਕ-ਪ੍ਰਕਿਰਿਆ ਕਿਸੇ ਨਾਲ ਅਨਿਆਂ ਨਹੀਂ ਕਰਦੀ — ਨਾ ਈ ਰਈ; ਤੇ ਨਾ ਈ ਈਰਖਾ, ਦੁਸ਼ਮਣੀ ਜਾਂ ਲਾਗਤਬਾਜ਼ੀ ਸਦਕਾ ਕਿਸੇ ਨਾਲ ਦੰਡ/ਸਜ਼ਾ 'ਚ ਨਾਵਾਜਬ ਸਖ਼ਤੀ, ਜ਼ਿਆਦਤੀ ਕਰਦੀ ਆ!

ਰੱਬ ਦੀ ਦਰਗਾਹ 'ਚ ਗ਼ਰੀਬਮਾਰ ਨਹੀਂ ਹੁੰਦੀ; ਨਾ ਈ ਕਿਸੇ ਧੱਕੜ, ਧਨਾਢ, ਰਾਜੇ-ਮਹਾਰਾਜੇ ਦੀ ਤਰਫ਼ਦਾਰੀ — ਕਿਉਂਕਿ ਅੱਲਾਹ ਮੀਆਂ ਦੀ ਕਚਹਿਰੀ ਆ ਖ਼ੌਫ਼-ਰਹਿਤ; ਤੇ ਨਾ ਈ ਦੁਨਿਆਵੀ ਨਿਆਂ ਪ੍ਰਣਾਲੀ ਵਾਂਙ ਉਥੇ ਵੱਢੀ ਚੱਲਦੀ ਏ—

ਖਾਣ ਵੱਢੀਆਂ ਨਿੱਤ ਈਮਾਨ ਵੇਚਣ,
ਇਹੁ ਮਾਰ ਏ ਕਾਜ਼ੀਆਂ ਸਾਰਿਆਂ ਨੂੰ। *(ਵਾਰਿਸ ਸ਼ਾਹ)*

ਨੋਟ: ਕਾਜ਼ੀ (ਮੌਲਵੀ, ਮੁੱਲਾ-ਮੁਲਾਣਾ) ਪ੍ਰਤੀਕ ਆ ਮੁਨਸਫ਼ (ਜੱਜ) ਦਾ; ਏਸੇ ਨੂੰ ਗੁਰਬਾਣੀ ਭਾਸ਼ਾ 'ਚ ਇਉਂ ਦਰਸਾਇਆ ਗਿਆ ਏ:

**ਵਢੀ ਲੈ ਕੈ ਹਕੁ ਗਵਾਏ॥** *(ਪੰਨਾ 951)*

ਪਰਵਰਦਗਾਰ ਦੀ ਕਚਹਿਰੀ 'ਚ ਇਹ ਪ੍ਰਕਾਰਜ (ਦੰਡ, ਇਨਾਮ ਵਾਲਾ) ਕਿਵੇਂ ਨਿਭਦੈ? ਇਹ ਇੱਕ ਰਹੱਸ ਏ: 'ਪੇਚ ਜੇਸ ਦੇ ਖੋਲ੍ਹਣ ਲੱਗਿਆਂ ਪਾਗਲ ਹੋਜੇ ਬੰਦਾ' ਤੋਂ ਵੱਧ ਕੁੱਛ ਨਹੀਂ ਕਿਹਾ ਜਾ ਸਕਦਾ — ਸਿਰਫ਼ ਅਨੁਭਵ ਹੀ ਕੀਤਾ ਜਾ ਸਕਦੈ; ਜਗਦੀਸ਼ਵਰ ਦੀ ਇਹ ਦੰਡਾਵਲੀ ਅੱਬੁਝ ਅਤੇ ਅਦ੍ਰਿਸ਼ਟ ਹੋਣ ਸਦਕਾ ਇਹਦੇ ਬਾਰੇ ਸਾਖ਼ਸ਼ਾਤ ਦ੍ਰਿਸ਼ਟਾਂਤ ਦੇਣਾ ਮਨੁੱਖੀ ਪ੍ਰਬੋਧ ਤੋਂ ਹੈ ਈ ਬਾਹਰਾ — ਲੱਗਪੱਗ ਨਾਮੁਮਕਨ; ਇਹਨੂੰ ਸੰਖਿਪਤ ਲਫ਼ਜ਼ਾਂ 'ਚ ਇਉਂ ਵੀ ਆਖਿਆ ਜਾ ਸਕਦੈ; ਰੱਬ ਦੀਆਂ ਰੱਬ ਈ ਜਾਣੇ;

ਧਰਮਰਾਜ ਦੀ ਕਚਹਿਰੀ ਇੱਕ ਆਤਮਿਕ ਪ੍ਰਸਥਿਤੀ ਆ ... ਇੱਕ ਤਸੱਵਰ ... ਇੱਕ ਭਰੋਸਾ ... ਇੱਕ ਅਕੀਦਤ ਜੀਹਨੂੰ ਬਬੇਕ-ਬੁੱਧ ਅਨੁਭਵ ਤਾਂ ਕਰ ਸਕਦੀ ਆ ਮਗਰ ਪ੍ਰਗਟਾ ਨਹੀਂ ਸਕਦੀ!

ਏਸ ਕਰ ਕੇ ਜਦੋਂ ਕੋਈ ਦੁਸ਼ਟ/ਧੱਕੜ ਕਿਸੇ ਸ਼ਖ਼ਸ ਜਾਂ ਜੀਵ ਉੱਤੇ ਸਿੱਤਮ ਕਰਦੈ ਨਾ, ਓਦੋਂ ਓਸ ਨਿਆਸਰੇ/ਮਜ਼ਲੂਮ ਦੇ ਸੁਤੇਸਿੱਧ ਬੋਲ ਜਾਂ ਹੂਕ ਇਉਂ ਨਿਕਲਦੀ ਆ : ਚਲੋ! ਉੱਪਰਲਾ ਤਾਂ ਵਿੰਹਦਾ ਈ ਏ ਨਾ! ਫ਼ਾਜ਼ਿਲ ਸੱਯਦ ਵਾਰਿਸ ਸ਼ਾਹ ਨੇ ਐਸੀ ਪ੍ਰਸਥਿਤੀ ਨੂੰ ਇਉਂ ਚਿਤਰਸਾਇਐ:

ਵਾਰਿਸ ਸ਼ਾਹ ਮੀਆਂ ਲੁਟੇਂਦੇ ਗ਼ਰੀਬ ਮਾੜੇ,
ਮਾਰੇ ਖ਼ੌਫ਼ ਦੇ ਮੂੰਹੋਂ ਨਹੀਂ ਬੋਲਦੇ ਜੀ।

ਪਰਮਾਤਮਾ ਲਈ ਅਤੇ ਸਿੱਖ ਗੁਰੂ ਸਾਹਿਬਾਨ ਅੱਗੇ ਵੀ ਅਰਜ਼ੋਈ ਦੇ ਰੂਪ 'ਚ, ਇੱਕ ਨਿਹਾਇਤ ਈ ਮਾਅਨੀਖ਼ੇਜ਼ ਲਫ਼ਜ਼ — ਅਰਦਾਸਮਈ ਸੰਬੋਧਨੀ — ਅਕਸਰ ਵਰਤਿਆ ਜਾਂਦੈ : 'ਗ਼ਰੀਬਨਿਵਾਜ਼'; ਇਹ ਲਫ਼ਜ਼ ਪਦਾਰਥਕ ਗ਼ਰੀਬੀ ਵੱਲ ਇਸ਼ਾਰਾ ਨਹੀਂ ਕਰਦਾ; ਇਹ ਤਸਦੀਕ ਕਰਦੈ : ਕਿਸੇ ਨਿਆਸਰੇ ਆਜਿਜ਼ ਦੀ ਵੀ ਕੋਈ (ਅਦ੍ਰਿਸ਼ਟ ਰੱਬੀ ਸ਼ਕਤੀ) ਧਿਰ ਹੁੰਦੀ ਆ, ਜਾਂ, ਕੋਈ ਰੱਬ-ਰੂਪੀ ਬੰਦਾ ਵੀ ਉਹਦੀ ਧਿਰ ਬਣ ਕੇ ਖੜਾ ਹੋ ਸਕਦੈ — ਜਿਵੇਂ ਪਾਂਡਵਾਂ ਸੰਗ ਕ੍ਰਿਸ਼ਨ ਮਹਾਰਾਜ ਖੜੇ ਹੋਏ ਸਨ; ਤੇ ਦਰੜੇ ਕੁਚਲੇ ਹਿੰਦੁਸਤਾਨੀਆਂ ਦੀ ਗਤੀ ਲਈ ਗੁਰੂ ਸਾਹਿਬਾਨ ਅਤੇ ਬੇਅੰਤ ਸਿੰਘ ਸ਼ਹੀਦ, ਸਮੇਂ ਸਮੇਂ, ਨਿੱਤਰਦੇ ਆਏ ਨੇ!

ਇਹ ਗੌਝ ਭਰਪੂਰ ਕਾਰਜ, ਕਰਮ ਕਿਵੇਂ ਹੁੰਦੈ? ਪ੍ਰਚਲਤ ਭਰੋਸੇ ਅਨੁਸਾਰ ਕੁਦਰਤੀ — ਨਿਉਟਿਆਂ ਦੀ ਓਟ — ਰਹੱਸਮਈ ਸ਼ਕਤੀ, ਕਿਸੇ ਨਾ ਕਿਸੇ ਮਾਨਸ-ਰੂਪ 'ਚ, ਗ਼ਰੀਬਨਵਾਜ਼ੀ ਦਾ ਇਲਾਹੀ ਕਰਤੱਬ ਪਾਲਣ ਲੱਗ ਪੈਂਦੀ ਆ; ਏਸ ਸਦਕਾ ਈ ਗੁਰਬਾਣੀ ਦੇ ਬ੍ਰਹਿਮੰਡੀ ਚਿੰਤਨ/ਸੰਕਲਪ 'ਚ ਨਿਪੱਤਿਆਂ ਦੀ ਪਤਿ ... ਨਿਉਟਿਆਂ ਦੀ ਓਟ ਅਤੇ ਨਿਆਸਰਿਆਂ ਦੇ ਆਸਰੇ ਵਾਲੇ ਰੱਬੀ ਜਲੌ ਦਾ ਅਟੁੱਟ ਭਰੋਸਾ/ਅਕੀਦਾ ਮਨੁੱਖੀ ਮਨ 'ਚ ਕਾਰਜਸ਼ੀਲ ਰਹਿੰਦੈ — ਖ਼ਾਸ ਕਰਕੇ ਸਿੱਖ ਫ਼ਲਸਫ਼ੇ ਦੇ ਵਿਸ਼ਵਾਸੀ ਪਾਤਰਾਂ ਵਿੱਚ!

## ਇੰਦਰਾ ਗਾਂਧੀ ਵਾਲੀ '84 (Indira-made '84)

ਮਗਰ ਹੁਣ ਸਿੱਖਾਂ ਵਿੱਚ ਚੁਰਾਸੀ ਦਾ ਲਫ਼ਜ਼ ਜਾਂ ਹਿੰਦਸਾ, ਰਵਾਇਤੀ ਚੁਰਾਸੀ ਦੇ ਨਾਲ ਨਾਲ, ਇੱਕ ਹੋਰ ਚੈਪਟਰ ਵੀ ਖੋਲ੍ਹ ਦਿੰਦੈ; ਅਤੇ ਏਸ ਚੈਪਟਰ ਦਾ ਤਾਅਲੁੱਕ ਏ : 1984 ਵਾਲੇ 'ਨੀਲਾ ਤਾਰਾ' ਨਾਲ — ਸਣੇ ਮਗਰੋਂ ਵਾਪਰੇ (ਮਿਥ ਕੇ ਕੀਤੇ ਗਏ) ਹੋਰ ਘਣਾਉਣੇ ਉੱਪਦਰ, ਯਾਨਿ ਕਿ, ਸਿੱਖਾਂ ਦੀ ਕੀਤੀ ਨਸਲਕੁਸ਼ੀ ਨਾਲ; ਏਦਾਂ ਅਜੋਕੀ ਸਿੱਖ ਸੰਸਕ੍ਰਿਤੀ — ਸਾਈਕੀ — 'ਚ ਦੋ ਚੁਰਾਸੀਆਂ ਦੀ ਤਸਵੀਰ (ਯਾਦਦਾਸ਼ਤ) ਉੱਭਰ ਪੈਂਦੀ ਆ — ਕੁਦਰਤੀ!

ਪੰਜਾਬੀ ਸੰਸਕ੍ਰਿਤੀ ਅਤੇ ਖ਼ਾਸ ਕਰਕੇ ਸਿੱਖ-ਸੰਸਕ੍ਰਿਤੀ (ਸਾਈਕੀ) 'ਚ ਬੜੇ ਉੱਭਰਵੇਂ ਰੂਪ ਵਿੱਚ ਏਸ ਨਵੀਂ man-made '84 (ਸਾਕਾ ਨੀਲਾ ਤਾਰਾ ਜਮ੍ਹਾਂ ਮਗਰਲੀ ਸਿੱਖ ਨਸਲਕੁਸ਼ੀ) ਦਾ ਗੰਭੀਰ, ਦੁੱਖਦਾਈ ਜ਼ਿਕਰ ਹਰ ਰੋਜ਼, ਗਾਹੇ ਬਗਾਹੇ, ਵਕਤ ਬੇਵਕਤ, ਚੱਲਦਾ ਈ ਰਹਿੰਦੈ — ਕਿਸੇ ਨਾ ਕਿਸੇ ਸ਼ਕਲ 'ਚ; ਇਹ ਸਾਕਾ ਖ਼ਾਸ ਕਰ ਕੇ,

ਸਿੱਖ ਵਿਦਵਾਨਾਂ, ਸਿਆਸਤਦਾਨਾਂ, ਧਾਰਮਿਕ ਵਿਅਕਤੀਆਂ ਔਰ ਆਮ ਕਰ ਕੇ ਸਧਾਰਨ ਸਿੱਖ ਅਵਾਮ ਵਿੱਚ ਵੀ ਸੰਵਾਦ ਛੇੜਦਾ ਈ ਰਹਿੰਦੈ — ਸਮੇਂ ਸਮੇਂ!

ਏਸੇ ਸੰਦਰਭ 'ਚ *ਭੁੱਲ ਜਾਓ '84 ਨੂੰ* ਦੀ ਮੁਹਾਰਨੀ ਵੀ ਕਈਆਂ ਵੱਲੋਂ, ਵਿੱਚ ਵਿਚਾਲੇ, ਅਲਾਪੀਦੀ ਰਹਿੰਦੀ ਆ — ਜਿਹੜੀ ਕਿ ਕਈ ਖਲਨਾਇਕੀ-ਪਾਤਰਾਂ ਵੱਲੋਂ 'ਸਾਕਾ ਨੀਲਾ ਤਾਰਾ' ਤੋਂ ਛੇਤੀ ਪਿੱਛੋਂ ਸ਼ੁਰੂ ਕਰ ਦਿੱਤੀ ਗਈ ਸੀ; ਇਹ ਰਟ ਖ਼ਾਸ ਕਰ ਕੇ ਇਸ ਸਾਕੇ ਦੇ ਦੋਸ਼ੀਆਂ (criminals) ਅਤੇ ਦਿੱਲੀ ਸਰਕਾਰ ਦੇ ਉਹਨਾਂ ਪਾਲਤੂ ਸਿੱਖਾਂ ਯਾਨਿ ਕਿ ਸਿੱਖ-ਟੋਡੀ-ਲੀਡਰਾਂ (lap-dogs) ਅਤੇ ਸਹਿ-ਅਪਰਾਧੀਆਂ (co-criminals) ਵੱਲੋਂ ਵੀ ਲਾਈ ਜਾਂਦੀ ਰਹੀ ਏ ਜਿਨ੍ਹਾਂ ਦੇ ਆਪਣੇ ਕਈ ਤਰ੍ਹਾਂ ਦੇ ਨਿੱਜੀ ਜਮ੍ਹਾਂ ਸਿਆਸੀ ਗੁੱਝੇ ਮੁਫ਼ਾਦ ਸਨ — ਤੇ ਅਜੇ ਵੀ ਹੈਣ, ਸਿੱਖ ਕੌਮ ਅਤੇ ਸਿੱਖ ਪੰਥ ਦੀ ਕੀਮਤ ਉੱਤੇ!

ਸਿੱਖ ਟੋਡੀਆਂ (ਕਾਲੀਆਂ ਭੇਡਾਂ) ਦੀ ਏਸ ਬੇਗ਼ੈਰਤੀ ਅਤੇ ਬਦਇਖ਼ਲਾਕੀ ਕਰਤੂਤ ਨੂੰ ਕੌਮ-ਘਾਤੀ ਜਾਂ ਪੰਥ-ਘਾਤੀ ਦੀ ਉਪਾਧੀ ਈ ਦੇਣੀ ਬਣਦੀ ਆ, ਘੱਟੋ-ਘੱਟ — ਜਿਹੜੀ ਕਿ ਹਰ ਹਿਸਾਬ ਨਾਲ ਢੁਕਵੀਂ ਮਾਲੂਮ ਹੁੰਦੀ ਪਈ ਆ!

ਸਾਕਾ ਨੀਲਾ ਤਾਰਾ ਅਤੇ ਏਸ ਤੋਂ ਮਗਰਲੀ ਸਿੱਖ ਨਸਲਕੁਸ਼ੀ ਬਾਰੇ ਬੜਾ ਕੁੱਛ ਲਿਖਿਆ ਮਿਲਦੈ — ਏਸ ਲਈ ਏਥੇ ਓਸ ਨੂੰ ਦੁਹਰਾਉਣਾ ਹਥਲੇ ਮਜ਼ਮੂਨ ਦਾ ਮਨੋਰਥ ਨਹੀਂ; ਹਾਂ, ਏਸ ਮਜ਼ਮੂਨ ਦਾ ਅਸਲੀ ਅਤੇ ਵਾਹਿਦ ਮਨੋਰਥ ਆ *ਭੁੱਲ ਜਾਓ '84 ਨੂੰ* ਦੇ ਵਾਵੇਲੇ ਬਾਰੇ ਟਿੱਪਣੀਆਂ ਕਰਨਾ; ਅਤੇ ਏਸ ਅਤਿ ਨਾਜ਼ੁਕ ਅਤੇ ਸੰਵੇਦਨਸ਼ੀਲ ਮੁੱਦੇ ਬਾਰੇ ਬਹਿਸ ਛੇੜਨੀ : ਕੀ ਏਸ man-made ਯਾਨੀ woman-made ਯਾਨੀ Indira-made '84 ਨੂੰ ਭੁੱਲ ਜਾਣਾ ਚਾਹੀਦਾ ਜਾਂ ਨਹੀਂ? ਕੀ ਇਹ, Indira-made '84 ਭੁੱਲਣਯੋਗ ਹੈ ਵੀ? ਏਸ ਵਿਸ਼ੇ ਬਾਰੇ ਅਗਲੇ ਚੰਦ ਸਫ਼ਿਆਂ 'ਚ ਇੱਕ ਨਜ਼ਰੀਆ ਅਰਥਾਤ ਇੱਕ ਨੁਕਤਾ-ਏ-ਨਿਗਾਹ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਆ — ਆਪਣੀ ਸਮਝ ਮੂਜਬ!

ਮਗਰ ਏਸ *man-made '84* — ਸਾਕਾ ਨੀਲਾ ਤਾਰਾ ਜਮ੍ਹਾਂ ਓਸ ਤੋਂ ਉਪਜੇ ਮਗਰਲੇ ਪ੍ਰਤੀਕਰਮ-ਦਰ-ਪ੍ਰਤੀਕਰਮ ਨੂੰ ਭੁੱਲ ਜਾਣ ਬਾਰੇ ਦਿੱਤੀ ਜਾਂਦੀ ਨਸੀਅਤ ਬਾਰੇ ਚਰਚਾ ਤੋਂ ਪਹਿਲਾਂ ਆਦ-ਜੁਗਾਦੀ ਰੱਬੀ-ਚੁਰਾਸੀ ਨੂੰ ਘੋਖਣਾ, ਕਿਸੇ ਹੱਦ ਤੱਕ, ਜ਼ਰੂਰੀ ਬਣਦਾ ਸੀ; ਇਹ ਕਿਉਂ ਵਾਜਬ ਅਤੇ ਜ਼ਰੂਰੀ ਸੀ : ਤਾ ਕਿ ਸਾਨੂੰ ਸਮਝ ਪੈ ਸਕੇ ਪਈ ਰਹੱਸਮਈ ਰੱਬੀ-ਚੁਰਾਸੀ (God-made) ਦੀ ਕਾਰਜਸ਼ੀਲਤਾ ਕੀਕਣ ਆਪਣਾ ਕਰਤੱਬ ਪਾਲਦੀ ਰਹਿੰਦੀ ਆ; ਤੇ ਉਹਦੇ ਮੁਕਾਬਲੇ 'ਚ ਇਹ ਵਿਚਾਰ ਅਧੀਨ *man-made '84* (ਸੰਨ 1984) ਨੇ ਕੀ ਕੀ ਕਾਰੇ ਕੀਤੇ ਸਨ!

## ਜਬੈ ਬਾਣ ਲਾਗਯੋ ਤਬੈ ਰੋਸ ਜਾਗਯੋ

ਉਪਰੋਕਤ ਰੱਬੀ ਚੁਰਾਸੀ ਦੀ ਚਰਚਾ ਮਨੁੱਖੀ ਮਾਨਸਿਕਤਾ ਦੇ ਸਿਰਫ਼ ਇੱਕ ਪਹਿਲੂ ਉੱਤੇ ਈ ਚਾਨਣ ਪਾਉਂਦੀ ਆ — ਸਮੁੱਚੇ ਉੱਤੇ ਨਹੀਂ; ਮਨੁੱਖੀ ਮਾਨਸਿਕਤਾ — ਕਰਮ, ਪ੍ਰਤੀਕਰਮ — ਦਾ, ਕੁਦਰਤ ਵੱਲੋਂ ਸਾਜਿਆ, ਇੱਕ ਦੂਸਰਾ ਪੱਖ ਵੀ ਹੈਗਾ : 'ਜਬੈ ਬਾਣ ਲਾਗਯੋ ਤਬੈ ਰੋਸ ਜਾਗਯੋ' ਵਾਲਾ; ਕਾਦਰ ਨੇ ਮਨੁੱਖ ਦੀ ਹਸਤੀ ਸਿਰਫ਼ ਖਾਣ, ਹੱਗਣ ਅਤੇ ਸੌਣ ਤੱਕ ਈ ਪਾਬੰਦ/ਸੀਮਤ ਨਹੀਂ ਰੱਖੀ; ਉਹ 'ਹਿਮਤੇ ਮਰਦਾਂ ਮੱਦਦੇ ਖ਼ੁਦਾ' ਦੀ

ਗੁੜ੍ਹਤੀ ਤੋਂ ਵੀ ਇਨਸਾਨ ਨੂੰ ਵਾਂਝਿਆਂ ਨਹੀਂ ਰੱਖਦਾ! ਏਸ ਲਈ ਕਈ ਨਾਜ਼ੁਕ ਪ੍ਰਸਥਿਤੀਆਂ 'ਚ ਬੰਦੇ ਵਾਸਤੇ, ਤੱਟ-ਫੱਟ (ਲੜਾਈ ਦੇ ਢਾਈ ਫੱਟ) ਵਾਲੇ ਵਿਧੀ ਵਿਹਾਰ ਦੇ ਪ੍ਰਯੋਗ ਨੂੰ ਲਾਜ਼ਮੀ (indispensable) ਸਮਝਦਿਆਂ, ਜ਼ਾਲਿਮ/ਧੱਕੜ ਨਾਲ ਦੋ ਹੱਥ ਕਰਨਾ ਗ਼ੈਰ-ਵਾਜਬ ਨਹੀਂ ਹੋਇਆ ਕਰਦਾ; ਜਦੋਂ ਕਿਸੇ ਵਿਅਕਤੀ ਨੂੰ ਆਪਣੀ ਸਰੀਰਕ ਹੋਂਦ ਦੇ ਬਚਾਓ ਵਾਸਤੇ ਫੌਰੀ ਪ੍ਰਤੀਕਰਮ ਕਰਨਾ ਅਵੱਸ਼ਕ ਬਣ ਜਾਵੇ ਨਾ, ਉਹਦੇ ਲਈ ਟੱਕਰ ਦੀ ਵਿਧੀ ਦਾ ਹਰ, ਮੁਨਾਸਬ, ਹੀਲਾ ਵਰਤਣਾ ਉਹਦਾ ਇਖ਼ਲਾਕੀ/ਰੱਬੀ ਹੱਕ-ਹਕੂਕ ਬਣ ਜਾਂਦੈ – ਯਾਨਿ ਕਿ, 'ਐਵਰੀ ਥਿੰਗ ਇਜ਼ ਫ਼ੇਅਰ ਇੰਨ ਲੱਵ ਐਂਡ ਵਾਰ' ਵੀ ਠੀਕ ਹੋ ਸਕਦੈ; ਜਾਂ ਫੇਰ ਸਮੇਂ ਦੀ ਨਾਜ਼ੁਕਤਾ ਅਨੁਸਾਰ: *ਵਖਤੁ ਵੀਚਾਰੇ ਸੁ ਬੰਦਾ ਹੋਇ* ਵਾਲੇ ਮਸਲਹਤੀ ਸਿਧਾਂਤ ਦੇ ਪ੍ਰਯੋਗ ਦੁਆਰਾ ਸਹਿਜਮਤੇ ਦੀ ਸਚਿਆਰੂ ਵਿਉਂਤਬੰਦੀ (thoughtful planning)ਅਤੇ ਪ੍ਰਪੱਕ ਪੈਰਵੀਂ ਕਰਦਿਆਂ ਯੋਜਨਾਬੱਧ ਠੋਸ ਪ੍ਰਯਤਨ ਕਰਨਾ ਵੀ ਹੱਕ ਬਜਾਨਬ ਬਣ ਜਾਂਦੈ!

> *ਨੋਟ :* ਪੰਚਮ ਗੁਰੂ ਅਰਜਨ ਦੇਵ ਅਤੇ ਨੌਂਵੇਂ ਪਾਤਸ਼ਾਹ ਗੁਰੂ ਤੇਗ਼ ਬਹਾਦਰ ਨੇ, ਸ਼ਹੀਦੀ ਵੇਲੇ, ਆਪਣੀ ਪ੍ਰਸਥਿਤੀ ਤੇ ਸਮਕਾਲੀ ਹਾਲਾਤ ਦੇ ਮਦਿਨਜ਼ਰ ਲੜਾਈ ਦੇ ਢਾਈ ਫੱਟਾਂ ਵਾਲਾ ਵਸੀਲਾ ਨਾ ਅਪਣਾਇਆ – ਹਾਲਾਤ ਏਸ ਦੇ ਅਨੁਕੂਲ ਨਹੀਂ ਸਨ; ਹਾਂ, ਦ੍ਰਿੜ੍ਹਤਾ ਤੇ ਸਿਰੜ੍ਹਤਾ ਦਾ ਜੋ ਲਾਜਵਾਬ ਨਮੂਨਾ ਉਹਨਾਂ, ਸ਼ਹੀਦੀ ਵੇਲੇ, ਪੇਸ਼ ਕੀਤਾ, ਉਹ ਕਾਰਜ ਸਮੇਂ ਦੀ ਸਿਥਾਪਤੀ (ਮੁਗ਼ਲ ਹਕੂਮਤ) ਦਾ ਰੇਤ 'ਚ ਨੱਕ ਰਗੜਨ ਵਰਗਾ ਅਜ਼ੀਮ ਹੋ ਨਿੱਬੜਦਾ ਏ!
>
> ਇਹੋ ਸਬੱਬ ਸੀ: ਫੇਰ ਅਨੁਕੂਲ ਬਣੀਆਂ ਪ੍ਰਸਥਿਤੀਆਂ ਪਾਰੋਂ ਛਟਮ ਪੀਰ ਗੁਰੂ ਹਰਗੋਬਿੰਦ ਸਾਹਿਬ ਅਤੇ ਪੰਥ ਦੇ ਵਾਲੀ ਗੁਰੂ ਦਸਮੇਸ਼ ਨੇ 'ਲੜਾਈ ਦੇ ਢਾਈ ਫੱਟ' ਨੂੰ ਵੀ, ਸਮੇਂ ਦੀ ਲੋੜ ਅਨੁਸਾਰ, ਐਸੀ ਮੁਹਾਰਤੀ-ਜੁਗਤ ਨਾਲ ਵਰਤਿਆ ਕਿ ਉਹਨਾਂ ਦੀ ਸੂਰਮਤਾਈ ਅਤੇ ਯੁੱਧ-ਪ੍ਰਬੀਨਤਾ ਨੂੰ ਦੁਸ਼ਮਣ ਨੂੰ ਵੀ ਸਜਦਾ ਕਰਨਾ ਪਿਆ! ਜ਼ਫ਼ਰਨਾਮੇ ਦਾ, ਬੇਨਜ਼ੀਰ, ਇੱਕ ਇੱਕ ਲਫ਼ਜ਼ ਏਸੇ ਨੀਤੀ ਦੀ ਚੜ੍ਹਦੀ ਕਲਾ ਦਾ ਭਰਪੂਰ ਪ੍ਰਮਾਣ ਪੇਸ਼ ਕਰਦੈ – ਜੀਹਦੇ ਚੰਦ ਸ਼ਿਅਰਾਂ ਦਾ, ਪੰਜਾਬੀ ਰੂਪ 'ਚ, ਹੇਠਾਂ ਮੁਲਾਹਜ਼ਾ ਫ਼ਰਮਾਓ:
>
> ਬੁੱਤਸ਼ਿਕਨਾ ਬੁੱਤਪ੍ਰਸਤਾਂ ਨਾਲ ਤੂੰ ਲਾਈ ਯਾਰੀ,<br>
> ਤੇਰਾ ਪਰਖ ਲਿਆ ਦੀਨ ਈਮਾਨ ਮੀਆਂ।<br>
> ਹੱਥ ਵਿਖਾਏ ਜਿਹੜੇ ਸਿੰਘਾਂ ਗੜ੍ਹੀ ਅੰਦਰ,<br>
> ਹਸ਼ਰ ਤੀਕ ਵਾਰਾਂ ਗਾਊ ਜਹਾਨ ਮੀਆਂ।<br>
> ਤੇਰੇ ਘੁਮੰਡੀ ਫ਼ੌਜਦਾਰਾਂ ਮੈਥੋਂ ਹਾਰ ਖਾਧੀ,<br>
> ਅੜ ਸਕੇ ਨਾ ਵਿੱਚ ਮੈਦਾਨ ਮੀਆਂ।<br>
> ਤੈਨੂੰ ਘੁਮੰਡ ਏ ਫ਼ੌਜਾਂ ਖ਼ਜ਼ਾਨਿਆਂ 'ਤੇ,<br>
> ਮੈਨੂੰ ਓਟ ਏ ਇੱਕ ਭਗਵਾਨ ਮੀਆਂ।<br>
> ਤੇਰੇ ਡੌਲਿਆ ਵਿੱਚ ਜੇ ਜਾਨ ਹੈਗੀ,<br>
> ਆ ਸਾਮ੍ਹਣੇ ਤੋੜਾਂ ਗੁਮਾਨ ਮੀਆਂ।<br>
> ਤੂੰ ਸੋਚਿਆ 'ਸਪੋਲੀਏ' ਮਾਰ ਮੁਕਾ ਦਿੱਤੇ,<br>
> ਅਜੇ ਨਾਗ ਸ਼ੂਕਣੇ ਵਿੱਚ ਅਸਮਾਨ ਮੀਆਂ।

## ਇਤਿਹਾਸ ਭੁੱਲਣ ਲਈ ਨਹੀਂ ਹੁੰਦਾ

ਦੋਸਤੋ! ਉਪਰੋਕਤ ਨੋਟ (ਹਵਾਲਾ) ਦੇਣ ਤੋਂ ਮੇਰਾ ਮਨੋਰਥ ਆ:

(ੳ) ਛਟਮ ਗੁਰੂ ਅਤੇ ਦਸਮ ਪਾਤਸ਼ਾਹ ਇਹ ਨਹੀਂ ਸਨ ਭੁੱਲੇ (ਭੁੱਲ ਸਕਦੇ ਵੀ ਨਹੀਂ ਸਨ): ਭਈ ਸਮੇਂ ਦੀ ਸਿਥਾਪਤੀ (ਮੁਗ਼ਲ ਹਕੂਮਤ) ਨੇ ਪੰਜਵੇਂ ਅਤੇ ਨੌਵੇਂ ਪੀਰਾਂ ਨਾਲ ਕੀ ਕਹਿਰ ਗੁਜ਼ਾਰਿਆ ਸੀ – ਬਿਲਾ ਵਜ੍ਹਾ ਸੁਧਾ ਧੱਕਾ; ਅਤੇ,

(ਅ) ਛੇਵੇਂ ਅਤੇ ਦਸਵੇਂ ਪਾਤਸ਼ਾਹਾਂ ਵੱਲੋਂ, ਪੰਜਵੇਂ ਅਤੇ ਨੌਵੇਂ ਗੁਰੂਆਂ ਦੀ ਸ਼ਹਾਦਤ ਦਾ ਗਹਿਰਾ ਨਰੀਖਣ ਕੀਤਾ ਗਿਆ; ਤੇ ਸੰਸਾਰ ਦੇ ਇਤਿਹਾਸ ਤੋਂ ਸੇਧ ਲੈਂਦਿਆਂ ਨਤੀਜਾ ਕੱਢਿਆ: 'ਲਾਤੋਂ ਕੇ ਭੂਤ ਬਾਤੋਂ ਸੇ ਨਹੀਂ ਮਾਨਾ ਕਰਤੇ!' ਯਕੀਕਨ ਤੌਰ ਉੱਤੇ ਵਿਲੱਖਣ ਦਿੱਬ ਦ੍ਰਿਸ਼ਟੀ ਦੇ ਮਾਲਕ ਛੇਵੇਂ ਅਤੇ ਦਸਵੇਂ ਪਾਤਸ਼ਾਹਾਂ ਨੂੰ ਇਲਮ ਸੀ: ਕੌਰਵਾਂ ਦੇ ਧੱਕੇ ਨੂੰ ਠੱਲ੍ਹ ਪਾਉਣ ਲਈ ਪਾਂਡਵਾਂ ਨੂੰ, ਸਾਰੇ ਹੋਰ ਚਾਰੇ ਮੁੱਕਿਆਂ ਤੋਂ, ਅਖ਼ੀਰ ਸ਼ਸ਼ਤਰਾਂ ਦਾ ਪ੍ਰਯੋਗ ਕਰਨਾ ਜ਼ਰੂਰੀ ਬਣ ਗਿਆ ਸੀ – ਧਾਰਮਕ, ਇਨਸਾਨੀ ਅਤੇ ਇਖ਼ਲਾਕੀ ਨਜ਼ਰੀਏ ਤੋਂ ਦਰੁਸਤ ਅਤੇ ਜੀਹਦੀ ਪੁਸ਼ਤਪਨਾਹੀ ਭਗਵਾਨ-ਰੂਪ ਕ੍ਰਿਸ਼ਨ ਮਹਾਰਾਜ ਨੇ ਖ਼ੁਦ ਕੀਤੀ ਸੀ; ਯਾਨੀ ਜ਼ਾਲਿਮ ਦੇ ਜ਼ੁਲਿਮ ਅਤੇ ਧੱਕੇ ਨੂੰ ਨਾ ਭੁੱਲਦਿਆਂ/ਵਿੱਸਰਦਿਆਂ ਉਹਦੇ ਨਾਲ ਟੱਕਰ ਲਾਉਣੀ ਪਰਮਾਤਮਾ ਦੀ ਇੱਛਾ ਪੂਰਤੀ ਕਰਨ ਦੇ ਤੁੱਲ ਸਮਝੀ ਗਈ; ਯਾਨਿ ਕਿ, ਜ਼ੁਲਿਮ ਨੂੰ ਮਲੀਆ ਮੇਟ ਕਰਨਾ ਰੱਬ ਦੀ ਰਜ਼ਾ 'ਚ ਇੱਕ ਸ਼ਵਾਬ (ਖ਼ੁਸ਼ੀ) ਹੋ ਨਿੱਬੜੀ – ਚੰਗੇ ਭਾਗ ਵੀ!

***ਨੋਟ :*** ਜੇ ਪਾਂਡਵ ਅਤੇ ਕ੍ਰਿਸ਼ਨ ਭਗਵਾਨ ਕੌਰਵਾਂ ਦੇ ਜ਼ੁਲਮ-ਓ-ਸਿੱਤਮ ਨੂੰ ਭੁੱਲ ਜਾਂਦੇ ਤਾਂ ਮਹਾਂਭਾਰਤ ਦੇ ਯੁੱਧ ਰਾਹੀਂ ਪਾਪ ਦੀ ਖੈ ਕਰ ਕੇ ਸੱਚ ਦੀ ਜੈ ਦਾ ਝੰਡਾ ਬੁਲੰਦ ਨਹੀਂ ਸੀ ਹੋਣਾ – ਏਸ ਅਹਿਮ ਤਵਾਰੀਖ਼ ਨੇ ਜਨਮ ਈ ਨਹੀਂ ਸੀ ਲੈਣਾ! ਜ਼ੁਲਿਮ ਨੂੰ ਭੁੱਲਣ ਵਾਲਿਆਂ ਉੱਤੇ, ਭੂਏ ਹੋਏ ਜ਼ਾਲਮਾਂ/ਧੱਕੜਾਂ ਨੇ, ਹੋਰ ਵੱਧ ਮਾਤਰਾ 'ਚ ਜ਼ੁਲਿਮ ਜਾਰੀ ਰੱਖਣੇ ਸਨ – ਕਰਦੇ ਰਹਿਣਾ ਸੀ!

ਏਸ ਸਰਬ ਪ੍ਰਵਾਨਤ ਭਾਰਤੀ ਤਵਾਰੀਖ਼ੀ ਉਧਾਰਨ ਦੇ ਸਪੱਸ਼ਟ ਅਤੇ ਨਿਰਸੰਦੇਹ ਸਿੱਟੇ ਵਜੋਂ, ਬੇਝਿੱਜਕ, ਆਖਿਆ ਜਾ ਸਕਦੈ: ਕਿਸੇ ਇਹਸਾਨਫ਼ਰਾਮੋਸ਼ੀ ਵਾਂਙ ਈ ਕਿਸੇ ਧੱਕੇ/ਜ਼ੁਲਿਮ ਨੂੰ ਭੁੱਲਣਾ ਇਨਸਾਨੀ/ਇਖ਼ਲਾਕੀ ਕਿਰਦਾਰ ਦਾ ਇਹ ਨਾ ਸਿਰਫ਼ ਦੀਵਾਲੀਆਪਣ ਈ ਹੁੰਦੈ, ਸਗੋਂ ਰੱਬੀ ਰਜ਼ਾ ਦੀ ਉਲੰਘਣਾ ਵੀ ਬਣ ਜਾਂਦੀ ਆ – ਬੁਜ਼ਦਿਲੀ ਅਤੇ ਬੇਗ਼ੈਰਤੀ ਉਲੰਘਣਾ; ਜ਼ਾਲਿਮ ਦੇ ਹੱਥ ਨੂੰ ਨਾ ਰੋਕਣਾ ਖ਼ੁਦ ਜ਼ੁਲਿਮ ਨੂੰ ਬੜ੍ਹਾਵਾ ਦੇਣਾ ਈ ਸਿੱਧ ਹੋਇਆ ਕਰਦੈ – ਸੰਸਾਰ ਦੇ ਦਾਨਸ਼ਵਰ ਅਤੇ ਇਤਿਹਾਸ ਇਹਦੀ ਗਵਾਹੀ ਭਰਦੇ ਆ! ਮਿਸਾਲ ਵਜੋਂ ਜਿਵੇਂ: ਬਿੱਲੀ (ਜ਼ਾਲਿਮ) ਦੀ ਹੋਂਦ ਤੋਂ, ਕਬੂਤਰ ਵੱਲੋਂ ਖ਼ੁਦ ਨੂੰ ਗੁਮਰਾਹ ਕਰਨ ਲਈ ਅੱਖਾਂ ਮੀਟਣੀਆਂ, ਯਾਨਿ ਕਿ, ਬਿੱਲੀ ਦੀ ਵਜੂਦੀ-ਹਕੀਕਤ ਨੂੰ ਭੁੱਲਣਾ/ਵਿੱਸਰਨਾ 'ਮੌਤ ਨੂੰ ਮਾਸੀ' ਕਹਿਣਾ ਈ ਸਾਬਤ ਹੋਇਆ ਕਰਦੈ – ਅਤੇ ਬਿੱਲੀ ਨੂੰ ਨਿੱਤ ਨਵੇਂ ਸ਼ਿਕਾਰ (ਜ਼ੁਲਿਮ) ਲਈ ਉਤਸ਼ਾਹ ਕਰਨਾ ਵੀ!

ਬਾਕੀ, ਕਿਸੇ ਜ਼ਾਲਿਮ ਦੇ ਜ਼ੁਲਿਮ ਨੂੰ ਯਾਦਦਾਸ਼ਤ 'ਚੋਂ ਖ਼ਾਰਜ ਕਰਨ (ਭੁੱਲਣ) ਨਾਲ ਕੋਈ ਗਰੰਟੀ ਨਹੀਂ ਮਿਲਦੀ ਹੁੰਦੀ: ਜ਼ਾਲਿਮ ਅੱਗੋਂ ਤੋਂ ਮਹਾਤਮਾ ਬੁੱਧ ਬਣ ਜਾਵੇ ਗਾ – ਯਾਨਿ ਕਿ ਉਹ ਹੋਰ ਜ਼ੁਲਿਮ ਕਰਨ ਤੋਂ ਤੌਬਾ ਕਰ ਲਵੇ ਗਾ; ਅਸਲ 'ਚ ਹਕੀਕਤ,

ਸੰਸਾਰ ਦੇ ਇਤਿਹਾਸ ਮੁਤਾਬਿਕ, ਏਸ ਦੇ ਉਲਟ ਗਵਾਹੀ ਭਰਦੀ ਆ; ਸਦਾ ਮਾੜੇ ਉੱਤੇ ਈ ਘੜੰਮ ਹੁੰਦੀ ਆਈ ਆ—ਆਦਿ ਕਾਲ ਤੋਂ; ਜੇ ਤੇ ਜਦੋਂ ਵੀ ਜ਼ਾਲਿਮ/ਧੱਕੜ ਸਿੱਤਮ ਕਰਨ ਤੋਂ ਰੁਕਦੈ ਨਾ, ਉਹਦਾ ਵਾਹਿਦ ਤੇ ਪ੍ਰਮੁੱਖ ਕਾਰਨ, ਸਦਾ ਈ, ਮਜ਼ਲੂਮ ਵੱਲੋਂ ਜ਼ਾਲਿਮ ਦੇ ਦੰਦ ਖੱਟੇ ਕਰਨਾ ਈ ਬਣਦਾ ਆਇਆ ਏ (ਮਿਸਾਲ ਵਜੋਂ ਸਿੰਘ ਸੂਰਮਿਆਂ ਵੱਲੋਂ ਨਾਦਰਸ਼ਾਹ, ਅਬਦਾਲੀ ਅਤੇ ਦਿੱਲੀ ਨੂੰ ਮਾਤ ਦੇਣੀ)! ਨਹੀਂ ਤਾਂ 'blaming the victim' ਅਨੁਸਾਰ ਜ਼ਾਲਿਮ/ਧੱਕੜ ਉਲਟਾ ਮਜ਼ਲੂਮ ਸਿਰ, ਕੋਈ ਨਾ ਕੋਈ, ਊਜ ਮੜ੍ਹ ਕੇ ਓਸ ਉੱਤੇ ਆਪਣੀ ਵਹਿਸ਼ਤ ਸਵਾਰ ਰੱਖਦਾ ਈ ਰਹਿੰਦਾ ਏ, ਅਤੇ, ਉਹਨੂੰ ਜਾਇਜ਼ ਵੀ ਆਖੀ ਜਾਊ (ਮਿਸਾਲ : ਸਾਕਾ ਨੀਲਾ ਤਾਰਾ ਵਾਲੀ ਅਤੇ ਮਗਰਲੀ ਸਰਕਾਰੀ ਜਮ੍ਹਾਂ ਬਹੁ-ਗਿਣਤੀ ਜਮ੍ਹਾਂ ਟੋਡੀ ਸਿੱਖ ਲੀਡਰਾਂ ਵੱਲੋਂ ਕੀਤੀ ਦੂਸ਼ਨ-ਬਾਜ਼ੀ)!

ਵੈਸੇ ਸਮੁੱਚੇ ਸੰਸਾਰ ਦੇ ਸੰਦਰਭ 'ਚ ਕੁੱਛ ਐਸੀਆਂ ਮਿਸਾਲਾਂ, ਛੋਟੀਆਂ-ਵੱਡੀਆਂ, ਵੀ ਲੱਭੀਆਂ ਜਾ ਸਕਦੀਆਂ ਨੇ ਜਦੋਂ ਕਿਸੇ ਜ਼ਾਲਿਮ/ਧੱਕੜ ਨੇ, ਹਾਲਾਤ ਵੱਸ, ਆਪ ਤੋਂ ਕਮਜ਼ੋਰ/ਮਜ਼ਲੂਮ ਵੱਲ ਦੋਸਤੀ ਦਾ ਹੱਥ ਵੀ ਵਧਾਇਆ ਹੋਵੇ; ਮਗਰ ਜਦੋਂ ਕਦੀ ਵੀ ਏਦਾਂ ਹੁੰਦੈ ਨਾ, ਓਦੋਂ, ਜ਼ਾਲਿਮ ਦੀ ਐਸੀ ਮਾਨਸਿਕ ਤਬਦੀਲੀ ਉਹਦੇ ਦਿਲ 'ਚ ਰਹਿਮ-ਓ-ਕਰਮ ਦੀ ਭਾਵਨਾਂ ਪਾਰੋਂ ਕਰਵਟ ਨਹੀਂ ਲੈਂਦੀ; ਐਸੀ ਕਰਵਟ ਦਾ ਅਸਲੀ ਸਬੱਬ ਹੁੰਦੈ : ਕਮਜ਼ੋਰ ਵੱਲੋਂ ਸ਼ਕਤੀਵਾਨ ਬਣ ਕੇ 'ਹੱਥਾਂ ਬਾਝ ਕਰਾਰਿਆਂ ਵੈਰੀ ਮਿਤ ਨਾ ਹੋ' ਦਾ ਦਾਰੂ ਵਰਤਨ ਨਾਲ ਈ; ਜਦੋਂ ਕਿਸੇ ਜ਼ਾਲਿਮ/ਧੱਕੜ ਨੂੰ ਭਾਸਨ ਲੱਗ ਜਾਵੇ ਨਾ : ਹੁਣ ਉਹਦਾ ਸ਼ਿਕਾਰ/ਮਜ਼ਲੂਮ ਉਹਦੀ ਆਪਣੀ ਈ ਸੰਘੀ 'ਚ ਹੱਥ ਦੇਣ ਦੇ ਸਮਰੱਥ ਹੋ ਗਿਆ ਏ ਓਦੋਂ ਉਹ, ਆਪਣੀ ਪਿਛਲੀ ਬਣੀ ਭੱਲ ਬਚਾਉਣ ਖ਼ਾਤਰ, ਮੂੰਹ ਰੱਖਣੀ ਲਈ, ਮਿੱਤਰਤਾ ਦਾ ਹੱਥ ਵਧਾਉਣ ਲੱਗ ਪੈਂਦੈ : ਆਓ ਪਿਛਲੀ ਹੋਈ ਬੀਤੀ ਨੂੰ ਭੁੱਲ ਜਾਈਏ! ਸੰਨ 1984-95 ਤੱਕ ਵਾਲੇ ਜ਼ਾਲਿਮ ਹੁਣ ਇਹੀ ਚਾਹੁੰਦੇ ਪਏ ਆ!

## ਡਰਪੋਕ ਅਤੇ ਸਵਾਰਥੀ ਸਿੱਖ ਸਰ.ਗਣੇ

ਯਾਦ ਰਹਵੇ : ਗ਼ਰੀਬੀ ਅਤੇ ਗ਼ੁਲਾਮੀ ਵਾਂਙ ਨਿਰਬਲਤਾ (ਬਲਹੀਣਤਾ) ਵੀ ਇੱਕ ਵੱਡੀ ਲਾਅਨਤ ਏ; ਮੌਜੂਦਾ ਦੌਰ ਵਿੱਚ ਸਿੱਖ ਕੌਮ, ਖ਼ਾਸ ਕਰ ਕੇ ਸਿੱਖ ਡਰਪੋਕ ਅਤੇ ਸਿਧਾਂਤਹੀਣ ਲੀਡਰਸ਼ਿਪ, ਦੀ ਕਾਰਗੁਜ਼ਾਰੀ ਚਿੱਟੇ ਦਿਨ ਵਾਂਙ ਸਪੱਸ਼ਟ ਆ — ਗ਼ਦਾਰੀ ਅਤੇ ਕੌਮ-ਮਾਰੀ ਦੇ ਨੁਕਤਾ ਨਿਗਾਹ ਤੋਂ; ਇਹ ਦਿੱਲੀ ਅਤੇ ਹਿੰਦੂਤਵ (ਹਿੰਦੂ ਅਵਾਮ ਨਹੀਂ) ਦੇ ਅਲੰਮਬਰਦਾਰਾਂ ਦੀ ਕਨੀਜ਼ ਬਣ ਕੇ ਉਹਨਾਂ ਦੇ ਸੁਰ ਤਾਲ ਉੱਤੇ ਨੱਚਦੀ ਆਪਣੀਆਂ ਕੁਰਸੀਆਂ/ਜਾਇਦਾਦਾਂ/ਪਰਿਵਾਰਾਂ ਦੀ ਖ਼ੈਰ ਖ਼ੈਰੀਅਤ ਲਈ ਦਿਨ-ਰਾਤ ਉਹਨਾਂ ਤੋਂ ਸਿਆਸੀ ਖ਼ੈਰਾਤ ਮੰਗਦੀ ਰਹਿੰਦੀ ਆ — ਪੰਥ ਦੀ ਕੀਮਤ ਉੱਤੇ!

ਏਸ ਕਰ ਕੇ ਕਈ ਐਸੇ ਕੌਮ-ਘਾਤਕ, ਪੇਟ-ਪ੍ਰਸਤ, ਕੁਨਬਾ-ਪਰਵਰ, ਕੁਫ਼ਰ ਦੀਆਂ ਪੰਡਾਂ, ਸਿਰੇ ਦੇ ਬੇਈਮਾਨ, ਰਾਹਕਾਰ ਅਤੇ ਬੁਜ਼ਦਿਲ ਸਿੱਖ ਸਰ.ਗਨਿਆਂ ਦਾ ਵੀ ਚੁਰਾਸੀ ਨੂੰ 'ਭੁੱਲ' ਜਾਣ ਦਾ ਰਾਗ ਅਲਾਪਣਾ ਕੋਈ ਨਵੀਂ ਹੈਰਾਨੀ ਨਹੀਂ ਸਿਰਜਦਾ; ਇਹ ਪੰਥ-ਘਾਤੀ ਪਾਖੰਡਬਾਜ਼ ਦਿੱਲੀ ਦੇ ਸਿਆਸੀ-ਬਿਊਟੀ-ਪਾਰਲੋਰ 'ਚੋਂ ਆਪਣੇ ਹੱਥਾਂ ਨੂੰ ਸੱਤਾ ਦੀ ਮਹਿੰਦੀ ਲਵਾਉਣ ਅਤੇ ਬਾਹਾਂ 'ਚ ਅਧੀਨਗੀ ਦਾ ਚੂੜਾ/ਚੂੜੀਆਂ ਪਵਾਉਣ ਨੂੰ ਇੱਕ ਵੱਡੀ ਪ੍ਰਾਪਤੀ ਸਮਝਣ 'ਚ ਫ਼ਖ਼ਰ ਮਹਿਸੂਸ ਕਰਦੇ ਥੱਕਦੇ ਨਹੀਂ — ਏਸ ਗ਼ਨੀਮਤ ਨੂੰ ਹੁੱਭ ਕੇ ਦੱਸੀ ਵੀ ਜਾਂਦੇ ਰਹਿੰਦੇ ਆ; ਇਹਨਾਂ 'ਦਾੜ੍ਹੀਦਾਰ ਜਨਸੰਗੀਆਂ'—1984

ਦੇ ਦਿੱਲੀ ਦੇ ਸਹਿ-ਖਲਨਾਇਕਾਂ — ਹਿੰਦੂਤਵ ਦੇ ਤਾਲ ਉੱਤੇ, 'ਭੁੱਲ ਜਾਓ '84 ਨੂੰ' ਦੀਆਂ ਸੁਰਾਂ ਕੱਢਣਾ ਸਮਝ ਤੋਂ ਬਾਹਿਰ ਨਹੀਂ; ਮਗਰ ਖੇਰੂੰ-ਖੇਰੂੰ ਹੋ ਚੁੱਕਾ ਸਿੱਖ ਪੰਥ (ਵੈਸੇ ਹੁਣ ਸਿੱਖ ਪੰਥ ਮਹਿਜ਼ ਇੱਕ ਕਾਗ਼ਜ਼ੀ ਵਜੂਦ ਈ ਰਹਿ ਗਿਐ; ਕੁੱਤੇ-ਬਿੱਲੇ ਸਾਧਾਂ ਦੀ ਚਰਨ-ਛੋਹ ਨੂੰ ਤਰਸਨ ਵਾਲੇ ਲੋਕ ਪੰਥ ਨਹੀਂ ਅਖਵਾ ਸਕਦੇ); ਇਹਨਾਂ ਕਈ ਦਗ਼ੇਬਾਜ਼ ਸਿੱਖ ਲੀਡਰਾਂ ਦੇ ਡਮਰੂ ਉੱਤੇ, ਸਾਧਾਂ ਦਾ ਪਛਲੱਗ ਲਾਣਾ ਜਮੂਰਿਆਂ ਵਾਂਙ ਹੁੰਗਾਰੇ ਭਰਦਾ ਹਾਂ 'ਚ ਹਾਂ ਨਾਲ ਪਟਾਕੀ ਜਾਂਦੇ — ਮੁੱਠੀ ਭਰ ਪੰਥਕ ਪ੍ਰਵਾਨਿਆਂ ਤੋਂ ਬਿਨਾਂ! ਏਥੇ ਮੈਨੂੰ ਗੁਰਬਾਣੀ ਦ੍ਰਿਸ਼ਟਾਂਤ ਚੇਤੇ ਆ ਰਿਹੈ:

> ਵਾਇਨਿ ਚੇਲੇ ਨਚਨਿ ਗੁਰ॥
> ਪੈਰ ਹਲਾਇਨਿ ਫੇਰਨਿ ਸਿਰ॥
> ਉਡਿ ਉਡਿ ਰਾਵਾ ਝਾਟੈ ਪਾਇ॥
> ਵੇਖੈ ਲੋਕੁ ਹਸੈ ਘਰਿ ਜਾਇ॥
> ਰੋਟੀਆ ਕਾਰਣਿ ਪੂਰਹਿ ਤਾਲ॥
> ਆਪੁ ਪਛਾੜਹਿ ਧਰਤੀ ਨਾਲਿ॥

ਪਰੇ ਚੁਰਾਸੀ (1984) ਵਾਲੇ ਪਰਿਪੇਖ 'ਚ ਹੁਣ 'ਰਾਵਾ' (ਖੇਹ), ਦਿੱਲੀ ਅਤੇ ਜਨਸੰਗੀਆਂ ਦੀ ਘੂਰੀ ਸਦਕਾ, ਸਿੱਖ-ਨਚਾਰ-ਲੀਡਰਾਂ ਦੇ ਸਿਰ 'ਚ ਨਹੀਂ ਪੈ ਰਿਹਾ; ਇਹ ਸ਼ਾਤਰ ਤੇ ਚਾਤਰ 'ਨਚਾਰ' ਜ਼ਲਾਲਤ ਭਰਿਆ '84 ਵਾਲਾ 'ਰਾਵਾ', ਅਸਲ 'ਚ, ਸਿੱਖ ਪੰਥ ਦੇ ਸਿਰ 'ਚ ਪਾਈ ਅਤੇ ਪਵਾਈ ਪਏ ਜਾਂਦੇ ਆ! ਕਿਉਂ? ਜਵਾਬ: ਕਿਉਂਕਿ ਕਈ ਮੀਸਨੇ ਤੇ ਮਚਲੇ ਸਿੱਖ-ਲੀਡਰ ਉਪਰੋਕਤ ਦੱਸੀਆਂ ਊਣਤਾਈਆਂ ਤੋਂ ਛੁੱਟ, ਕੌਮ ਦੀ ਸਹੀ ਅਗਵਾਈ ਨਾਤੇ, ਸਿਰਫ਼ ਨਾਅਹਿਲ (ਝੁੱਡੂ) ਈ ਨਹੀਂ; ਬਲ ਕਿ ਇਹਨਾਂ ਦੀ ਜ਼ਹਿਨੀ ਕਰਤੂਤ ਇਉਂ ਦੱਸੀ ਜਾ ਸਕਦੀ ਆ:

> ਲੰਗੋਟੇ ਮਾਂਗਵੇਂ ਤੇਲ ਉਧਾਰ ਲੈ ਕੇ,
> ਬੜ੍ਹਕਾਂ ਮਾਰਦੇ ਵਾਂਙ ਭਲਵਾਨ ਮੀਆਂ।
> ਤੁਹਾਨੂੰ ਗੱਲ ਦੱਸਾਂ ਇਹਨਾਂ ਲੀਡਰਾਂ ਦੀ,
> ਤੀਰ ਮਾਰਦੇ ਬਾਝ ਨਿਸ਼ਾਨ ਮੀਆਂ।
> ਭੁੱਖ ਨੰਗ ਨਾਲ ਸਦਾ ਰਹੇ ਘੁਲਦੇ,
> ਬਣੇ ਫਿਰਨ ਹੁਣ ਅੰਨ ਭਗਵਾਨ ਮੀਆਂ।
> ਮੁੱਛਾਂ ਕਰ ਥੱਲੇ ਦਿੱਲਿਉਂ ਖ਼ੈਰ ਮੰਗਣ,
> ਕਰ ਕੇ ਕੁੰਢੀਆਂ ਕੌਮ ਭਰਮਾਨ ਮੀਆਂ।

## ਭੁੱਲ ਜਾਓ '84 ਨੂੰ

'ਭੁੱਲ ਜਾਓ '84 ਨੂੰ' ਦੀ ਨਸੀਅਤ — ਅਸਲ 'ਚ ਇੱਕ ਗੁੱਝੀ ਛੇੜ ਮਸ਼ਕਰੀ — ਬਾਰੇ ਵਿਚਾਰ ਜਾਂ ਏਸ ਉੱਤੇ ਅਮਲ ਕਰਨ ਤੋਂ ਪਹਿਲਾਂ ਇਹਦੀ ਪਛੋਕੜ 'ਚ ਹਿੰਦੁਸਤਾਨੀ ਬਹੁ-ਗਿਣਤੀ (ਖ਼ਾਸ ਕਰ ਕੇ ਹਿੰਦੂਤਵ ਦਾ ਹਾਮੀ ਧੜਾ) ਦੀ ਦ੍ਰਿਸ਼ਟ-ਅਦ੍ਰਿਸ਼ਟ ਕਰਾਜਸ਼ੀਲਤਾ ਵੱਲ ਗ਼ੌਰ ਕਰਨਾ ਬਣਦੈ: ਕੀ 'ਭੁੱਲ ਜਾਓ '84 ਨੂੰ' ਦੀ ਮੁਹਾਰਨੀ ਪਿੱਛੇ ਕੋਈ ਗੁੱਝੇ ਸਬੱਬ ਜਾਂ ਮਨੋਰਥ ਵੀ ਹੋ ਸਕਦੇ ਨੇ? ਇਹਦੇ ਪਿੱਛੇ ਕੀ ਤੇ ਕਿੱਦਾਂ ਦੀ ਚਾਲਬਾਜ਼ੀ ਹੋ ਸਕਦੀ ਆ, ਵਗ਼ੈਰਾ ਵਗ਼ੈਰਾ?

ਹਾਂ, ਮੇਰੀ ਤੁੱਛ ਸਮਝ ਮੁਤਾਬਿਕ, ਸਬੱਬ/ਮਨੋਰਥ ਹੈਗਾ — ਤੇ ਇਹ ਮਨੋਰਥ ਆ ਇੱਕੋ-ਇੱਕ ਈ: ਸਿੱਖ ਲੋਕ ਬਹੁ-ਗਿਣਤੀ ਦਾ ਹਿੱਸਾ ਕਿਉਂ ਨਹੀਂ ਬਣਦੇ ? ਸਿੱਖ ਦੇ ਸਿਰ ਉੱਤੇ ਬੋਦੀ ਦੀ ਥਾਂ ਦਸਤਾਰ ਕਿਉਂ ਨਜ਼ਰੀਂ ਪਈ ਪੈਂਦੀ ਆ ? ਸਿੱਖ ਦੇ ਮੂੰਹ ਉੱਤੇ ਮੁੱਛ-ਦਾੜ੍ਹੀ (ਗੁਰੂ ਦੀ ਮੋਹਰ) ਦੇ ਵਿਲੱਖਣ ਰੂਪ — ਪਛਾਣ — ਨੂੰ ਸਦਾ ਸਦਾ ਲਈ ਖ਼ਤਮ ਕਰਨਾ ਏਂ: ਸਿੱਖਾਂ ਦਾ ਹਿੰਦੁਸਤਾਨ ਦੀ ਪੁਰਾਤਨ ਬੁੱਤਪ੍ਰਸਤੀ ਤੋਂ ਮੁਨਕਰ ਹੋ ਕੇ ਸਰਬੱਤ ਦੇ ਭਲੇ ਵਾਲੇ ਬ੍ਰਹਿਮੰਡੀ ਸ਼ਬਦ (ਗੁਰੂ ਗ੍ਰੰਥ ਸਾਹਿਬ) ਦੀ ਆਸਥਾ ਨਾਲੋਂ ਤੋੜ ਕੇ ਫੇਰ ਬੁੱਤਪ੍ਰਸਤੀ, ਵਿਸ਼ਨੂੰ, ਸ਼ਿਵ, ਮਹੇਸ਼ ਆਦਿ ਦੇ ਪੁਜਾਰੀ ਬਨਾਉਣਾ ਏਂ; ਮਗਰ ਦਸਮੇਸ਼ ਗੁਰੂ ਦਾ ਸੱਚਾ ਸੁੱਚਾ ਸਿੱਖ ਏਸ ਲੀਹੇ ਕਿਵੇਂ ਚੜ੍ਹੇ ਗਾ — (ਹਾਂ, ਦਾੜ੍ਹੀਦਾਰ ਜਨਸੰਗੀਆਂ ਦਾ ਭਰੋਸਾ ਹੈਣੀ)।

ਲੇਖ ਦੇ ਐਸ ਮੁਕਾਮ ਉੱਤੇ ਏਥੇ ਸਿੱਖ/ਸਿੰਘ ਦੀ ਏਸੇ ਪਛਾਣ (identity) ਬਾਰੇ — ਅਤੇ ਇਹਦੇ ਓਟ-ਆਸਰੇ ਦੀਆਂ ਲੇਲ੍ਹੜੀਆਂ ਕੱਢਣ ਵਾਲੇ ਅਕ੍ਰਿਤਘਣ ਲੋਕਾਂ ਦੇ ਇਤਿਹਾਸਕ ਤੱਥਾਂ ਵੱਲ — ਇਸ਼ਾਰਾ ਕਰਨਾ ਵੀ ਬਣਦੈ:

(ੳ) ਸਾਰਾ ਹਿੰਦੂ ਜਗਤ ਗੁਰੂ ਤੇਗ਼ ਬਹਾਦਰ ਜੀ ਨੂੰ 'ਹਿੰਦ ਦੀ ਚਾਦਰ', ਯਾਨਿ ਕਿ, ਹਿੰਦੁਸਤਾਨ ਦੀ ਇੱਜ਼ਤ ਆਬਰੂ ਨੂੰ ਕੱਜਣ ਵਾਲਾ ਪੜਦਾ (ਚਾਦਰ) ਮੰਨਦੈ; ਤਿਲਕ ਜੰਞੂ ਦਾ ਰਾਖਾ ਵੀ; ਨੌਵੇਂ ਪਾਤਸ਼ਾਹ ਨੂੰ ਹਿੰਦੁਸਤਾਨ ਦੀ ਹਿੰਦੂ-ਪੱਤ ਅਤੇ ਵਜੂਦ (ਹੋਂਦ) ਦਾ ਮੁਹਾਫ਼ਿਜ਼ ਵੀ ਤਸਲੀਮ ਕੀਤਾ ਜਾਂਦੈ;

*ਟਿੱਪਣੀ :* ਜਦੋਂ ਸਮੁੱਚਾ ਸਿੱਖ ਸਰੂਪ, ਗਾਤਰੇ ਦੀ ਥਾਂ ਜਨਿਊ ਪਾ ਕੇ, ਜਨਸੰਗੀ ਸ਼ਕਲ-ਓ-ਸ਼ਬਾਹਤ (ਦਸਤਾਰੋਂ ਵਾਂਝੀ) 'ਚ ਘੁਲ-ਮਿਲ ਗਿਆ ਨਾ, ਓਦੋਂ ਇਹਨਾਂ ਈ ਬ੍ਰਾਹਮਣੀ ਸ਼ਾਤਰਾਂ ਨੇ ਏਸ ਉਪਰੋਕਤ ਇਤਿਹਾਸਕ ਸੱਚ (ਗੁਰੂ ਤੇਗ਼ ਬਹਾਦਰ ਦੇ ਹਿੰਦ ਦੀ ਚਾਦਰ) ਨੂੰ ਵੀ ਮੰਨਣ ਤੋਂ ਇਨਕਾਰੀ ਹੋ ਜਾਣੈਂ; 'ਨੈਂ ਲੰਘੀ ਖ਼ਵਾਜਾ ਵਿੱਸਰਿਆ' ਵਾਲੀ ਹੋਵੇ ਗੀ ਈ ਅਕ੍ਰਿਤਘਣਾਂ ਵੱਲੋਂ!

(ਅ) ਫੇਰ ਗੁਰੂ ਤੇਗ਼ ਬਹਾਦਰ ਦੇ ਦੁਲਾਰੇ ਗੋਬਿੰਦ ਦਾਸ ਨੇ — ਪਿਤਾ ਦੀ ਸ਼ਹੀਦੀ ਉਪਰੰਤ — ਹਿੰਦ ਦੀ ਹੋਣੀ ਬਦਲਣ ਹਿੱਤ ਸ਼ਸ਼ਤਰਧਾਰੀ ਗੁਰੂ ਗੋਬਿੰਦ ਸਿੰਘ ਦਾ ਸਰੂਪ ਧਾਰਨ ਕੀਤਾ; ਸਵਾ ਮਣ ਜਨਿਊ ਰੋਜ਼ ਲਾਹੁਣ ਵਾਲੇ ਔਰੰਗਜ਼ੇਬ ਨੂੰ ਲਲਕਾਰਿਆ — ਦਿੱਲੀ ਦੇ ਜ਼ੁਲਿਮ ਨੂੰ ਵੰਗਾਰਿਆ; ਆਪਣੀ ਹਸਤੀ ਜਮ੍ਹਾਂ ਕੇਸਾਧਾਰੀ ਖ਼ਾਲਸਾ ਪੰਥ ਦੀ ਸ਼ਕਤੀ ਨਾਲ ਸੰਸਾਰ ਦੀ ਇੱਕ ਵੱਡੀ ਫ਼ੌਜੀ ਤਾਕਤ (ਮੁਗ਼ਲ) ਨੂੰ ਸਤਾਰਾਂ ਵਾਰ ਆਪਣੀ ਲੱਤ ਹੇਠ ਦੀ ਲੰਘਾ ਕੇ, ਦੁਨੀਆ ਸਾਮ੍ਹਣੇ, ਲੋਕ-ਸ਼ਕਤੀ (ਖ਼ਾਲਸਾਈ ਤਾਕਤ) ਦਾ ਨਵਾਂ ਤੇ ਨਿਵੇਕਲਾ ਅਜ਼ੀਮ ਇਤਿਹਾਸ ਪੇਸ਼ ਕਰ ਦਿੱਤਾ; ਯਾਦ ਰਹਵੇ: ਦਿੱਲੀ ਨਾਲ ਇਹਨਾਂ ਟਾਕਰੂ ਅਤੇ ਨਾਬਰੀ ਯੁੱਧਾਂ ਵੇਲੇ, ਜਨਿਊ ਬਚਾਉਣ ਦਾ ਵਾਸਤਾ ਪਾਉਣ ਵਾਲੇ, ਇਹਨਾਂ ਪਹਾੜੀ ਹਿੰਦੂ ਰਾਜਿਆਂ, 'ਹਿੰਦ ਦੀ ਚਾਦਰ' ਦੇ ਨਿਰਭੈ ਦੁਲਾਰੇ ਦਸਮੇਸ਼ ਦੇ ਉਲਟ, ਓਸੇ ਦਿੱਲੀ (ਔਰੰਗਜ਼ੇਬ) ਦੀ ਧਿਰ ਬਣ ਕੇ ਅਕ੍ਰਿਤਘਣਤਾ ਦੀ ਉਹ ਮਿਸਾਲ ਸਿਰਜੀ ਜੀਹਦੀ ਹੋਰ ਉਧਾਰਨ ਲੱਭਣੀ ਮੁਸ਼ਕਲ ਆ! ਜ਼ਰਾ ਖ਼ਿਆਲ ਦੇਣਾ: ਭਾਈ ਗੁਰਦਾਸ ਦੇ ਅਕ੍ਰਿਤਘਣਤਾ ਬਾਰੇ ਫ਼ੁਰਮਾਨ ਵੱਲ:

ਮਦ ਵਿਚ ਰਿਧਾ ਪਾਇਕੇ ਕੁਤੇ ਦਾ ਮਾਸ।
ਧਰਿਆ ਮਾਣਸ ਖੋਪਰੀ ਤਿਸ ਮੰਦੀ ਵਾਸ।

ਰਤੂ ਭਰਿਆ ਕਪੜਾ ਕਰ ਕਜਣ ਤਾਸ।
ਢਕ ਲੈ ਚਲੀ ਚੂਹੜੀ ਕਰ ਭੋਗ ਬਿਲਾਸ।
ਆਖ ਸੁਣਾਏ ਪੁਛਿਆ ਲਾਹੇ ਵਿਸਵਾਸ।
ਨਦਰੀ ਪਵੇ ਅਕ੍ਰਿਤਘਣ ਮਤ ਹੋਇ ਵਿਣਾਸ।

(ਦ) ਗੁਰੂ ਕਲਗ਼ੀਧਰ ਪਾਤਸ਼ਾਹ ਦੇ ਜੋਤੀ ਜੋਤ ਸਮਾਉਣ ਪਿੱਛੋਂ ਅਠਾਰਵੀਂ ਸਦੀ 'ਚ ਦਸਮੇਸ਼ ਗੁਰੂ ਦੇ ਵਿਲੱਖਣ ਸਰੂਪ (identity) ਵਾਲੇ ਸਿੰਘਾਂ/ਸਿੱਖਾਂ ਨੂੰ ਇੱਕ ਵਾਸਤਾ ਪਾਇਆ ਜਾਂਦਾ ਸੀ – ਤਰਲੇ ਕੱਢੇ ਜਾਂਦੇ ਸਨ ਇਹਨਾਂ ਅਜੋਕੇ ਹਿੰਦੂਤਵੀਆਂ ਦੇ ਪੁਰਖਿਆਂ – ਦਾਦਿਆਂ, ਪੜਦਾਦਿਆਂ – ਵੱਲੋਂ:

ਛਈ ਵੇ ਛਈ
ਰੰਨ ਬਸਰੇ ਨੂੰ ਗਈ
ਮੋੜੀਂ ਭਾਈ ਡਾਂਗ ਵਾਲਿਆ... ਵੇ
ਮੋੜੀਂ ਭਾਈ ਕੱਛ ਵਾਲਿਆ...

ਕੌਣ ਹੁੰਦਾ ਸੀ ਇਹ 'ਕੱਛ ਵਾਲਾ' 'ਭਾਈ'? ਜਵਾਬ: ਗੁਰੂ ਦਸਮੇਸ਼ ਪਾਤਸ਼ਾਹ ਦਾ ਸਿਰ ਉੱਤੇ ਦਸਤਾਰ, ਹੱਥ 'ਚ ਤਲਵਾਰ (ਡਾਂਗ) ਅਤੇ ਸੱਚੇ-ਸੁੱਚੇ ਕਿਰਦਾਰ ਦਾ ਧਾਰਨੀ 'ਕੱਛ' ਨੂੰ ਜੇਬਤਨ ਕਰਨ ਵਾਲਾ ਕੇਸਾਧਾਰੀ ਸਿੰਘ ਸੂਰਮਾ ਈ; ਤੇ ਇਹ ਸੀ ਉਹੀ ਜਟਾ-ਜੂਟ – ਗੁਰੂ-ਦੀ-ਮੋਹਰ ਵਾਲਾ – ਵਿਲੱਖਣ ਸਰੂਪ (identity) ਵਾਲਾ ਖ਼ਾਲਸਾ; ਹੁਣ ਜੀਹਦੀ ਅਣਭੋਲ ਅੰਸ-ਔਲਾਦ ਨੂੰ, ਓਸੇ ਸਰੂਪ ਦੇ ਕਾਰਨ, ਹੋਰ ਕਈ ਸ਼ਹਿਰਾਂ ਦੇ ਨਾਲ-ਨਾਲ ਦਿੱਲੀ ਵਿੱਚ, *ਸੱਤਾ ਦੀ ਕਮੀਨੀ ਪਕੜ ਜਮ੍ਹਾਂ ਜਨੂੰਨ ਦੀ ਜਕੜ 'ਚ ਅੰਨ੍ਹੀ ਹੋਈ ਇੱਕ ਜ਼ਿੱਦੀ, ਹੰਕਾਰੀ ਅਤੇ ਬੇਕਿਰਕ ਔਰਤ – ਇੰਦਰਾ ਗਾਂਧੀ* – ਜੀਹਨੂੰ ਅਕਾਲ ਤਖ਼ਤ ਵਾਲੇ ਜੁਰਮ ਦੀ ਸਜ਼ਾ ਸਦਕਾ ਉਹਨੂੰ ਦੋ ਸਿੰਘਾਂ ਵੱਲੋਂ ਕਤਲ ਕਰ ਦੇਣ ਬਦਲੇ, ਬੇਕਸੂਰ ਹਜ਼ਾਰਾਂ ਸਿੱਖਾਂ ਨੂੰ ਕੋਹ-ਕੋਹ ਕੇ ਸਾੜਿਆ ਤੇ ਮਾਰਿਆ ਗਿਆ!

ਫੇਰ 'ਇੱਕ ਵੱਡੇ ਦਰਖ਼ਤ ਦੇ ਡਿੱਗਣ ਨਾਲ ਧਰਤੀ ਹਿਲਦੀ ਈ ਹੁੰਦੀ ਆ' ਦੇ ਬਚਗਾਨਾ ਅਤੇ ਗੰਵਾਰੂ ਢੁਚਰ ਸਦਕਾ ਉਹਦੇ ਨਾਅਹਿਲ, ਬੱਦ ਹਵਾਸ ਹੋਏ ਲਾਡਲੇ ਪੁੱਤਰ (ਰਾਜੀਵ ਗਾਂਧੀ) ਨੇ, 'ਮੋੜੀਂ ਭਾਈ ਕੱਛ ਵਾਲਿਆ' ਦੇ ਵਾਰਸਾਂ ਦੀ, ਦਿੱਲੀ 'ਚ ਨਸਲਕੁਸ਼ੀ – indiscriminate genocide – ਦਾ ਹੋਕਾ ਦੇ ਦਿੱਤਾ: ਇਨ ਸਿੱਖੋਂ ਕੋ ਸਬਕ ਸਿਖਾ ਦੋ (teach the Sikhs a lesson)! ਸਬੂਤ:

..."The attacks which began on the Sikh residents on Thursday night went on relentlessly till Friday afternoon (November 1-2). Among the directions heard being shouted to the mob were 'kill men, rape women'"...

*(Baldev Singh, Impartial Reports on Sikh Genocide'84, p. 46)*

(ਸਿੱਖ ਵਸਨੀਕਾਂ ਉੱਤੇ ਜਿਹੜੇ ਹਮਲੇ ਵੀਰਵਾਰ ਰਾਤ ਨੂੰ ਸ਼ੁਰੂ ਹੋਏ ਸਨ ਉਹ ਬਿਨਾਂ ਕਿਸੇ ਢਿੱਲ ਸ਼ੁਕਰਵਾਰ ਬਾਅਦ ਦੁਪਹਿਰ (ਨਵੰਬਰ 1-2) ਤੱਕ ਚੱਲਦੇ ਰਹੇ। ਭੀੜ (ਹੁੰਡੇ) ਨੂੰ ਭੜਕਾਊ ਬੋਲਾਂ – ਹਦਾਇਤਾਂ – 'ਚ ਇਹ ਵੀ ਕਿਹਾ ਜਾਂਦਾ ਸੀ: ਬੰਦੇ [ਸਿੱਖ] ਮਾਰੋ, ਜ਼ਨਾਨੀਆਂ ਨਾਲ ਜਬਰਜ਼ਨਾਹ ਕਰੋ)।

. . ."The violence indulged in by the mob was marked by the most brutal atrocities. Women survivors told us how their children were ripped apart, their husbands and sons were made to cut off their hair, beaten up with iron rods and then burnt alive."

*(Baldev Singh, Impartial Reports on Sikh Genocide'84, p. 50)*

(ਭੀੜ [ਗੁੰਡਿਆਂ] ਵੱਲੋਂ ਜਿਹੜੀ ਹਿੰਸਾ ਕੀਤੀ ਗਈ ਨਾ, ਉਹ ਜ਼ੁਲਿਮ ਦੀ ਇੰਤਹਾ ਸੀ! ਬਚ ਗਈਆਂ ਔਰਤਾਂ [ਸਿੱਖ ਔਰਤਾਂ] ਨੇ ਸਾਨੂੰ ਦੱਸਿਆ: ਉਹਨਾਂ ਦੇ ਬੱਚੇ [ਜੀਂਦੇ] ਪਾੜ ਦਿੱਤੇ ਗਏ; ਉਹਨਾਂ ਦੇ ਘਰ ਵਾਲੇ ਅਤੇ ਪੁੱਤਰਾਂ ਨੂੰ ਕੇਸ ਮੁੰਨਣ ਲਈ ਮਜਬੂਰ ਕੀਤਾ ਗਿਆ; ਤੇ ਫੇਰ ਲੋਹੇ ਦੀਆਂ ਰਾਡਾਂ (ਸਰੀਏ) ਨਾਲ ਕੁੱਟ-ਕੁੱਟ ਕੇ ਜੀਂਦੇ ਸਾੜ ਦਿੱਤੇ ਗਏ!)

*ਨੋਟ :* ਉਪਰੋਕਤ ਹਵਾਲੇ Citizens' Commission, Delhi ਦੀ ਤਿਆਰ ਕੀਤੀ ਰੀਪੋਰਟ 'ਚੋਂ ਹਨ – ਜੇਸ ਦੇ ਮੈਂਬਰ ਬੜੇ ਹੀ ਜ਼ੁਮੇਦਾਰ ਅਤੇ ਨਿਰਪੱਖ ਸ਼ਖ਼ਸ ਸਨ: ਐੱਸ. ਐੱਮ. ਸੀਕਰੀ, ਬਦਰ-ਓ-ਦੀਨ ਤਿਆਬਜੀ, ਰਜੇਸ਼ਵਰ ਦਿਆਲ, ਗੋਵਿੰਦ ਨਰਾਇਣ ਅਤੇ ਟੀ. ਸੀ. ਏ. ਸਿਰੀਨਿਵਾਸਵਰਧਨ।

ਏਸ ਸਿਰੇ ਦੀ ਗ਼ੈਰ ਜ਼ੁਮੇਦਾਰਾਨਾ, ਅਣਮਨੁੱਖੀ, ਬਦਇਖ਼ਲਾਕੀ, ਗ਼ੈਰਕਾਨੂੰਨੀ, ਵਹਿਸ਼ੀਆਨਾ ਅਤੇ ਮੁਜਰਮਾਨਾ ਹੁਕਮ/ਸ਼ਹਿ ਦੇ ਨਤੀਜੇ ਵਜੋਂ ਦਿੱਲੀ (ਹੋਰ ਸ਼ਹਿਰ ਵੀ) 'ਚ, ਸਿੱਖ-ਸ਼ਕਲੋ-ਸੂਰਤ ਵਾਲਿਆਂ ਨਾਲ, ਜੋ ਗੁਜ਼ਰੀ ਓਸ ਸਾਰੇ ਨੂੰ ਏਥੇ ਦੁਹਰਾਉਣ ਦੀ ਲੋੜ ਨਹੀਂ; ਦਰਜਨਾਂ ਕਿਤਾਬਾਂ ਏਸ ਬਾਰੇ ਲਿਖੀਆਂ ਜਾ ਚੁੱਕੀਆਂ ਨੇ; ਸਿੱਖ ਨਸਲਕੁਸ਼ੀ ਸੰਬੰਧੀ, ਨਾਵਾਂ ਥਾਵਾਂ ਸਹਿਤ, ਨਿੱਗਰ ਵੇਰਵੇ ਵੀ ਅੰਕਿਤ ਹੋ ਚੁੱਕੇ ਆ; ਸਮੇਂ-ਸਮੇਂ ਦਿੱਲੀ ਦੇ ਹਾਕਮਾਂ ਵੱਲੋਂ ਗੁਮਰਾਹਕੁਨ – ਅੱਥਰੂ ਪੂੰਝਾਊ – ਕਮਿਸ਼ਨ ਵੀ ਸਿਥਾਪਤ ਕੀਤੇ ਗਏ; ਤੇ ਉਹਨਾਂ 'ਚੋਂ ਕਈ ਫ਼ਰੇਬ ਦੇ ਛੁਣਛੁਣੇ ਵਜਾਉਂਦੇ 'ਉਲਟਾ ਚੋਰ ਕੋਤਵਾਲ ਕੋ ਡਾਂਟੇ' ਦੀ ਸੁਰ ਅਲਾਪਦੇ ਦਿੱਲੀ ਦੇ ਹੱਕ ਦੀ ਬਾਤ ਈ ਪਾਉਂਦੇ ਰਹੇ; ਦਿੱਲੀ ਵਿੱਚ ਇੰਦਰਾ+ਰਾਜੀਵ ਦੇ ਕਈ ਸਿਆਸੀ ਝੋਲੀਚੁੱਕਾਂ ਸੰਗ ਉਥੋਂ ਦੀ ਖੱਸੀ ਅਤੇ ਪੱਖਪਾਤੀ ਅਫ਼ਸਰਸ਼ਾਹੀ ਅਤੇ ਬੁੱਚੜ ਪੁਲੀਸ ਦੀ ਮਿਲੀ ਭੁਗਤ ਨੇ 'ਮੋੜੀਂ ਭਾਈ ਕੱਛ ਵਾਲਿਆ' ਦੀ ਮੌਜੂਦਾ ਨਸਲ ਨੂੰ ਨੇਸਤੋ ਨਾਬੂਦ (ਤਬਾਹ) ਕਰਨ ਲਈ ਜੋ ਘਣਾਉਣੀਆਂ ਕਰਤੂਤਾਂ ਕੀਤੀਆਂ ਏਂ ਨਾ, ਉਹ 'ਹਿੰਦੂਤਵੀ' ਹਿੰਦੁਸਤਾਨ ਦੇ ਅਤਿ ਕਾਲੇ ਇਤਿਹਾਸ ਦਾ ਅਮਿੱਟ ਦਾਗ਼ਦਾਰ ਅੰਗ ਬਣ ਚੁੱਕੀਆਂ ਨੇ!

*ਨੋਟ :* ਚੇਤੇ ਰਹਵੇ! ਇਤਿਹਾਸ ਲਿਖਿਆ ਤੇ ਸਾਂਭਿਆ ਜਾਂਦੇ ਯਾਦ ਰੱਖਣ ਵਾਸਤੇ, ਭੁੱਲਣ ਲਈ ਨਹੀਂ; ਅਤੇ '84 ਵਾਲਾ ਸਾਕਾ ਵੀ ਇੱਕ ਨਾ ਵਿੱਸਰਨ ਵਾਲਾ ਇਤਿਹਾਸ ਈ ਆ!

*ਟਿੱਪਣੀ :* ਜੇਸ ਹੱਦ (scale) ਅਤੇ ਜੇਸ ਤਰਕੀਬ (ਵਿਧੀ-ਵਰਤੋਂ) ਨਾਲ ਅਣਭੋਲ ਅਤੇ ਬੇਕਸੂਰ ਸਿੱਖਾਂ (ਮਰਦ, ਔਰਤ, ਬਜ਼ੁਰਗ, ਬੱਚੇ, ਬਹੂ, ਬੇਟੀ ਆਦਿਕ) ਉੱਤੇ ਬੇਤਹਾਸ਼ਾ ਵਹਿਸ਼ੀਆਨਾ ਜ਼ੁਲਿਮ (ਕਤਲ, ਸਮੂਹਕ-ਰੇਪ, ਸਾੜ-ਫੂਕ) ਕੀਤੇ ਗਏ ਸਨ ਨਾ, ਉਹ ਅਡੋਲਫ਼ ਹਿਟਲਰ ਦੇ ਯਹੂਦੀਆਂ ਉੱਤੇ ਕੀਤੇ ਕਥਿੱਤ ਅੱਤਿਆਚਾਰ ਦਾ ਵੀ ਮੂਹ ਚੜਾਉਂਦੇ ਆ! ਸੰਨ 1947 ਦੀ ਕਲਮੂੰਹੀਂ ਹੋਣੀ ਵੀ ਏਸ '84 ਵਾਲੇ ਕਰਾਈਮ (crime) ਅੱਗੇ ਮਾਂਦੀ ਪੈ ਜਾਂਦੀ ਆ – ਕਿਉਂਕਿ ਉਹ ('47 ਵਾਲਾ) ਜਨੂੰਨੀ

ਪਾਗਲਪਨ ਦੋਤਰਫ਼ਾ ਸੀ; ਮਗਰ ਏਸ ਦੇ ਉਲਟ '84 ਵਾਲੇ ਸਮੁੱਚੇ ਘੱਲੂਘਾਰੇ ਦੀ ਪੁਸ਼ਤਪਨਾਹੀ ਸਰਕਾਰੀ ਅਤੇ ਹਿੰਦੂਤਵੀਆਂ ਵੱਲੋਂ ਕੀਤੀ ਗਈ ਸੀ – ਇੱਕ ਤਰਫ਼ਾ ਈ!

ਹੁਣ ਇਹ '84 ਵਾਲੇ ਦਿੱਲੀ ਵਿਚਲੇ ਜ਼ਾਲਿਮ ਅਤੇ ਇਹਨਾਂ ਦੇ ਕਈ ਲੰਝੇਜੇ ਸਿਖ ਲੀਡਰ (lap-dogs), ਕਿਸੇ ਨਾ ਕਿਸੇ ਸ਼ਕਲ 'ਚ, ਮਜ਼ਲੂਮ, ਸਿੱਖਾਂ ਦੇ ਅੱਥਰੂ ਪੂੰਝਾਉਂਦੇ ਉਹਨਾਂ ਨੂੰ ਨਿੱਤ ਸਿੱਖ-ਮੱਤ ਦੇ ਰਹੇ ਆ: 'ਭੁੱਲ ਜਾਓ '84 ਨੂੰ' ... ਇਹਨੂੰ ਸਦਾ ਲਈ ਤਾਂ ਚੇਤੇ ਨਹੀਂ ਨਾ ਰੱਖਿਆ ਜਾ ਸਕਦਾ, ਵਗ਼ੈਰਾ ਵਗ਼ੈਰਾ!

ਮਿੱਤਰੋ! ਹੋ ਰਹੀ ਆ ਨਾ: 'ਉਲਟਾ ਚੋਰ ਕੋਤਵਾਲ ਕੋ ਡਾਂਟੇ' ਵਾਲੀ! ਹਕੀਕਤ ਇਉਂ ਆ: ਪਹਿਲਾਂ ਦਿੱਲੀ (ਪਰਜਾਪਾਲਕ ਸਰਕਾਰ?) ਨੇ ਘੱਲੂਘਾਰਾ '84 – ਸਣੇ ਅਗਲੇ 12 ਕੁ ਸਾਲਾਂ ਵਾਲਾ ਜ਼ੁਲਿਮ – ਕੀਤਾ ਅਤੇ ਕਰਵਾਇਆ ... ਅਤਿ ਦਰਜੇ ਦਾ ਘਣਾਉਣਾ ਅਪਰਾਧ (crime); ਉਹਨਾਂ ਨੇ ਇੱਕ ਖ਼ਾਸ ਦਿੱਖ (identity) ਵਾਲੇ ਆਪਣੇ ਈ ਸ਼ਹਿਰੀਆਂ/ਨਾਗਰਕਾਂ (citizens) ਦੀ ਇੱਕ ਵਾਢਿਉਂ (indiscriminate) ਨਸਲਕੁਸ਼ੀ ਲਈ ਆਦੇਸ਼/ਹਦਾਇਤਾਂ ਦਿੱਤੀਆਂ; ਫੇਰ ਮੁਲਕੀ ਅਤੇ ਕੌਮਾਂਤਰੀ ਪੱਧਰ ਉੱਤੇ ਉਹਨਾਂ (ਦਿੱਲੀ) ਦੇ ਕੀਤੇ ਅਪਰਾਧਾਂ ਖ਼ਿਲਾਫ਼ ਉੱਠੀ ਅਵਾਜ਼ ਦੇ ਬਾਵਜੂਦ ਨਾ ਤਾਂ ਦਿੱਲੀ ਨੇ ਗ਼ਲਤੀ ਦਾ ਇਕਬਾਲ ਕੀਤਾ ਏ, ਅਤੇ ਨਾ ਈ ਉਹਦੀ ਸਿੱਖ ਪੰਥ – ਖ਼ਾਸ ਕਰ ਕੇ ਪ੍ਰਭਾਵਤ ਦੁਖੀ ਪਰਿਵਾਰਾਂ – ਤੋਂ ਹੁਣ ਤੱਕ ਮੁਆਫ਼ੀ ਮੰਗੀ ਆ, ਦਿਲੋਂ ਚਿੱਤੋਂ!

*ਨੋਟ:* ਹਾਂ, ਪ੍ਰਧਾਨ ਮੰਤਰੀ ਡਾ: ਮਨਮੋਹਨ ਸਿੰਘ ਨੇ ਦੱਬਵੀਂ ਜ਼ੁਬਾਨੇ ਅਫ਼ਸੋਸ ਜ਼ਾਹਿਰ ਜ਼ਰੂਰ ਕੀਤੇ; ਮਗਰ ਉਹਦੇ ਵੱਲੋਂ ਅਫ਼ਸੋਸ ਕਰਨਾ ਹੈ ਈ ਨਾਵਾਜਿਬ (misplaced); ਕਿੱਦਾਂ? ਜਵਾਬ: ਬਤੌਰ ਇੱਕ ਸਿੱਖ ਉਹ ਦਿੱਲੀ ਵਾਲੇ ਅਪਰਾਧਾਂ ਦਾ ਕਰਤਾ (doer) ਈ ਨਹੀਂ, ਉਹ ਤਾਂ ਸਗੋਂ – ਇੱਕ ਸਿੱਖ ਹੋਣ ਨਾਤੇ – ਖ਼ੁਦ ਕ੍ਰਾਈਮ ਦਾ ਸ਼ਿਕਾਰ (victim) ਸਿੱਧ ਹੁੰਦੈ – ਭਾਵੇਂ ਉਹ ਕਤਲ, ਰੇਪ, ਅਗਜ਼ਨੀ ਤੋਂ ਸਿੱਧੇ ਅਤੇ ਜ਼ਾਤੀ ਤੌਰ ਉੱਤੇ ਬਚਿਆ ਈ ਰਿਹਾ; ਇਹ ਕੰਮ (ਜਨਤਕ ਮੁਆਫ਼ੀਨਾਮਾ) ਸੋਨੀਆ ਗਾਂਧੀ – ਸਮੂਹ ਸਾਰਾ ਪਰਿਵਾਰ – ਨੂੰ ਕਰਨਾ ਬਣਦੈ; ਉਹਨੂੰ ਰਾਜੀਵ ਗਾਂਧੀ ਅਤੇ ਇੰਦਰਾ ਗਾਂਧੀ ਨਾਲ ਪਰਿਵਾਰਕ ਰਿਸ਼ਤੇਦਾਰੀ ਅਤੇ ਵਫ਼ਾਦਾਰੀ ਤੋਂ ਉੱਪਰ ਉੱਠ ਕੇ ਜੰਤਕ ਵਫ਼ਾਦਾਰੀ ਅਤੇ ਪੰਥਕ ਰਿਸ਼ਤੇਦਾਰੀ ਵੱਲ ਕਦਮ ਵਧਾਉਣ ਦੀ ਲੋੜ ਸੀ/ਆ; ਮਗਰ ਸਿਆਸੀ ਹਿੱਤਾਂ (ਬਹੁ-ਗਿਣਤੀ ਹਿੰਦੂ ਵੋਟ) ਸਦਕਾ ਉਹ ਐਨੀ ਸਿਆਨਪ ਤੇ ਗੁਰਦੇ ਵਾਲੀ ਸਾਬਤ ਨਹੀਂ ਹੋ ਪਾਈ – ਹੁਣ ਤੱਕ! ਜ਼ਰੂਰ ਮਨ 'ਚ ਕਿਧਰੇ ਝਿੱਜਕ, ਖੋਟ, ਦਵੈਤ, ਹਉਮੈ-ਹੰਕਾਰ ਜਾਂ ਸਵਾਰਥ ਪਲ ਰਿਹਾ ਹੋਣੈ!

*ਟਿੱਪਣੀ:* ਹਿੰਦੁਸਤਾਨ ਦਾ ਜਨੂੰਨੀ-ਅੰਨ-ਪਾਣੀ ਖਾ-ਖਾ ਸੋਨੀਆ ਗਾਂਧੀ ਅੰਦਰੋਂ ਵੀ ਪੱਛਮੀ ਤਰਜ ਦੀ ਨੈਤਿਕਤਾ ਅਤੇ ਸਾਫ਼ਗੋਈ ਖੁਰ ਚੁੱਕੀ ਜਾਪਦੀ ਆ!

## ਸਾਫ਼ਗੋਈ ਦੀਆਂ ਮਿਸਾਲਾਂ

1. ਕੋਈ ਸੌ-ਸਵਾ-ਸੌ ਸਾਲ ਪਹਿਲਾਂ ਚੀਨੀ ਲੋਕਾਂ ਨਾਲ ਉਦੋਂ ਦੀ ਕੈਨੇਡਾ ਸਰਕਾਰ ਨੇ ਇਮੀਗ੍ਰੇਸ਼ਨ ਜਮ੍ਹਾਂ ਕੰਮ-ਕਾਰਾਂ ਨਾਤੇ ਵਾਹਵਾ ਵਿਤਕਰਾ ਕੀਤਾ ਸੀ – ਦਿੱਲੀ ਵਾਲੇ '84 ਵਰਗਾ ਕਤਲੋ ਗ਼ਾਰਤ, ਸਮੂਹਕ ਰੇਪ ਅਤੇ ਸਾੜਫੂਕ ਨਹੀਂ; ਪਿੱਛੇ ਜਹੇ ਕੈਨੇਡਾ ਦੀ ਸੱਚੀ-ਸੁੱਚੀ ਲੋਕਰਾਜੀ ਸਰਕਾਰ, ਆਪਣੇ ਵਡੇਰਿਆਂ (ਉਦੋਂ ਵਾਲੀ ਸਰਕਾਰ) ਵੱਲੋਂ

ਕੀਤੇ ਓਸ ਧੱਕੇ/ਅਨਿਆਂ ਦੀ, ਪਾਰਲੀਮੈਂਟ 'ਚ ਜਨਤਕ ਮੁਆਫ਼ੀ ਮੰਗ ਚੁੱਕੀ ਆ!

*ਨੋਟ :* ਚੀਨੀ ਲੋਕ ਉਦੋਂ ਕੈਨੇਡਾ ਦੇ ਸ਼ਹਿਰੀ (ਨਾਗਰਕ) ਵੀ ਨਹੀਂ ਸਨ, ਜਿਵੇਂ ਏਸ ਤੀਜੇ ਘੱਲੂਘਾਰੇ ਦੇ ਮਜ਼ਲੂਮ ਸਿੱਖ ਤਾਂ ਹਿੰਦੁਸਤਾਨ ਦੇ ਹੱਕੀ ਸ਼ਹਿਰੀ ਸਨ/ਤੇ ਹਨ!

2. ਏਵੇਂ ਈ ਕਾਮਾਗਾਟਾ ਮਾਰੂ ਸਾਕੇ ਬਾਰੇ ਵੀ ਪਿੱਛੇ ਜਹੇ ਕੈਨੇਡਾ ਦੇ ਮੌਜੂਦਾ ਪ੍ਰਧਾਨ ਮੰਤਰੀ ਸਟੀਫਨ ਹਾਰਪਰ ਨੇ ਸੂਬਾ ਬ੍ਰਿਟਿਸ਼ ਕੁਲੰਬੀਆ ਦੇ ਇੱਕ ਗੁਰਦੁਆਰੇ 'ਚ ਸਿੱਖਾਂ/ਹਿੰਦੁਸਤਾਨੀਆਂ ਤੋਂ ਜਨਤਕ ਤੌਰ ਉੱਤੇ ਮੁਆਫ਼ੀ ਮੰਗ ਲਈ ਸੀ! ਵੈਸੇ ਕੈਨੇਡਾ ਵਿਚਲੇ ਪੰਜਾਬੀਆਂ ਵੱਲੋਂ ਅਜੇ ਵੀ ਪੂਰਾ ਦਬਾਅ ਪਾਇਆ ਜਾ ਰਿਹੈ : ਇਹ ਮੁਆਫ਼ੀ ਕੈਨੇਡੀਅਨ ਸਰਕਾਰ ਵੱਲੋਂ ਪਾਰਲੀਮੈਂਟ 'ਚ ਮੰਗੀ ਜਾਵੇ – ਸਰਕਾਰੀ ਤੌਰ ਉੱਤੇ!

## ਸਿੱਖਾਂ ਦੀ ਮੂਰਖਤਾ '84 ਦੇ ਮੁਆਫ਼ੀਨਾਮੇ ਵਾਲੇ ਇਸ਼ੂ ਬਾਰੇ

ਸੈਂਕੜੇ ਵਾਰ ਸਿੱਖਾਂ ਦੇ ਵੱਖ-ਵੱਖ ਲੀਡਰਾਂ/ਜਥੇਬੰਦੀਆਂ ਵੱਲੋਂ ਦਿੱਲੀ ਨੂੰ ਆਖਿਆ – ਅਸਲ 'ਚ ਲੇਲ੍ਹੜੀ ਕੱਢੀ – ਗਿਆ ਏ (ਹੁਣ ਤੱਕ): ਸਿੱਖਾਂ ਤੋਂ '84 ਦੀ ਮੁਆਫ਼ੀ ਮੰਗੋ! ਬੇਅਕਲੀ ਦਾ ਕਿਆ ਮੁਜ਼ਾਹਰਾ ਹੋ ਰਿਹੈ! **ਸਿਰੋਂ ਸੱਖਣੇ ਸਿੱਖੋ!** ਤੁਹਾਡੀ ਕੀ ਤੁਕ ਬਣਦੀ ਆ ਏਸ ਲੇਲ੍ਹੜੀ ਪਿੱਛੇ? ਮੁਆਫ਼ੀ ਗੁਨਾਹਗਾਰ ਜਾਂ ਕ੍ਰਿਮੀਨਲ ਦੇ ਧੁਰ ਅੰਦਰ-ਆਤਮੇ 'ਚੋਂ, ਖ਼ੁਦ-ਬਖ਼ੁਦ, ਪੁੰਗਰਨੀ ਚਾਹੀਦੀ ਆ, ਨਾ ਕਿ ਉਹਦੀ ਮਿੰਨਤ-ਸਮਾਜਤ ਕਰ ਕੇ ਉਹਨੂੰ ਏਸ ਪਾਸੇ ਲਿਆਉਣ ਨਾਲ; ਨੱਕ ਰਗੜ ਕੇ ਅਪਰਾਧੀ ਦੇ ਮੂੰਹੋਂ ਮੁਆਫ਼ੀ ਦੇ ਲਫ਼ਜ਼ ਕਢਵਾਉਣ ਨਾਲੋਂ ਤਾਂ ਓਸ ਨੱਕ ਨੂੰ ਚੱਪਣੀ 'ਚ ਡੋਬ ਲੈਣਾ ਹਜ਼ਾਰਾਂ ਗੁਣਾ ਅਣਖੀ ਅਤੇ ਸਮਝਦਾਰ ਸਮਝਿਆ ਜਾ ਸਕਦੈ – ਮੇਰੀ ਸਮਝ 'ਚ!

## ਮੁਆਫ਼ੀ ਬਾਰੇ ਵਿਚਾਰਨਯੋਗ ਮਿਸਾਲ

ਪੰਚਮ ਪਿਤਾ ਗੁਰੂ ਅਰਜਨ ਦੇਵ ਜੀ ਨੂੰ ਬਿਲਾ ਵਜ੍ਹਾ – ਆਨੇ-ਬਹਾਨੇ – ਸ਼ਹੀਦ ਕਰਨ ਦੀ ਗ਼ਲਤੀ ਦਾ ਜਦੋਂ ਜਹਾਂਗੀਰ ਨੂੰ ਇਹਸਾਸ ਹੋ ਗਿਆ ਨਾ, ਉਹਨੇ ਖ਼ੁਦ, ਗਿੜਗੜਾ ਕੇ, ਮਾਤਾ ਗੰਗਾ ਜੀ ਤੋਂ – ਸਣੇ ਸਮੂਹ ਸਿੱਖ ਸੰਗਤ – ਦਰਬਾਰ ਵਿੱਚ ਹਾਜ਼ਿਰ ਹੋ ਕੇ ਮੁਆਫ਼ੀ ਮੰਗ ਲਈ ਸੀ; ਇਤਿਹਾਸ ਗਵਾਹ ਏ ਗੁਰੂ ਪਾਤਸ਼ਾਹ ਦੇ ਕਿਸੇ ਵੀ ਸਿੱਖ ਨੇ ਜਹਾਂਗੀਰ ਨੂੰ ਨਹੀਂ ਸੀ ਕਿਹਾ (ਲੇਲ੍ਹੜੀ ਕੱਢੀ) ਮੁਆਫ਼ੀ ਮੰਗਣ ਲਈ! ਨੰਬਰ ਦੋ: ਮੁਆਫ਼ੀ ਦੀ ਸ਼ਰਤ ਵਜੋਂ ਜਹਾਂਗੀਰ ਨੇ ਸਾਜ਼ਸ਼ੀ ਚੰਦੂ ਨੂੰ (ਆਮ ਵਿਸ਼ਵਾਸ ਅਨੁਸਾਰ) ਸਿੱਖਾਂ ਦੇ ਹਵਾਲੇ ਵੀ ਕੀਤਾ; ਤੇ ਜੀਹਦੇ ਨੱਕ 'ਚ ਨਕੇਲ ਪਾ ਕੇ ਸਿੱਖਾਂ ਨੇ, ਉਹਨੂੰ ਗਲੀਆਂ ਬਾਜ਼ਾਰਾਂ 'ਚ ਘੁਮਾਉਂਦਿਆਂ, ਉਹਦਾ ਗੰਜ ਵੀ, ਛਿੱਤਰਾਂ ਨਾਲ, ਭੰਨਿਆਂ ਸੀ!



ਬਾਦਸ਼ਾਹ ਜਹਾਂਗੀਰ ਮਾਤਾ ਗੰਗਾ ਜੀ ਤੋਂ ਮੁਆਫ਼ੀ ਮੰਗਦਾ ਹੋਇਆ
(ਧੰਨਵਾਦ ਸਹਿਤ ਮਰਹੂਮ ਪ੍ਰਿੰ. ਸਤਿਬੀਰ ਸਿੰਘ ਦੀ ਕਿਤਾਬ 'ਗੁਰੂ ਹਰਿਗੋਬਿੰਦ ਸਾਹਿਬ' 'ਚੋਂ)

ਸਿੱਖੋ/ਸਿੰਘੋ! ਹੁਣ ਹੈ ਤੁਹਾਡੇ 'ਚ ਚੁਟਕੀ ਭਰ ਵੀ ਜੁਰਕਾ ਪੰਚਮ ਗੁਰੂ ਦੇ ਸਿੱਖਾਂ ਵੱਲੋਂ ਪਾਏ ਪੂਰਨੇ ਉੱਤੇ ਚੱਲਣ ਦਾ? ਤੁਹਾਨੂੰ ਖਰੀ ਦੱਸਾਂ : ਸੰਨ ਚੁਰਾਸੀ ('84) ਵਾਲੇ ਚੰਦੂਆਂ – ਸਣੇ ਕਈ ਨੁਮਾਇਸ਼ੀ ਅਕਾਲੀ ਲੀਡਰਾਂ – ਦਾ ਤਾਂ ਤੁਸੀਂ ਮੂਤ ਵੀ ਨਹੀਂ ਲੰਘ ਸਕਦੇ, ਫੜ੍ਹਾਂ ਜੋ ਮਰਜ਼ੀ ਆ ਮਾਰੀ ਚੱਲੋ; ਹੈਨੀ ਤੁਹਾਡੇ 'ਚ ਦਮ-ਖ਼ਮ ਦੀ ਭੋਰਾ ਵੀ ਕਣੀ; ਹਕੀਕਤ ਇਹ ਆ : ਮੁੱਠੀ ਭਰ ਸੱਚੇ-ਸੁੱਚੇ ਸਿੰਘ ਸੂਰਮਿਆਂ ਤੋਂ ਬਿਨਾਂ ਤੁਸੀਂ ਬਹੁਤੇ ਆਟੇ ਦੇ ਸ਼ੀਂਹ ਤੋਂ ਵੱਧ ਹੈਨੀ ਕੁੱਛ ਵੀ; ਹਾਂ, ਨੁਮਾਇਸ਼ੀ ਅਕਾਲੀਆਂ – ਚੰਦੂਆਂ – ਸਿਰ ਸੱਤਾ ਦੇ ਸਿਹਰੇ ਬੰਨ੍ਹਣ ਲਈ ਤੁਹਾਨੂੰ ਭੂਤਰਨਾ ਬਹੁਤ ਆਉਂਦੈ! ਸਵਾਲ : ਕਿਉਂ? ਜਵਾਬ : ਕਿਉਂਕਿ ਪੰਥ ਦਾ ਟਕਸਾਲੀ ਵਜੂਦ ਖ਼ਤਮ ਹੋ ਚੁੱਕਿਐ; ਮੌਜੂਦਾ ਪੰਥ ਤਾਂ ਕਾਗ਼ਜ਼ੀ ਈ ਆ : ਇਹਨੂੰ ਚਾਤਰਾਂ ਸ਼ਾਤਰਾਂ ਵੱਲੋਂ ਕਦੀ ਪੰਥ ਬਣਾ ਲਿਆ ਜਾਂਦੈ, ਕਦੀ ਪੰਜਾਬੀ ਪਾਰਟੀ – ਚੇਤੇ ਰੱਖੋ 24 ਜੁਲਾਈ, 1994 ਵਾਲਾ ਮੋਗੇ ਵਿਚਲਾ ਡਰਾਮਾ! ਅਸਲ 'ਚ ਹੁਣ ਦਸਤਾਰਾਂ, ਦਾਹੜੀਆਂ ਤੇ ਗਾਤਰਿਆਂ ਵਾਲੇ ਧਰਮ ਦੀ ਥਾਂ ਧੜਿਆਂ 'ਚ ਵੰਡ ਹੋ ਚੁੱਕੇ ਆ; ਤੇ ਇਹ ਬਾਣੀ, ਬਾਣੇ ਦੀ ਥਾਂ ਭੇਖ 'ਚ ਈ ਕਿਰਲੇ ਵਾਂਙ ਆਕੜੇ ਫਿਰਦੇ ਆ (ਲਿਲਾਰੀ ਦੇ ਨੀਲ 'ਚ ਗਿੱਦੜ ਦੇ ਰੰਗਿਆਂ ਵਾਂਙ) :

— ਭੇਖ ਅਨੇਕ ਅਗਨਿ ਨਹੀ ਬੂਝੈ॥ *(ਪੰਨਾ 266)*

— ਭੇਖ ਕਰੈ ਬਹੁਤੁ ਚਿਤੁ ਡੋਲੈ ਅੰਤਰਿ ਕਾਮੁ ਕ੍ਰੋਧੁ ਅਹੰਕਾਰ॥ *(ਪੰਨਾ 1132)*

— ਭੇਖ ਦਿਖਾਵੈ ਸਚ ਨ ਕਮਾਵੈ॥ *(ਪੰਨਾ 738)*

— ਭੇਖੀ ਅਗਨਿ ਨ ਬੁਝਈ ਚਿੰਤਾ ਹੈ ਮਨ ਮਾਹਿ॥ *(ਪੰਨਾ 588)*

ਇਹ ਪਾਖੰਡੀ ਲੋਕ ਤਾਂ ਜਾਇਦਾਦਾਂ, ਅਹੰਕਾਰ, ਸੱਤਾ, ਔਲਾਦ ਲਈ ਚਾਲੀ ਗੰਜ ਜੋੜਦੇ, ਸੱਚ ਨੂੰ ਨਕੇਲ ਪਾਈ ਆਪ, ਖ਼ੁਦ ਈ ਐਸੀ ਚਿੰਤਾ ਦੇ ਪੈਂਖੜ ਤੋਂ ਮੁਕਤ ਨਹੀਂ ਹੋ ਰਹੇ!

ਦਿਸ਼ਾ ਰਹਿਤ ਸਿੱਖ ਕੌਮ ਤਾਂ ਹੁਣ ਹਜ਼ਾਰਾਂ ਈ ਮਾਇਆਧਾਰੀ, ਪਾਖੰਡੀ ਅਤੇ ਕਾਮੀ ਸਾਧਾਂ ਦੇ ਚਰਨੀਂ ਲੱਗ ਕੇ ਸਵਰਗ-ਪ੍ਰਾਪਤੀ, ਸੁਖ-ਪ੍ਰਾਪਤੀ ਅਤੇ ਪੁੱਤਰ-ਪ੍ਰਾਪਤੀਆਂ ਲਈ ਉਹਨਾਂ ਦੀ ਕਨੀਜ਼ ਬਣੀ ਪਈ ਆ – ਸਿੱਖਾਂ ਦਾ ਨਾ ਈ ਹੁਣ ਇੱਕ ਗ੍ਰੰਥ ਆ ਤੇ ਨਾ ਈ ਇੱਕ ਪੰਥ! ਤੇ ਸੱਭ ਤੋਂ ਪ੍ਰਮੁੱਖ ਕਾਰਨ ਏਂ : ਕਈ ਫਿਰਤੂ ਸਿੱਖ ਲੀਡਰ, ਜਨਸੰਗੀਆਂ ਦੀ ਦੂਬੇਲ ਬਣ ਕੇ, ਸਿਆਸੀ ਕੁਰਸੀ ਅਤੇ ਪਰਿਵਾਰਕ ਬੁਰਕੀ ਤੋਂ ਵੱਧ ਹੋਰ ਕੋਈ ਦਿਲਚਸਪੀ ਈ ਨਹੀਂ ਰੱਖਦੇ! ਸਰਬੋਤਮ ਕਾਰਨ : ਖੱਸੀ ਹੋ ਚੁੱਕੇ ਪੰਥ (ਵੈਸੇ ਪੰਥ ਤਾਂ ਹੁਣ ਹੈ ਈ ਨਹੀਂ) ਦੇ ਤਿਲਾਂ 'ਚ ਹੈਨੀ ਤੇਲ; ਜ਼ਮੀਰ ਫ਼ਰੋਸ਼ ਅਤੇ ਪੰਥ-ਮਾਰ ਕਈ ਸਿੱਖ ਲੀਡਰਾਂ ਨੂੰ ਕੁਰਸੀ 'ਚੋਂ ਖਿੱਚ ਕੇ ਬਾਹਰ ਕੱਢਣ ਜੋਗਰੀ ਨਾ ਈ ਇਹਨਾਂ ਕੋਲ ਕੋਈ ਸਪੱਸ਼ਟ ਦਿਸ਼ਾ ਏ, ਨਾ ਈ ਪੰਥਕ-ਦਰਦ!

## ਮਨੁੱਖੀ ਚੇਤੇ ਦੇ ਲੱਛਣ

ਮਨੁੱਖੀ ਸੁਭਾਅ ਅਤੇ ਯਾਦਦਾਸ਼ਤੀ-ਪ੍ਰਕਿਰਿਆ (memory-function), ਸੁਚੇਤ ਅਤੇ ਅਚੇਤ ਰੂਪ 'ਚ, ਚੌਗਿਰਦੇ 'ਚ ਵਾਪਰਦੀਆਂ ਗੱਲਾਂ (ਚੀਜ਼ਾਂ) ਨੂੰ ਆਪਣੇ ਰਖ਼ਣਿਆਂ – cells – 'ਚ ਸਮੋਂਦੀ ਰਹਿੰਦੀ ਆ – ਇਹ ਕੁਦਰਤੀ ਕਾਰਜ ਨਿਰੰਤਰ ਚੱਲਦਾ ਈ ਰਹਿੰਦੈ; ਵਿੱਦਿਆ/ਸਿੱਖਿਆ ਪ੍ਰਾਪਤੀ ਦੇ ਖੇਤਰ 'ਚ ਮਨੁੱਖ ਏਸ ਕਾਰਜ ਨੂੰ ਬੜੀ ਗੁੱਟਵੀਂ

ਰੀਝ/ਨੀਝ ਭਰੀ ਸ਼ਿੱਦਤ ਨਾਲ ਨਿਭਾਉਂਦੈ; ਮਗਰ ਹੋਰ ਸਮਾਜਿਕ ਵਿਹਾਰਾਂ – ਸਿਧਾਰਨ ਹੋਣ ਜਾਂ ਵਿਸ਼ੇਸ਼ ਸਿਆਸੀ, ਧਾਰਮਿਕ, ਆਰਥਿਕ ਆਦਿ – ਵੇਲੇ ਕਿਸੇ ਵਿਅਕਤੀ ਦੀ ਆਪਣੇ ਚੌਗਿਰਦੇ ਵਿੱਚ ਵਾਪਰ ਰਹੀਆਂ ਗੱਲਾਂ ਨੂੰ ਪਕੜਨ ਜਾਂ ਗ੍ਰਹਿਣ ਕਰਨ ਨਾਤੇ ਉਹਦਾ ਉਹਨਾਂ ਨਾਲ ਵਾਹ-ਵਾਸਤਾ, ਸਾਂਝ, ਦਿਲਚਸਪੀ ਅਤੇ ਤਾਅਲੁੱਕ ਦੀ ਸ਼ਿੱਦਤ ਉੱਤੇ ਵਧੇਰੇ ਮੁਨਹਸਰ ਕਰਦੈ; ਜਾਂ, ਇਉਂ ਕਹਿ ਲਵੋ : ਸਮਾਜ/ਜ਼ਿੰਦਗੀ 'ਚ ਵਾਪਰੇ ਕਿਸੇ ਵਾਕਿਆ ਨੇ ਕਿਸੇ ਵਿਅਕਤੀ ਜਾਂ ਵਿਅਕਤੀ-ਸਮੂਹ ਨੂੰ ਜਿਨਾਂ ਅਤੇ ਜਿਵੇਂ ਪ੍ਰਭਾਵਤ – ਯਾਨਿ ਕਿ, ਅਸਰਅੰਦਾਜ਼ – ਕੀਤਾ ਹੁੰਦੇ ਨਾ, ਉਹ ਓਸੇ ਸ਼ਿੱਦਤ ਜਾਂ ਅਨੁਪਾਤ ਨਾਲ ਉਹਦੀ ਯਾਦਦਾਸ਼ਤ 'ਚ ਆਪਣਾ ਘਰ ਬਣਾਏ ਗਾ; ਏਦਾਂ ਬਣਦੈ : ਕਿਸੇ ਵੀ ਪ੍ਰਭਾਵ ਦੀ ਸ਼ਿੱਦਤ ਦਾ ਮਨੁੱਖ ਉੱਤੇ ਅਸਰ ਅਤੇ ਅੱਗੋਂ ਉਹਦੀ ਯਾਦਦਾਸ਼ਤ ਅਤੇ ਉਹਦੀ ਸਾਂਭਸ਼ੀਲਤਾ (retention) ਦਾ ਨੌਂਹ ਮਾਸ ਵਾਲਾ ਰਿਸ਼ਤਾ ਹੁੰਦੈ!

ਏਸ ਤੋਂ ਉਪਰੰਤ ਕਿਸੇ ਵਾਕਿਆ ਦੇ ਪ੍ਰਭਾਵ ਦਾ 'ਹਾਂ' ਪੱਖੀ ਜਾਂ 'ਨਾਂਹ' ਪੱਖੀ ਸ਼ਕਲ 'ਚ ਅਸਰਅੰਦਾਜ਼ ਹੋਣਾ ਇੱਕ ਹੋਰ ਤੱਥ/ਫ਼ੈਕਟਰ ਉੱਤੇ ਵੀ ਨਿਰਭਰ ਕਰਦੈ, ਜਿਵੇਂ : ਸੁਚੇਤ ਜਾਂ ਅਚੇਤ ਤੌਰ 'ਤੇ ਪ੍ਰਭਾਵਿਤ ਹੋ ਰਹੇ ਵਿਅਕਤੀ ਜਾਂ ਵਿਅਕਤੀ-ਸਮੂਹ ਦੀ ਮਾਨਸਿਕ ਸਥਿਤੀ – ਸਾਈਕੀ – ਦੀ ਦਸ਼ਾ ਸੰਬੰਧਤ ਸੰਦਰਭ 'ਚ ਕਿੱਦਾਂ ਦੀ ਆ; ਅਤੇ, ਅਸਰ ਪਾ ਰਹੇ ਕਿਸੇ ਵਾਕਿਆ (stimulus) ਦੀ ਤਬੀਅਤ/ਖ਼ਾਸੀਅਤ ਦੀ ਤੀਬਰਤਾ (intensity) ਜਾਂ ਗਤੀ ਕੇਸ ਪ੍ਰਕਾਰ ਦੀ ਆ – ਯਾਨਿ ਕਿ, ਸੰਬੰਧਤ ਵਾਕਿਆ ਸਹਿਮਨ ਵਾਪਰਿਆ ਏ ਜਾਂ ਕਿਸੇ ਵੱਲੋਂ ਮਿਥ ਕੇ ਕੀਤਾ ਗਿਆ ਕਾਰਜ ਏ; ਉਹ ਕਿੰਨਾਂ ਕੁ ਨਿਰਪੱਖੀ, ਲਾਭਕਾਰੀ ਜਾਂ ਦੁਖਦਾਈ ਆ!

ਏਸ ਪਿੱਛੋਂ ਮਨੁੱਖੀ ਯਾਦਦਾਸ਼ਤ – ਨਿੱਜੀ ਜਾਂ ਸਮੂਹਕ – ਅਚੇਤ/ਸੁਚੇਤ ਰੂਪ 'ਚ, ਇਉਂ ਕਾਰਜਸ਼ੀਲ ਹੋ ਨਿੱਬੜਦੀ ਆ : ਕਈ ਗੱਲਾਂ/ਵਾਕਿਆਤ ਨੂੰ ਕੋਈ ਮਨੁੱਖ ਜਾਂ ਮਨੁੱਖੀ-ਸਮੂਹ ਗ਼ੈਰਜ਼ਰੂਰੀ ਜਾਂ ਗ਼ੈਰਸੰਬੰਧਤ ਸਮਝ ਕੇ ਉਹਨੂੰ ਆਪਣੀ ਚਿਰ-ਸਿਥਾਈ ਯਾਦਦਾਸ਼ਤ ਦਾ ਹਿੱਸਾ ਨਹੀਂ ਬਣਾਉਂਦਾ; ਉਹ ਸਹਿਜ-ਸੁਭਾਅ ਈ ਯਾਦਦਾਸ਼ਤ 'ਚੋਂ ਅਲੋਪ ਹੋ ਜਾਂਦੈ ਜਾਂ ਹੋ ਸਕਦੈ; ਜਾਂ ਫਿਰ ਉਹ ਸਿਰ ਦੇ ਪਛਵਾੜੇ (in the back of head) 'ਚ ਖੁੱਡੇ ਲਾਈਨ ਲੱਗ ਜਾਂਦੈ; ਐਸੀ ਯਾਦਦਾਸ਼ਤ ਦੇ ਸਿਰ ਵਿੱਚ ਜੀਂਦੇ ਰਹਿਣ ਵਾਸਤੇ ਕੋਈ ਸਮਾਂ ਮੁਕੱਰਰ ਨਹੀਂ ਕੀਤਾ ਜਾ ਸਕਦਾ – ਵੈਸੇ ਵੀ ਐਸੀ ਯਾਦਦਾਸ਼ਤ ਕਿਸੇ ਵਿਅਕਤੀ ਜਾਂ ਵਿਅਕਤੀ-ਸਮੂਹ ਦੇ ਸੁਭਾਅ ਅਤੇ ਸਾਈਕੀ ਉੱਤੇ ਨਿਰਭਰ ਕਰਿਆ ਕਰਦੀ ਆ; ਏਸੇ ਸਦਕਾ ਸੰਸਾਰ 'ਚ ਇਹਦੀਆਂ ਅਨੇਕ ਭਿੰਨਤਾਵਾਂ – variations – ਮਿਲਦੀਆਂ ਨੇ।

ਕਿਸੇ ਵਾਕਿਆ ਦੇ ਨਿੱਜੀ ਜਾਂ ਸਮੂਹਕ-ਮਨ ਅੰਦਰ ਕਿਸੇ ਯਾਦਦਾਸ਼ਤ ਵੱਲੋਂ ਘਰ ਕਰੀ ਰੱਖਣ ਵਾਲੇ ਤੱਥਾਂ ਸੰਬੰਧੀ ਕੁਛ ਹੋਰ ਸ਼ਕਤੀਸ਼ਾਲੀ ਅੰਸ਼ ਵੀ ਆਪਣੀ ਹਿੱਸੇਦਾਰੀ ਪਾਉਂਦੇ ਰਹਿੰਦੇ ਆ, ਜਿਵੇਂ : ਕਿਸੇ ਵਾਕਿਆ ਦੀ ਸੁੱਖਦਾਈ ਜਾਂ ਦੁੱਖਦਾਈ ਸ਼ਿੱਦਤ/ਆਨੰਦ/ਠੇਸ ਹੈ ਕਿੰਨੀ ਕੁ; ਕਿਸੇ ਵਾਕਿਆ ਨੇ ਕਿਸੇ ਮਨੁੱਖ/ਜਾਤੀ ਨੂੰ ਕਿੰਨਾਂ ਕੁ ਫ਼ਾਇਦਾ ਜਾਂ ਨੁਕਸਾਨ ਦਿੱਤਾ ਏ; ਤੇ ਇਹਦਾ ਮੋਟਾ ਜਿਹਾ ਵਰਗੀਕਰਨ ਇਉਂ ਹੋ ਨਿੱਬੜਦੈ : ਕਿਸੇ ਨੇ ਕਿਸੇ ਨਾਲ ਕਿੰਨਾਂ ਕੁ ਗੁਣ/ਔਗੁਣ ਕੀਤੈ; ਕਿਸੇ ਮਨੁੱਖ/ਜਾਤੀ ਦੀ ਕਮਜ਼ੋਰ ਸਥਿੱਤੀ ਜਾਂ ਸੰਕਟ ਵੇਲੇ ਕਿਸੇ ਹੋਰ ਵਿਅਕਤੀ ਜਾਂ ਜਾਤੀ ਵੱਲੋਂ, ਉਹਦਾ ਕਿਵੇਂ ਸੋਸ਼ਨ – exploit – ਕੀਤਾ ਗਿਆ ਏ; ਜਾਂ ਓਸ ਤੋਂ ਨਜਾਇਜ਼ ਫ਼ਾਇਦਾ –

black-mail —, ਉਹਦੀ ਮਜਬੂਰੀ ਪਾਰੋਂ, ਕਿੰਨਾਂ ਲਿਆ ਗਿਆ ਏ; ਜਾਂ ਕਿਸੇ ਲੋੜ/ਸੰਕਟ ਵੇਲੇ ਕਿਸੇ ਦੂਸਰੇ ਵਿਅਤੀ/ਜਾਤੀ ਵੱਲੋਂ ਉਹਦੀ ਕਿਵੇਂ ਤੇ ਕਿੰਨੀ ਮੱਦਦ ਕੀਤੀ ਗਈ ਏ (ਇਹਸਾਨ)!

*ਨੋਟ :* ਖ਼ੁਸ਼ੀ ਦੀ ਮਯਾਦ, ਮੁਕਾਬਲਤਨ, ਥੋੜ-ਚਿਰੀ ਈ ਹੁੰਦੀ ਆ — ਅਕਸਰ; ਏਸ ਦੇ ਉਲਟ ਦੁਖ/ਦਰਦ ਦੇਰ ਤੱਕ ਸਿਮਰਤੀ ਉੱਤੇ ਕਾਬਿਜ਼ ਰਹਿੰਦੈ — ਇਹ ਇੱਕ ਕੁਦਰਤੀ ਪ੍ਰਕਾਰਜ ਮੰਨਿਆਂ ਜਾਂਦੈ ਜਿਹੜਾ ਕਿਸੇ ਦੇ ਵੱਸ ਦੀ ਗੱਲ ਨਹੀਂ ਹੁੰਦੀ ... ਸਵਾਏ ਮਹਾਨ ਆਤਮਾਵਾਂ ਦੇ ਜਿਹੜੇ ਦੁੱਖ ਸੁੱਖ ਤੋਂ ਨਿਆਰੇ ਤੇ ਨਿਰਲੇਪ (stoic) ਰਹਿਣ ਦੀ ਸ਼ਕਤੀ ਰੱਖਦੇ ਨੇ! ਮਿਸਾਲ ਵਜੋਂ : ਪੁੱਤਰ ਜੰਮੇ ਦੀ ਅਥਾਹ ਖ਼ੁਸ਼ੀ ਵੀ ਸਮੇਂ ਨਾਲ ਮਾਂਦੀ ਪੈ ਜਾਂਦੀ ਆ; ਮਗਰ, ਓਸ ਪੁੱਤਰ ਦੀ ਮੌਤ ਦਾ ਦੁੱਖ ਮਾਂ-ਪਿਉ ਘੱਟ ਹੀ ਭੁੱਲਿਆ ਕਰਦੇ ਨੇ, ਆਪਣੀ ਹਯਾਤੀ ਵਿੱਚ!

ਹਾਂ, ਕਿਸੇ ਨਿੱਜੀ ਜ਼ਾਂ ਸਮੂਹਿਕ ਵਾਕਿਆ — ਛੋਟੇ ਜਾਂ ਵੱਡੇ — ਨੂੰ, ਰੱਬੀ ਭਾਣਾ ਮੰਨ ਕੇ, ਭੁੱਲ ਜਾਣਾ, ਇੱਕ ਦਾਰਸ਼ਨਕ ਸਿਧਾਂਤ (Stoicism) ਮੁਜਬ, ਉੱਚਤਮ ਸੋਚ ਦਾ ਪ੍ਰਮਾਣ ਵੀ ਮੰਨਿਆਂ ਜਾਂਦੈ; ਇਹਨੂੰ ਫ਼ਰਾਖ਼ਦਿਲੀ, ਦਰਯਾਦਿਲੀ ਵਾਲੀ ਸੋਭਾ ਮਿਲ ਜਾਂਦੀ ਆ — ਤੇ ਰੱਬੀ ਰਜ਼ਾ ਨੂੰ ਸਿਰ-ਮੱਥੇ ਮੰਨਣਾ ਵੀ; ਏਦਾਂ ਦੀ ਸੋਚ/ਕਾਰਜ ਨੂੰ ਉੱਤਮ ਆਤਮਿਕ ਬਲਵਾਨਤਾ ਦਾ ਦਰਜਾ ਮਿਲ ਜਾਂਦੈ, ਜਿਵੇਂ :

(ੳ) ਸੂਲੀ ਚਾੜ੍ਹਣ ਵੇਲੇ ਲੌਰਡ ਈਸਾ ਮਸੀਹ ਨੇ ਆਖਿਆ ਸੀ : ਹੇ ਪ੍ਰਭੂ! ਇਹਨਾਂ [ਸੂਲੀ ਚਾੜ੍ਹਣ ਵਾਲੇ] ਨੂੰ ਮੁਆਫ਼ ਕਰ ਦੇਹ ਕਿਉਂਕਿ ਇਹਨਾਂ ਨੂੰ ਪਤਾ ਨਹੀਂ ਇਹ ਕੀ ਕਰ ਰਹੇ ਨੇ;

(ਅ) ਗੁਰੂ ਅਰਜਨ ਪਾਤਸ਼ਾਹ ਵੱਲੋਂ, ਆਪਣੀ ਅਤਿ ਦੇ ਜ਼ੁਲਿਮ/ਕਸ਼ਟ ਨਾਲ ਕੀਤੀ ਜਾ ਰਹੀ ਸ਼ਹੀਦੀ ਨੂੰ, 'ਤੇਰਾ ਕੀਆ ਮੀਠਾ ਲਾਗੈ ਹਰਿ ਨਾਮੁ ਪਦਾਰਥ ਨਾਨਕੁ ਮਾਂਗੈ' ਉਚਾਰਦਿਆਂ ਸਹਿਨ ਕਰਨਾ ਤੇ ਜਲਾਦ ਜਾਂ ਹਾਕਮ ਨਾਲ ਨਾ ਈ ਦੁਰ-ਬਚਨ ਕਰਨਾ ਔਰ ਨਾ ਈ ਵੈਰ-ਭਾਵਨਾ ਜ਼ਾਹਿਰ ਕਰਨੀ;

(ੲ) ਗੁਰੂ ਤੇਗ਼ ਬਹਾਦਰ ਅਤੇ ਉਹਨਾਂ ਦੇ ਅਨਿਨ ਸਿੱਖਾਂ ਭਾਈ ਮਤੀ ਦਾਸ, ਭਾਈ ਸਤੀ ਦਾਸ ਅਤੇ ਭਾਈ ਦਿਆਲਾ ਜੀ ਨੇ, ਗੁਰੂ ਅਰਜਨ ਪਾਤਸ਼ਾਹ ਵਾਲੀ ਸੋਚ ਉੱਤੇ ਪਹਿਰਾ ਦਿੰਦਿਆਂ, ਸ਼ਹੀਦੀ ਦੇ ਭਾਣੇ ਨੂੰ ਮੰਨਣਾ;

(ਸ) ਸਾਰੀ ਅਠਾਰਵੀਂ ਸਦੀ 'ਚ ਬੇਅੰਤ ਸਿੰਘ ਸਿੰਘਣੀਆਂ ਵੱਲੋਂ — ਦੁੱਧ ਚੁੰਘਦੇ ਬੱਚਿਆ ਸੁਮੇਤ —, ਰੱਬੀ ਰਜ਼ਾ 'ਚ, ਸ਼ਹਾਦਿਤ ਦੇ ਜਾਮ ਪੀਣੇ; ਅਤੇ,

(ਹ) ਇਵੇਂ ਈ ਮੁਸਲਮਾਨ, ਯਹੂਦੀ ਅਤੇ ਸੂਫ਼ੀ ਫ਼ਕੀਰਾਂ ਬਾਬਤ ਵੀ ਸ਼ਹਾਦਿਤਾਂ ਦੇ ਵੇਰਵੇ ਇਤਿਹਾਸ 'ਚ ਮਿਲਦੇ ਆ।

ਭੁੱਲ ਜਾਣਾ ਜਾ ਭੁਲਾ ਦੇਣ ਦੇ ਸੰਕਲਪ ਬਾਰੇ ਇੱਕ ਹੋਰ ਨੁਕਤਾ-ਨਿਗਾਹ ਵੀ ਵਿਚਾਰਿਆ ਜਾ ਸਕਦੈ : ਭਈ ਕਿਸੇ ਜ਼ਾਤੀ ਜਾਂ ਸਮੂਹਿਕ ਵਾਕਿਆ ਨੂੰ ਭੁਲਾ ਦੇਣ ਨਾਲ ਕੋਈ ਹਾਣ-ਲਾਭ ਤਾਂ ਨਹੀਂ ਵਾਪਰਦਾ; ਕੀ ਉਹਦਾ ਅਸਰ ਨਿਰਪੱਖੀ — neutral — ਈ ਰਹਿੰਦੈ; ਮਗਰ ਇੱਕ ਦੂਸਰੇ ਕੋਣ ਤੋਂ ਵੇਖਿਆਂ ਕਿਸੇ ਜ਼ਾਤੀ/ਸਮੂਕ ਵਾਕਿਆ ਨੂੰ ਭੁੱਲਣ/ਵਿੱਸਰਨ ਨਾਲ ਕੀ ਉਹਦੀ ਦੋਹਰ-ਤਿਹਰ ਪੈਣ ਦੀ ਸੰਭਾਵਨਾ — probability — ਤਾਂ ਨਹੀਂ ਬਣ ਸਕਦੀ ਜਾਂ ਬਣੀ ਰਹਿੰਦੀ; ਦੂਜੇ ਸ਼ਬਦਾਂ 'ਚ : ਧੱਕੜ/ਜ਼ਾਲਿਮ ਨੂੰ ਦੋਹਰ-

ਤਿਹਰ ਪਾਉਣ ਦਾ ਉਤਸ਼ਾਹ ਤਾਂ ਨਹੀਂ ਮਿਲ ਜਾਂਦਾ ਜਾਂ ਮਿਲ ਸਕਦਾ! ਏਦਾਂ ਦਾ ਅਸਰ ਨਿਰਪੱਖੀ ਨਹੀਂ ਰਹਿੰਦਾ, ਸਗੋਂ ਭਾਰੀ ਮਾਤਰਾ 'ਚ ਨੁਕਸਾਨ-ਦਰ-ਨੁਕਸਾਨ ਕਰ ਸਕਦੈ – ਸੰਸਾਰ ਦਾ ਇਤਿਹਾਸ ਇਹਦੀ ਗਵਾਹੀ ਭਰਦਾ ਪਿਆ ਏ; ਇਹਦਾ ਇੱਕ ਜ਼ਾਵੀਆ ਹੋਰ ਵੀ ਹੈਗਾ: ਇਹਸਾਨਮੰਦੀ ਜਾਂ ਇਹਸਾਨਫ਼ਰਾਮੋਸ਼ੀ ਵਾਲਾ; ਜਿਵੇਂ ਕਿਸੇ ਜ਼ਾਤੀ ਜਾਂ ਜਨ-ਸਮੂਹ ਵੱਲੋਂ ਕੀਤੇ ਗੁਣ/ਇਹਸਾਨ ਨੂੰ ਭੁੱਲਣਾ ਮਹਾਂ-ਪਾਪ ਮੰਨਿਆਂ ਜਾਂਦੈ – ਦੁਨੀਆ ਭਰ ਦੇ ਦਾਨਸ਼ਵਰਾਂ ਅਤੇ ਸ਼ਾਸ਼ਤਰਾਂ ਅਨੁਸਾਰ; ਇਹਸਾਨਫ਼ਰਾਮੋਸ਼ੀ – ਨਿੱਕੀ, ਵੱਡੀ – ਨੂੰ ਸਦਾ ਈ ਨਿੰਦਿਆ ਗਿਆ ਏ, ਜਿਵੇਂ:

1. ਇਸਾਈਆਂ 'ਚ ਅੰਤਮ-ਖਾਣਾ (Last-Supper) ਦਾ ਵਿਸ਼ੇਸ਼ ਜ਼ਿਕਰ ਮਿਲਦੈ; ਜੂਡਾਸ ਇਸਕੈਰੀਓਟ[1] (Judas Iscariot), – ਜੀਸਿਸ ਦਾ ਚੇਲਾ – ਦੀ ਲੌਰਡ ਜੀਸਿਸ ਕਰਾਈਸਟ ਨਾਲ ਗ਼ਦਾਰੀ ਅਤੇ ਅਕ੍ਰਿਤਘਣਤਾ ਇਤਿਹਾਸਕ ਪ੍ਰਮਾਣਕਤਾ ਹਾਸਲ ਕਰ ਚੁੱਕੀ ਆ;
2. **ਸੋ ਸਜਣ ਭੁਇ ਭਾਰੁ ਥੇ ਸੇ ਕਿਉ ਆਵਹਿ ਅਜ॥** *(1381)*
   (ਗੁਰਬਾਣੀ ਅਕ੍ਰਿਤਘਣਾਂ ਨੂੰ ਭੋਂ ਉੱਤੇ ਭਾਰ ਮੰਨਦੀ ਆ।)
3. ਭਾਈ ਗੁਰਦਾਸ ਜੀ ਦੀ ਅਕ੍ਰਿਤਘਣਤਾ ਬਾਰੇ ਕਾਵਿਕ-ਟਿੱਪਣੀ ਤਾਂ ਹੈ ਈ ਬੇਨਜ਼ੀਰ ਅਤੇ ਸੰਪੂਰਨ ਜੀਹਦਾ ਪਿੱਛੇ ਉਲੇਖ ਹੋ ਚੁੱਕਿਐ; ਅਤੇ,
4. ਵਿਲੀਅਮ ਸ਼ੇਕਸਪੀਅਰ ਦਾ ਕਿੰਗ ਲੀਅਰ ਨਾਟਕ ਵਿਚਲਾ ਆਲੋਚਨਾਤਮਿਕ ਕੀਮਤੀ ਫ਼ੁਰਮਾਨ – ਏਸ ਨਾਤੇ – ਜਗਤ-ਪ੍ਰਸਿੱਧੀ ਪ੍ਰਾਪਤ ਕਰ ਚੁੱਕਿਐ: 'Sharper than the serpent's tooth is the ingratitude of one's own child) (ਆਪਣੇ ਬੱਚੇ [ਔਲਾਦ] ਦੀ ਅਕ੍ਰਿਤਘਣਤਾ ਸੱਪ ਦੇ ਡੰਗ ਨਾਲੋਂ ਵੀ ਵੱਧ ਤਿੱਖੀ [ਜ਼ਹਰੀਲੀ] ਹੁੰਦੀ ਆ!

   ***ਨੋਟ:*** ਸ਼ੇਕਸਪੀਅਰ ਦੀ ਏਸ ਇਸ਼ਾਰਤਨ – ਸਾਹਿਤਕ ਟੂਕ – ਨੂੰ ਹਰ ਤਰ੍ਹਾਂ ਦੀ ਇਹਸਾਨਫ਼ਰਾਮੋਸ਼ੀ ਉੱਤੇ ਲਾਗੂ ਕੀਤਾ ਜਾ ਸਕਦੈ! ਇਥੇ ਸਿੱਖਾਂ ਨੂੰ ਨਰੀਖਣ ਕਰਨ ਦੀ ਲੋੜ ਆ: '84 ਵਾਲਾ ਸਾਕਾ ਇਹਸਾਨਫ਼ਰਾਮੋਸ਼ੀ ਵਾਲੇ ਖ਼ਾਤੇ 'ਚ ਪੈਂਦਾ ਏ ਕਿ ਨਹੀਂ ... ਤੇ ਐਸੀ ਇਹਸਾਨਫ਼ਰਾਮੋਸ਼ੀ ਭੁੱਲਣਯੋਗ ਹੈ ਵੀ?

## ਵਾਕਿਆਤ ਦਾ ਪ੍ਰਭਾਵ

ਦੋਸਤੋ! ਏਸ ਲੇਖ ਦੇ ਐਸ ਮੁਕਾਮ ਉੱਤੇ ਪਹੁੰਚ ਕੇ ਇਹ ਵੀ ਸਪੱਸ਼ਟਤਾ ਸਹਿਤ ਸਮਝਣ ਦੀ ਲੋੜ ਆ: ਜੀਵਨ ਵਿਚਲੇ ਜਾਂ ਜੀਵਨ ਨਾਲ ਸੰਬੰਧਤ – ਸਿੱਧੇ, ਅਸਿੱਧੇ – ਨਿੱਜੀ ਜਾਂ ਜਨ-ਸਮੂਹੀ ਵਾਕਿਆਤ ਦੀ ਮੁਹੱਤਤਾ ਕੀ ਹੁੰਦੀ ਆ; ਨਿੱਜੀ ਵਾਕਿਆਤ ਦੀ ਲੜੀ ਕਿਸੇ ਵਿਅਕਤੀ ਦਾ ਨਿੱਜੀ-ਜੀਵਨ-ਇਤਿਹਾਸ ਹੋ ਨਿੱਬੜਦੈ; ਏਵੇਂ ਈ ਜਨ-

---

1. ਜੂਡਾਸ ਨੇ ਜੀਸਿਸ ਕਰਾਈਸਟ ਨੂੰ ਸਿਰਫ਼ 30 ਸਿੱਕੇ (ਮੋਹਰਾਂ/ਅਸ਼ਰਫ਼ੀਆਂ) ਲੈ ਕੇ ਗਥਸੀਮੇਨ (Gethsemane) ਦੇ ਬਾਗ਼ 'ਚੋਂ ਗ੍ਰਿਫ਼ਤਾਰ ਕਰਵਾ ਦਿੱਤਾ; ਫੇਰ ਜੀਸਿਸ ਨੂੰ ਸੂਲੀ ਚਾੜ੍ਹਣ ਦੀ ਖ਼ਬਰ ਨਾਲ ਜੂਡਾਸ ਦੀ ਜ਼ਮੀਰ ਐਨੀ ਕੰਬੀ ਕਿ ਉਹਨੇ ਖ਼ੁਦਕੁਸ਼ੀ ਕਰ ਲਈ! (ਨੋਟ: ਸਾਕਾ 'ਨੀਲਾ ਤਾਰਾ' ਜਾਂ ਦਿੱਲੀ ਆਦਿ ਵਾਲੇ ਕਤਲੇਆਮ ਨੇ ਕਿਸੇ ਵੀ ਮੁਜਰਮ ਦੀ ਏਦਾਂ ਜ਼ਮੀਰ ਕਿਉਂ ਨਾ ਕੰਬਾਈ?)

ਸਮੂਹੀ-ਵਾਕਿਆਤ ਦੀ ਸਾਂਝੀ-ਕੜੀ ਕਿਸੇ ਕੌਮ, ਦੇਸ ਦੇ ਇਤਿਹਾਸ ਦੀ ਸਿਰਜਣਾ ਕਰਿਆ ਕਰਦੀ ਆ!

ਨਿੱਜੀ ਜਾਂ ਕੌਮੀ ਜਾਂ ਸੰਸਾਰਕ ਇਤਿਹਾਸ ਕੀ ਕਰਤੱਬ ਪਾਲਦੈ ਜਾਂ ਇਹਨੂੰ ਪਾਲਣਾ ਚਾਹੀਦੈ: ਜ਼ਾਤੀ ਪੱਧਰ ਉੱਤੇ ਇਹ ਮਨੁੱਖ ਨੂੰ ਸਿਆਣਾ ਬਣਨ 'ਚ ਮੱਦਦ ਕਰਦੈ; ਅਤੇ ਕੌਮੀ ਸੰਦਰਭ 'ਚ ਇਹ ਸੰਬੰਧਤ ਕੌਮ/ਕੌਮਾਂ ਨੂੰ ਜੁਟਵੀਂ-ਸਾਂਝੀ-ਅਕਲਮੰਦੀ ਪ੍ਰਦਾਨ ਕਰਨ ਦਾ ਕਾਰਜ ਨਿਭਾਉਂਦੈ, ਬਸ਼ਰਤਿ ਕਿ ਓਸ ਸੰਬੰਧਤ ਕੌਮ, ਸਮਾਜ, ਕਮਿਊਨਿਟੀ ਦੇ ਬਾਸ਼ਿੰਦੇ ਆਪਣੇ ਇਤਿਹਾਸ – ਮਾੜੇ, ਚੰਗੇ – ਦੀ ਘੋਖ-ਪੜਤਾਲ ਕਰਦੇ ਰਹਿਣ, ਸਮੇਂ ਸਮੇਂ; ਯਾਨਿ ਕਿ ਆਪਣੇ ਨਾਲ ਵਾਪਰੇ ਪਿਛਲੇ ਵਾਕਿਆਤ ਦੇ ਭੰਡਾਰ (ਇਤਿਹਾਸ) ਨੂੰ ਭੁੱਲਣ ਦੀ ਹਿਮਾਕਤ – ਬੇਵਕੂਫ਼ੀ – ਨਾ ਕਰਨ; ਭੁੱਲਣ ਦੀ ਥਾਂ ਆਪਣੇ ਇਤਿਹਾਸ – ਸੰਸਾਰ ਦੀਆਂ ਹੋਰ ਇਤਿਹਾਸਕ ਮਿਸਾਲਾਂ ਵੀ – ਦੇ ਕੀਮਤੀ ਖ਼ਜ਼ਾਨੇ ਨੂੰ ਸਾਂਭਣ ਨਾਲ ਹੋਣ ਵਾਲੇ ਸੰਭਾਵੀ ਭਵਿੱਖੀ-ਲਾਭਾਂ ਨੂੰ ਇਉਂ ਪਰਿਭਾਸ਼ਤ ਕੀਤਾ ਜਾ ਸਕਦੈ:

(ੳ) ਐਸੇ ਵਾਕਿਆਤ (incidents, history) ਦੀ ਯਾਦ (memory) ਨੂੰ ਚੇਤੇ ਰੱਖਣ ਸਦਕਾ, ਪ੍ਰਭਾਵਤ ਮਨੁੱਖ ਜਾਂ ਮਨੁੱਖੀ ਸਮੂਹ, ਭਵਿੱਖ ਵਿਚਲੇ ਉਹੋ ਜਿਹੇ ਜਾਂ ਉਹਨਾਂ ਨਾਲ ਹੋਰ ਰਲਦੇ ਮਿਲਦੇ ਸੰਭਾਵੀ ਹਾਲਾਤ/ਵਾਕਿਆਤ – ਸਿੱਚੂਏਸ਼ਨਜ਼ – ਤੋਂ ਸੁਚੇਤ ਰਹਿ ਕੇ ਆਪਣੀ ਹਫ਼ਾਜ਼ਿਤ ਕਰ ਜਾਂਦੈ/ਜਾਂ ਕਰ ਸਕਦੈ; ਘੱਟੋ-ਘੱਟ ਕੋਸ਼ਿਸ਼ ਤਾਂ ਜ਼ਰੂਰ ਕਰੇ ਗਾ ਈ; ਇਹਦੇ ਉਲਟ ਵਾਕਿਆਤ ਨੂੰ ਭੁੱਲਣ/ਵਿੱਸਰਨ ਨਾਲ ਸੰਬੰਧਤ ਮਨੁੱਖ ਜਾਂ ਜਨ-ਸਮੂਹ ਬਾਰ-ਬਾਰ ਉਦਾਂ ਦੀਆਂ ਚੋਟਾਂ ਖਾਂਦਾ ਰਹੇ ਗਾ ਜਾਂ ਭੁੱਲਾਂ ਕਰੀ ਜਾਵੇ ਗਾ;

(ਅ) ਪ੍ਰਭਾਵਤ ਹੋਇਆ ਜਾਂ ਚੋਟ-ਖਾਧਾ ਐਸਾ ਮਨੁੱਖ/ਜਾਤੀ-ਸਮੂਹ (community), ਪਿਛਲੇ ਤਜਰਬੇ ਦੀ ਯਾਦਦਾਸ਼ਤ ਸਦਕਾ, ਅੱਗੋਂ ਲਈ ਆਪਣੇ ਬਚਾਅ/ਰੱਖਿਆ ਲਈ ਲੋੜੀਂਦੀ ਸ਼ਕਤੀ ਅਤੇ ਜੁਗਤ ਗ੍ਰਹਿਣ ਕਰਨ ਦੇ ਹੀਲੇ-ਵਸੀਲੇ, ਚਾਰਾਜੋਈ, ਬੰਦੋਬਸਤ ਵਗ਼ੈਰਾ ਕਰੇ ਗਾ – ਜੇ ਉਹਨਾਂ 'ਚ ਗ਼ੈਰਤ ਅਤੇ ਅਕਲ ਦਾ ਭੋਰਾ ਭਰ ਵੀ ਮਾਦਾ ਹੋਇਆ ਤਾਂ;

*ਨੋਟ:* ਸੰਸਾਰ ਦੀਆਂ ਸ਼ਕਤੀਸ਼ਾਲੀ ਜਾਤੀਆਂ, ਕੌਮਾਂ ਅਤੇ ਮਨੁੱਖਾਂ ਨੇ ਏਦਾਂ ਈ ਸਫਲਤਾ ਹਾਸਿਲ ਕੀਤੀ ਏ; ਜਿਹੜੇ ਪਿਛਲੇ ਤਜਰਬੇ/ਵਾਕਿਆਤ – ਖ਼ਾਸ ਕਰ ਕੇ ਹਾਨੀਕਾਰਕ – ਨੂੰ ਭੁੱਲ ਗਏ ਉਹ ਪਰਤ-ਦਰ-ਪਰਤ ਜ਼ਲਾਲਤ ਦੇ ਪਾਤਰ ਬਣਦੇ ਰਹੇ ਨੇ ਤੇ ਬਣਦੇ ਵੀ ਰਹਿਣ ਗੇ (ਜਿਵੇਂ ਕਈ ਚਿਰ ਤੋਂ ਸਿੱਖਾਂ ਨਾਲ ਹੋ ਰਹੀ ਆ); ਅਤੇ,

(ੲ) ਜੇ ਕਿਸੇ ਅਕਰਮਣ, ਹਮਲੇ, ਜ਼ਿਆਦਤੀ, ਧੱਕੇ, ਜ਼ੁਲਿਮ ਵਗ਼ੈਰਾ ਦੇ ਨਾਲ ਸੰਬੰਧਤ ਜ਼ਾਲਿਮ/ਧੱਕੜ ਨੂੰ 'ਲੋਹੇ ਦੇ ਚਣੇ' ਚੁਬਾਏ ਜਾਣ ਜਾਂ ਉਹਦੇ 'ਦੰਦ ਖੱਟੇ ਕੀਤੇ' ਜਾਣ ਜਾਂ 'ਉਹਨੂੰ ਨਾਨੀ ਚੇਤੇ ਕਰਵਾਈ ਜਾਵੇ', ਤਾਂ ਉਹ ਦੁਬਾਰਾ ਜ਼ੁਲਿਮ/ਧੱਕਾ ਕਰਨ ਤੋਂ ਪਹਿਲਾਂ ਸੌ ਵਾਰ ਸੋਚਣ ਲਈ ਮਜਬੂਰ ਹੋ ਜਾਵੇ ਗਾ; ਇਹਨੂੰ 'ਲਾਤੋਂ ਕੇ ਭੂਤ ਬਾਤੋਂ ਸੇ ਨਹੀਂ ਮਾਨਾ ਕਰਤੇ' ਵਾਲਾ ਨੁਸਖ਼ਾ ਵੀ ਮੰਨਿਆਂ ਜਾਂਦੈ!

*ਨੋਟ:* ਜਿਹੜਾ ਵਿਅਕਤੀ/ਜਾਤੀ ਪੱਗ ਲੁਹਾ ਕੇ ਤੇ ਦਾੜ੍ਹੀ ਪਟਵਾ ਕੇ, ਧੌਣ ਸੁੱਟੀ,

ਬਹਿ ਜਾਵੇ ਨਾ, ਉਹ ਬੇਗ਼ੈਰਤਾ, ਬੇਅਣਖਾ, ਬੁਜ਼ਦਿਲ, ਖੁਸਰਾ, ਨਾਮਰਦ ਅਤੇ ਗੀਦੀ ਆਦਿ ਦੇ ਖ਼ਿਤਾਬ ਨਾਲ ਈ ਸਦਾ ਸ਼ਿੰਗਾਰਿਆ ਗਿਆ ਏ!

ਏਸ ਲਈ ਕਿਸੇ ਗੱਲ, ਵਾਕਿਆ, ਇੰਸੀਡੈਂਟ ਆਦਿਕ ਨੂੰ ਭੁੱਲਣਾ ਜਾਂ ਨਾ ਭੁੱਲਣਾ ਕਈ ਫੈਕਟਰਜ਼ ਉੱਤੇ ਮੁਨਹਸਰ ਕਰਦੈ; ਮੁੱਖ ਤੌਰ 'ਤੇ ਇਹਦਾ ਆਧਾਰ ਕਿਸੇ ਗੱਲ, ਵਾਕਿਆ, ਇੰਸੀਡੈਂਟ ਦੀ ਸ਼ਿੱਦਤ ਉੱਤੇ ਈ ਨਿਰਭਰ ਹੁੰਦੈ ... ਜਾਂ ਹੋਣਾ ਚਾਹੀਦੈ – ਜਿਵੇਂ ਕਿ ਕਿਸੇ ਨੇ:

1. ਕਿਸੇ ਮਨੁੱਖ/ਜਾਤੀ ਦਾ ਜਾਨ-ਵ-ਮਾਲ ਦੀ ਹਾਨੀ ਦੇ ਨਾਲ-ਨਾਲ ਉਹਦਾ ਸਾਈਕੀ –ਆਤਮਕ – ਪੱਖੋਂ ਕਿੰਨਾਂ ਨੁਕਸਾਨ ਕੀਤੈ;
2. ਕਿਸੇ ਮਨੁੱਖ/ਜਾਤੀ ਬਾਰੇ ਕੀ ਜ਼ੁਲਿਮ/ਧੱਕਾ ਸਹਿਮਨ ਵਾਪਰੇ ਸਨ ਜਾਂ ਮਿੱਥ ਕੇ ਕੀਤੇ ਗਏ ਸਨ (ਜਿਵੇਂ ਸਾਕਾ '84);
3. ਜ਼ਾਲਿਮ/ਧੱਕੜ ਨੇ, ਆਪਣੇ ਕੀਤੇ ਉਪੱਦਰ, ਪਾਪ, ਜ਼ੁਲਮ, ਧੱਕੇ, ਗੁਨਾਹ ਬਾਰੇ, ਸਮਝ ਪੈ ਜਾਣ ਮਗਰੋਂ, ਦਿਲੋਂ ਪਸ਼ਚਾਤਾਪ – ਖ਼ਾਨਾਪੂਰੀ ਨਹੀਂ – ਕਰਦੇ ਸੰਬੰਧਤ ਮਜ਼ਲੂਮ ਤੋਂ ਭੁੱਲ ਮੰਗੀ ਹੈ ਕਿ ਨਹੀਂ; ਅਤੇ,
4. ਕਿਸੇ ਵਿਅਕਤੀ/ਕੌਮ ਦੀ ਆਬਰੂ – ਖ਼ਾਸ ਕਰ ਕੇ ਤ੍ਰੀਮਤੀ-ਪੱਤ – ਦਾ ਜ਼ਾਲਿਮ/ਧੱਕੜ ਨੇ ਕੀ ਹਸ਼ਰ ਕੀਤਾ ਹੁੰਦੈ!

ਸਿੱਖਾਂ ਦੇ ਹੋਏ ਕਤਲੇਆਮ ਨਾਤੇ ਹੇਠਲੀ ਵਜ਼ਨਦਾਰ ਅਤੇ ਪ੍ਰਭਾਵਸ਼ਾਲੀ ਖ਼ਬਰ ਬੜੀ ਹੀ ਮਹੱਤਵਪੂਰਨ ਏਂ:

### *1984 ਦੇ ਸਿੱਖ ਕਤਲੇਆਮ ਦੇ ਬਿਨਾਂ ਤਫ਼ਤੀਸ਼ ਵਾਲੇ ਮਾਮਲਿਆਂ ਦੀ ਸੀ. ਬੀ. ਆਈ. ਪੜਤਾਲ ਹੋਵੇ: ਐਡਵੋਕੇਟ ਨਵਕਿਰਨ ਸਿੰਘ*

### *—ਇਕੱਲੇ ਦਿਲੀ 'ਚ 2733 ਸਿੱਖ ਮਾਰੇ ਗਏ ਪਰ ਸੂਚਨਾ ਦੇ ਅਧਿਕਾਰ ਤਹਿਤ ਪੁਲਿਸ ਨੇ 800 ਦੱਸੇ*

### *—ਕਾਂਗਰਸ ਨੇ ਸਿੱਖ ਕਤਲੇਆਮ ਨੂੰ ਸਾਜ਼ਿਸ਼ ਤਹਿਤ ਦੰਗੇ ਦੱਸਿਆ*

ਚੰਡੀਗੜ੍ਹ, 5 ਸਤੰਬਰ, (ਜੀ. ਸੀ. ਭਾਰਦਵਾਜ):

ਇੰਦਰਾ ਗਾਂਧੀ ਦੇ ਕਤਲ ਮਗਰੋਂ 1984 'ਚ ਸਿੱਖਾਂ ਦੇ ਕਤਲਾਂ 'ਤੇ ਪਿਛਲੇ 25 ਸਾਲਾਂ 'ਚ ਉਠਦੇ ਰਹੇ ਵਿਵਾਦ ਅਤੇ ਵੱਖ ਵੱਖ ਕਮਿਸ਼ਨਾਂ ਦੀਆਂ ਰੀਪੋਰਟਾਂ ਤੋਂ ਉਪਜੇ ਨੁਕਤਿਆਂ 'ਚ ਅੱਜ ਇਕ ਹੋਰ ਵਾਧਾ ਕਰਦਿਆਂ 'ਸਿੱਖਜ਼ ਫ਼ਾਰ ਜਸਟਿਸ' ਨਾਂ ਦੀ ਐਡਵੋਕੇਟ ਜਥੇਬੰਦੀ ਨੇ ਮੰਗ ਕੀਤੀ ਹੈ ਕਿ ਕਤਲ ਕੀਤੇ ਗਏ 3323 ਸਿੱਖਾਂ ਚੋਂ ਬਿਨਾਂ ਤਫ਼ਤੀਸ਼ ਕੀਤੇ ਮਾਮਲਿਆਂ ਦੀ ਸੀ. ਬੀ. ਆਈ. ਜਾਂਚ ਹੋਵੇ। ਅੱਜ ਇਥੇ ਕੇਂਦਰ ਸਰਕਾਰ ਦੇ ਗ੍ਰਹਿ ਮੰਤਰਾਲੇ ਵੱਲੋਂ ਪੇਸ਼ ਕੀਤੇ ਅੰਕੜਿਆਂ ਅਤੇ ਪੁਲਿਸ ਥਾਣਿਆਂ ਤੋਂ ਲਈ ਜਾਣਕਾਰੀ 'ਚ ਫ਼ਰਕ ਹੋਣ ਸੰਬੰਧੀ ਮੁੱਖ ਵਕੀਲ ਸ. ਨਵਕਿਰਨ ਸਿੰਘ ਨੇ ਪ੍ਰੈਸ ਕਾਨਫ਼ਰੰਸ 'ਚ ਦੱਸਿਆ ਕਿ ਆਰ. ਟੀ. ਆਈ. ਐਕਟ ਤਹਿਤ ਮੰਗੀ ਜਾਣਕਾਰੀ ਮੁਤਾਬਕ ਗ੍ਰਹਿ ਮੰਤਰਾਲੇ ਨੇ ਇਕੱਲੇ ਦਿੱਲੀ ਵਿਚ ਮਾਰੇ ਗਏ ਸਿੱਖਾਂ ਦੀ ਗਿਣਤੀ 2733 ਦੱਸੀ ਹੈ ਜਦਕਿ ਪੁਲਿਸ ਰੀਕਾਰਡ ਵਿਚ 800 ਮੌਤਾਂ ਦੱਸੀਆਂ ਗਈਆਂ ਹਨ। ਜਨਵਰੀ 2008 ਨੂੰ ਗ੍ਰਹਿ



ਸਿੱਖਜ਼ ਫ਼ਾਰ ਜਸਟਿਸ ਦੇ ਮੁਖੀ ਨਵਕਿਰਨ ਸਿੰਘ ਚੰਡੀਗੜ੍ਹ ਵਿਖੇ ਪੱਤਰਕਾਰਾਂ ਨਾਲ ਗੱਲਬਾਤ ਕਰਦੇ ਹੋਏ। ਨਾਲ ਬੈਠੇ ਹਨ ਏ.ਐਸ.ਐਸ.ਐਸ.ਐਫ਼. ਦੇ ਕਰਨੈਲ ਸਿੰਘ ਪੀਰ ਮੁਹੰਮਦ।
ਫ਼ੋਟੋ : ਟੀ. ਐਸ. ਬੇਦੀ

ਮੰਤਰਾਲੇ ਤੋਂ ਮੰਗੀ ਜਾਣਕਾਰੀ ਦੇ ਜੁਆਬ ਵਿਚ ਦਿੱਤੇ ਅੰਕੜਿਆਂ ਵਿਚ ਮਾਰੇ ਗਏ ਵਿਅਕਤੀਆਂ ਦੀ ਗਿਣਤੀ ਦਿੱਲੀ ਵਿਚ 2733, ਯੂ.ਪੀ. 'ਚ 251, ਹਰਿਆਣਾ ਵਿਚ 106, ਮੱਧ ਪ੍ਰਦੇਸ਼ ਵਿਚ 'ਚ 94, ਝਾਰਖੰਡ ਵਿਚ 84, ਛਤੀਸਗੜ੍ਹ ਵਿਚ 13, ਮਹਾਰਾਸ਼ਟਰ 9, ਉੜੀਸਾ 3, ਹਿਮਾਚਲ 1, ਉਤਰਾਖੰਡ 2, ਜੰਮੂ ਕਸ਼ਮੀਰ 17, ਅਤੇ ਪਛਮੀ ਬੰਗਾਲ 'ਚ 10 ਸੀ। ਬਾਕੀ ਸੂਬਿਆਂ ਤੋਂ ਅੰਕੜੇ ਪ੍ਰਾਪਤ ਨਹੀਂ ਹੋਏ। ਐਡਵੋਕੇਟ ਸਃ ਨਵਕਿਰਨ ਸਿੰਘ ਨੇ ਕਿਹਾ ਕਿ ਦੁਖ ਦੀ ਗੱਲ ਹੈ ਕਿ ਵੱਖ ਵੱਖ ਸੂਬਿਆਂ ਦੀ ਪੁਲਿਸ ਤੋਂ ਇਕੱਠੀ ਕੀਤੀ ਜਾਣਕਾਰੀ ਅਨੁਸਾਰ ਦਿੱਲੀ ਵਿਚ ਸਿਰਫ਼ 800 ਸਿੱਖ ਮਾਰੇ ਗਏ। ਕੇਵਲ 416 ਕੇਸ ਦਰਜ ਕੀਤੇ ਜਿਨ੍ਹਾਂ ਵਿੱਚੋਂ 255 ਮਾਮਲੇ ਸੁਣੇ ਗਏ ਤੇ 21 ਮਾਮਲਿਆਂ ਵਿਚ ਸਜ਼ਾ ਹੋਈ। ਤਿੰਨ ਕੇਸ ਅਜੇ ਚਲ ਰਹੇ ਹਨ ਜਦਕਿ 313 ਮਾਮਲੇ, ਉੜੀਸਾ 'ਚ 100, ਉਤਰਾਖੰਡ 'ਚ 109 ਮਾਮਲੇ ਜਦੋਂ ਕਿ ਬਿਹਾਰ 'ਚ 121, ਹਰਿਆਣਾ 'ਚ 29 ਮਾਮਲੇ ਅਤੇ ਬੰਗਾਲ 'ਚ 18 ਮੁਕੱਦਮੇ ਰੱਦ ਕਰ ਦਿੱਤੇ ਗਏ, ਜਿਹੜੇ ਕੁਲ 660 ਬਣਦੇ ਹਨ ਤਾਂ ਇਨ੍ਹਾਂ ਨੂੰ ਮੁੜ ਖੋਲ੍ਹਣ ਲਈ ਸੀ. ਬੀ. ਆਈ. ਤੋਂ ਜਾਂਚ ਹੋਣੀ ਚਾਹੀਦੀ ਹੈ। 'ਸਿੱਖਾਂ ਲਈ ਇਨਸਾਫ਼' ਨਾਂ ਦੀ ਇਸ ਜਥੇਬੰਦੀ ਨੇ ਇਹ ਵੀ ਤੌਖਲਾ ਪ੍ਰਗਟ ਕੀਤਾ ਹੈ ਕਿ ਨਵੰਬਰ 84 ਦੇ ਕਤਲੇਆਮ ਨੂੰ ਦੰਗੇ ਕਹਿਣਾ ਵੀ ਕਾਂਗਰਸ ਦੀ ਚਾਲ ਸੀ ਕਿਉਂਕਿ ਇਹ ਇਕ ਸਕੀਮ ਤਹਿਤ ਸਿਆਸੀ ਲੀਡਰਾਂ ਨੇ ਕਰਵਾਏ ਸਨ ਤਾਕਿ ਲੋਕਤੰਤਰ ਦੇ ਨਾਂ 'ਤੇ ਧੱਬਾ ਲਾ ਕੇ ਗ਼ਲਤ ਤਰੀਕੇ ਨਾਲ ਵੋਟ ਹਾਸਲ ਕੀਤੇ ਜਾਣ। ਵਕੀਲ ਨਵਕਿਰਨ ਨੇ ਕਿਹਾ ਕਿ ਇਸ ਮੁਲਕ 'ਚ ਘਟ ਗਿਣਤੀ ਦੇ ਲੋਕਾਂ ਸਿੱਖਾਂ, ਮੁਸਲਮਾਨਾਂ, ਈਸਾਈਆਂ ਤੇ ਹੋਰਨਾਂ ਨਾਲ ਵਿਤਕਰਾ, ਬੇਇਨਸਾਫ਼ੀ ਅਤੇ ਮਾਰਕੁਟਾਈ ਤੋਂ ਇਲਾਵਾ, ਜਾਨੋਂ ਮਾਰਨ ਤਕ ਘਟਨਾਵਾਂ ਇਕ ਯੋਜਨਾਬਧ ਤਰੀਤੇ ਨਾਲ ਚਲਦੀਆਂ ਰਹਿੰਦੀਆਂ ਹਨ, ਇਸ ਕਰ ਕੇ ਮਨੁੱਖੀ ਹੱਕਾਂ ਦਾ ਘਾਣ ਹੋਣਾ ਅਜੇ ਵੀ ਜਾਰੀ ਹੈ। ਉਨ੍ਹਾਂ ਕਿਹਾ ਕਿ ਸਿੱਖ ਕਤਲੇਆਮ ਦੇ ਬਕਾਇਆ ਪਏ ਮਤਲਬ ਕਿ ਅਜੇ ਵੀ ਅਦਾਲਤਾਂ ਵਿਚ ਚਲ ਰਹੇ 33 ਮਾਮਲਿਆਂ ਦੀ ਪੈਰਵੀਂ ਜਥੇਬੰਦੀ ਵੱਲੋਂ ਜਾਰੀ ਰਹੇਗੀ। ਅੱਜ ਦੀ ਕਾਨਫ਼ਰੰਸ 'ਚ ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਸਹਿਯੋਗ ਨਾਲ 'ਸਿੱਖਜ਼ ਫ਼ਾਰ ਜਸਟਿਸ' ਨੇ ਦੋ ਸਿੱਖ ਭਰਾਵਾਂ ਜਗਮੋਹਨ ਸਿੰਘ ਤੇ ਗੁਰਿੰਦਰ ਸਿੰਘ ਨੂੰ ਵੀ ਪੱਤਰਕਾਰਾਂ ਨਾਲ ਮਿਲਾਇਆ, ਜਿਨ੍ਹਾਂ ਦੀਆਂ ਗਵਾਹੀਆਂ ਸਦਕਾ ਪਿਛਲੇ ਹਫ਼ਤੇ ਦਿੱਲੀ ਦੀ ਇਕ ਅਦਾਲਤ ਨੇ ਤਿੰਨ ਦੋਸ਼ੀਆਂ ਨੂੰ ਉਮਰ ਕੈਦ ਦੀ ਸਜ਼ਾ ਸੁਣਾਈ ਸੀ। ਜਗਮੋਹਨ ਸਿੰਘ ਤੇ ਸੁਰਿੰਦਰ ਸਿੰਘ, ਜਿਹੜੇ ਹੁਣ ਦਿੱਲੀ ਰਹਿੰਦੇ ਹਨ ਨੇ ਦੱਸਿਆ ਕਿ ਕਿਵੇਂ ਧਮਕੀਆਂ

ਦੇ ਬਾਵਜੂਦ, ਉਹ ਇੰਨੇ ਸਾਲ ਤੋਂ ਬਿਨਾਂ ਕਿਸੇ ਸਰਕਾਰੀ ਜਾਂ ਸ਼੍ਰੋਮਣੀ ਕਮੇਟੀ ਦੀ ਮਦਦ ਦੇ ਹਰ ਤਰੀਕ 'ਤੇ ਦਿੱਲੀ ਜਾਂਦੇ ਰਹੇ। ਪੁਰਾਣੀ ਘਟਨਾ ਦਾ ਵੇਰਵਾ ਦਸਦਿਆਂ ਇਨ੍ਹਾਂ ਭਰਾਵਾਂ ਨੇ ਕਿਹਾ ਕਿ ਉਹ ਲਾਸ਼ਾਂ ਦੇ ਢੇਰ 'ਚ ਬੇਹੋਸ਼ ਪਏ ਰਹੇ। ਜ਼ਖ਼ਮਾਂ ਦੇ ਇਲਾਜ ਮਗਰੋਂ ਸਾਰਾ ਕੁਝ ਲੁਟਾ ਕੇ ਅੰਮ੍ਰਿਤਸਰ ਪੁੱਜੇ ਤੇ ਹੁਣ ਡੀ. ਸੀ. ਅੰਮ੍ਰਿਤਸਰ ਦੇ ਦਫ਼ਤਰ 'ਚ ਸੇਵਾਦਾਰ ਦੀ ਨੌਕਰੀ 'ਤੇ ਗੁਜ਼ਾਰਾ ਕਰਦੇ ਹਨ। ਸ: ਨਵਕਿਰਨ ਸਿੰਘ ਨੇ ਕਿਹਾ ਕਿ ਹਰ ਦੁਖੀ ਸਿੱਖ ਪਰਿਵਾਰ ਦੀ ਕਹਾਣੀ ਦਿਲ ਨੂੰ ਹਲੂਣਾ ਦੇਣ ਵਾਲੀ ਹੈ। ਉਨ੍ਹਾਂ ਕਿਹਾ ਕਿ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਪ੍ਰਭਾਵਤ ਸਿੱਖ ਪਰਿਵਾਰਾਂ ਨੂੰ ਇਨਸਾਫ਼ ਦਿਵਾਇਆ ਜਾ ਸਕੇ ਪਰ ਅਫ਼ਸੋਸ ਇਹ ਹੈ ਕਿ ਹਰ ਸਿੱਖ ਆਗੂ ਜਾਂ ਜਥੇਬੰਦੀ ਸਿਆਸਤ ਖੇਡ ਰਹੀ ਹੈ ਤੇ ਫ਼ਰਜ਼ੀ ਨਾਵਾਂ ਹੇਠ ਮੁਆਵਜ਼ੇ ਦਿਵਾਏ ਜਾ ਰਹੇ ਹਨ। ਜਿਵੇਂ 1984 'ਚ ਮਾਰੇ ਗਏ ਸਿਖਾਂ ਦੀ ਗਿਣਤੀ 'ਚ ਪੁਲਿਸ ਰੀਕਾਰਡ ਮੁਤਾਬਕ 7 ਰਾਜਾਂ 'ਚ 935 ਹੈ ਜਦੋਂ ਕਿ ਗ੍ਰਹਿ ਮੰਤਰਾਲਾ 3323 ਮੌਤਾਂ ਦੱਸ ਰਿਹਾ ਹੈ। ਉਨ੍ਹਾਂ ਹੈਰਾਨੀ ਪ੍ਰਗਟ ਕੀਤੀ ਕਿ 2388 ਕਤਲ ਹੋਏ ਸਿੱਖਾਂ ਦਾ ਮੁਆਵਜ਼ਾ ਕੌਣ ਲੈ ਗਿਆ। ਨਵਕਿਰਨ ਸਿੰਘ ਨੇ ਇਹ ਵੀ ਸੱਦਾ ਦਿੱਤਾ ਕਿ ਸਿੱਖ ਸੰਗਤ ਦਾ ਪੈਸਾ, ਜੇ ਸ਼੍ਰੋਮਣੀ ਕਮੇਟੀ ਬਕਾਇਆ ਚਲ ਰਹੇ ਮਾਮਲਿਆਂ ਦੀ ਪੈਰਵੀਂ ਲਈ ਸਾਡੀ ਜਥੇਬੰਦੀ ਨੂੰ ਮਦਦ ਦੇਣਾ ਚਾਹੁੰਦੀ ਹੈ ਤਾਂ ਉਸ ਦਾ ਸਵਾਗਤ ਹੈ ਪਰ ਸਿਆਸਤ ਖੇਡਣ ਦੀ ਇਜਾਜ਼ਤ ਬਿਲਕੁਲ ਨਹੀਂ ਦਿੱਤੀ ਜਾਵੇਗੀ।

*(ਰੋਜ਼ਾਨਾ ਸਪੋਕਸਮੈਨ, 6 ਸਤੰਬਰ, 2009)*

## '84 ਭੁੱਲਣ ਤੋਂ ਪਹਿਲੋਂ ਵਿਚਾਰੋ

ਖ਼ੈਰ, ਜੇ '84 (ਸੰਨ 1984) ਵਾਲੇ ਡੂੰਘੇ ਤੇ ਅਮਿੱਟ ਜ਼ਖ਼ਮ ਹੰਢਾ ਰਹੇ ਵਿਅਕਤੀ/ਟੱਬਰ/ਸਾਕ-ਸੰਬੰਧੀ ਜਾਂ ਸਿੱਖ ਕੌਮ, ਸਮੁੱਚੇ ਤੌਰ ਉੱਤੇ, ਇਹਨੂੰ ਭੁੱਲਣਾ ਚਾਹੇ ਤਾਂ ਉਹਨਾਂ ਨੂੰ ਪਹਿਲਾਂ ਜਗਤ ਬਾਬੇ ਨਾਨਕ ਤੋਂ ਲਾ ਕੇ ਸਮੁੱਚੀ ਤਵਾਰੀਖ਼ – ਪੰਜਾਬ ਦੀ – ਨੂੰ ਧਿਆਨ ਗੋਚਰਾ ਰੱਖਣਾ ਬਣਦੈ : ਅਤੇ ਹਰ ਤਾਰੀਖ਼ੀ ਵਾਕਿਆ ਬਾਰੇ ਇੱਕਸਾਰ – uniform – ਪਹੁੰਚ ਅਪਨਾਉਣੀ ਪਵੇਗੀ ... ਇਨਸਾਫ਼ ਇਹਦੀ ਮੰਗ ਕਰਦੈ! ਤੇ ਆਓ ਹੁਣ ਆਪਾਂ ਸਿੱਖ ਬਾਸ਼ਿੰਦਿਆਂ/ਕੌਮ ਨਾਲ, ਤਵਾਰੀਖ਼ੀ ਤਰਤੀਬ 'ਚ, ਵਾਪਰੇ ਕੁੱਛ ਕੁ ਵਾਕਿਆਤ ਅਨੁਸਾਰ ਨਜ਼ਰ ਮਾਰ ਲਈਏ ਅਤੇ ਡੂੰਘੀ ਵਿਚਾਰ ਵੀ ਕਰ ਲਈਏ – ਉਹਨਾਂ ਨੂੰ ਭੁੱਲਣ ਜਾਂ ਨਾ ਭੁੱਲਣ ਬਾਰੇ :

(ੳ) ਕੀ ਸਿੱਖਾਂ ਵੱਲੋਂ ਬਾਬਰ ਵਾਲੇ ਐਮਨਾਬਾਦ ਨੂੰ ਭੁੱਲਿਆ ਗਿਆ ਏ? ਇਸ ਮਾਨਵੀ-ਦਰਦ ਨੂੰ ਤਾਂ ਸਰਬ ਸ੍ਰੇਸ਼ਟ ਆਤਮਾ ਅਤੇ ਇਲਾਹੀ ਨੂਰ ਦੇ ਪੂਰਨ ਮੁਜੱਸਮੇ ਖ਼ੁਦ ਬਾਬੇ ਨਾਨਕ ਨੇ ਵੀ ਨਹੀਂ ਸੀ ਭੁਲਾਇਆ; ਜੇ ਬਾਬਰ ਨੂੰ ਠੱਲ੍ਹਣ ਖ਼ਾਤਿਰ ਬਾਬੇ ਨਾਨਕ ਕੋਲ ਤਲਵਾਰ-ਸ਼ਕਤੀ ਨਹੀਂ ਸੀ, ਉਹਨੇ ਕਲਮ-ਸ਼ਕਤੀ – ਬਾਬਰ ਵਾਣੀ – ਦੀ ਇਤਿਹਾਸਕ ਰਚਨਾ ਨਾਲ ਬਾਬਰ ਉੱਤੇ ਚੋਟ-ਦਰ-ਚੋਟ ਕਰ ਵਿਖਾਈ (ਜੀਹਨੂੰ ਸਿੱਖ – ਅਸਲੀ ਜਾਂ ਨਕਲੀ – ਮੱਥਾ ਟੇਕਦੇ ਆ); ਅਤੇ, ਬਾਬੇ ਨੇ ਬਾਬਰਵਾਣੀ ਨਾਲ ਮਨੁੱਖਤਾ ਨੂੰ ਜ਼ੁਲਮ ਬਾਰੇ ਸੁਚੇਤ ਕਰ ਦਿੱਤਾ, ਵਕਤੀ ਤੌਰ ਲਈ ਨਹੀਂ – ਸਦੀਵੀ ਕਾਲ ਲਈ; ਕੀ ਸਿੱਖੋ! ਤੁਸੀਂ ਏਸ ਹਕੀਕਤ ਤੋਂ ਮੁਨਕਰ ਹੋਣ ਜਾਂ ਏਸ ਨੂੰ ਭੁੱਲਣ ਵਾਸਤੇ ਤਿਆਰ ਹੋ?

(ਅ) ਕੀ ਗੁਰੂ ਅਰਜਨ ਦੇਵ – ਸਿਰਤਾਜ ਸ਼ਹੀਦ – ਨਾਲ ਹੋਈ ਬੀਤੀ ਹੈ ਭੁੱਲਣਯੋਗ ? ਕੀ ਸਿੱਖ ਮਾਨਸਿਕਤਾ ਇਹਨੂੰ ਵਿੱਸਰ ਜਾਣ ਲਈ ਹੈ ਤਿਆਰ ? ਹੈ ਭੋਰਾ ਭਰ ਵੀ ਸੰਭਾਵਨਾ ਭਈ ਸਿੱਖ ਇਹਨੂੰ ਭੁੱਲ ਜਾਣ ਬਾਰੇ ਕਦੀ ਰਜ਼ਾਮੰਦ ਹੋ ਸਕਦੇ ਨੇ ? ਗੁਰੂ ਪੰਚਮ ਪਾਤਸ਼ਾਹ ਦੀ ਸ਼ਹਾਦਤ ਨੂੰ ਭੁੱਲਿਆਂ ਗੁਰਦੁਆਰਾ ਡੇਰ੍ਹਾ ਸਾਹਿਬ (ਸ਼ਹਦੀ ਅਸਥਾਨ ਗੁਰੂ ਅਰਜਨ ਦੇਵ) ਦੇ ਸ਼ਸ਼ੋਭਤ ਰਹਿਣ ਦੀ ਕੀ ਤੁਕ ਰਹਵੇ ਗੀ ? ਅਤੇ, ਕੀ ਮਤਲਬ ਹੋਵੇਗਾ ਦੁਨੀਆ ਭਰ 'ਚ ਸ਼ਹੀਦੀ ਪੁਰਬ ਮਨਾਉਣ ਤੇ ਛਬੀਲਾਂ ਲਾਉਣ ਦਾ ? ਸਿੱਖੋ! ਕੀ ਤੁਸੀਂ ਸਿੱਖ ਤਵਾਰੀਖ਼ 'ਚੋਂ ਇਹ ਚੈਪਟਰ ਖ਼ਾਰਜ ਕਰਨ ਨੂੰ ਤਿਆਰ ਹੋ ?

(ੲ) ਕੀ ਸਾਕਾ ਚਾਂਦਨੀ ਚੌਂਕ (ਸ਼ਹੀਦ ਗੰਜ ਗੁਰੂ ਤੇਗ਼ ਬਹਾਦਰ ਜਮ੍ਹਾਂ ਉਹਨਾਂ ਦੇ ਅਨਿਨ ਸਿੱਖਾਂ ਦਾ) ਨੂੰ ਭੁਲਾਇਆ ਜਾ ਸਕਦੈ ? ਏਦਾਂ ਕਰਨ ਨਾਲ ਫੇਰ ਤਾਂ ਮਿਸਲਦਾਰ ਬਾਬਾ ਬਘੇਲ ਸਿੰਘ ਵੱਲੋਂ ਦਿੱਲੀ ਵਿੱਚ ਇਤਿਹਾਸਕ ਗੁਰੂ ਘਰਾਂ ਦੀ ਨਿਸ਼ਾਨਦੇਹੀ ਕੀਤੀ ਫ਼ਜ਼ੂਲ ਬਣ ਜਾਂਦੀ ਆ! ਫੇਰ ਤਾਂ ਭਾਈ ਮਤੀ ਦਾਸ, ਭਾਈ ਸਤੀ ਦਾਸ ਅਤੇ ਭਾਈ ਦਿਆਲਾ ਨੂੰ ਵੀ ਭੁੱਲਣਾ ਪੈਣੈ! ਗੁਰਦੁਆਰਾ ਰਕਾਬ ਗੰਜ, ਲੱਖੀ ਸ਼ਾਹ ਵਣਜਾਰਾ ਅਤੇ 1920ਵਿਆਂ ਵਿੱਚ, ਏਸ ਗੁਰਦੁਆਰੇ ਦੀ ਕੰਧ ਨਾਤੇ, ਅੰਗ੍ਰੇਜ਼ ਨਾਲ ਅਕਾਲੀ-ਲੜਾਈ ਵੀ ਭੁੱਲਣੀ ਪਵੇ ਗੀ – ਦੱਸੋ ਕਿਵੇਂ ਕਰਨੀ ਏਂ ?

(ਸ) ਇੰਞ ਕਰੋ : ਕਲਗ਼ੀਧਰ ਪਿਤਾ ਦਸਮੇਸ਼ ਦੇ ਭੰਗਾਣੀ, ਨਦੌਣ, ਅਨੰਦਗੜ੍ਹ, ਚਮਕੌਰ ਅਤੇ ਖਦਰਾਣੇ ਦੀ ਢਾਬ ਵਗ਼ੈਰਾ ਦੇ ਸਾਕੇ, ਸ਼ਹੀਦੀਆਂ – ਸਿੱਖ ਕੌਮ ਦੀ ਜਿੰਦ ਜਾਨ – ਵੀ ਭੁਲਾਉ ...'84 ਨੂੰ ਭੁੱਲਣ ਤੋਂ ਪਹਿਲਾਂ;

(ਹ) ਕੀ ਬਣੂੰ ਏਦਾਂ ਸਾਕਾ ਸਰਹਿੰਦ ਦਾ? ਕੇਸ ਖ਼ਾਤੇ 'ਚ ਪਾਓ ਗੇ ਛੋਟੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਨਾਲ ਹੋਈ ਬੀਤੀ ? ਏਦਾਂ ਤਾਂ ਜ਼ਫ਼ਰਨਾਮੇ ਦੀ ਲਾਸਾਨੀ ਅਤੇ ਸ਼ਾਹਕਾਰ ਰਚਨਾ ਵੀ ਵਿਅਰਥ ਹੋ ਜਾਵੇ ਗੀ – ਹੈ ਕਿ ਨਾ ?

(ਕ) ਕੀ ਬਣੂੰ ਫੇਰ ਨਾਦੇੜ ਹਜ਼ੂਰ ਸਾਹਿਬ ਦੀ ਯਾਦਗਾਰ ਦਾ ? ਚਾਲੀ ਮੁਕਤੇ ਤੇ ਮਾਈ ਭਾਗੋ ਦੀ ਮੁਕਤਸਰ ਵਿਚਲੀ ਅਦੁੱਤੀ ਯਾਦ (ਇਤਿਹਾਸ) ਬਾਰੇ ਕੀ ਕਰੋ ਗੇ – ਹੈ 'ਰਾਦਾ ਭੁੱਲਣ ਦਾ ?

(ਖ) ਏਸ ਲਿਹਾਜ ਨਾਲ ਤਾਂ ਜ਼ਕਰੀਆ ਖ਼ਾਂ, ਮੀਰ ਮੰਨੂੰ ਵਗ਼ੈਰਾ ਦੇ ਅੱਤਿਆਚਾਰਾਂ ਨੂੰ ਭੁੱਲਦਿਆਂ ਉਹਨਾਂ ਨੂੰ ਵੀ ਬਰੀ-ਉਲ-ਜ਼ੁਮਾ ਦੀ ਸੰਦ ਦੇਣੀ ਪੈਣੀ ਏਂ – '84 ਨੂੰ ਭੁੱਲਣ ਤੋਂ ਪਹਿਲੋਂ; ਨੇਜ਼ਿਆਂ 'ਤੇ ਟੰਗੇ ਦੁੱਧ ਚੁੰਘਦੇ ਬੱਚੇ ਅਤੇ ਲਹੌਰ ਬੰਦੀਖ਼ਾਨੇ ਵਿੱਚ ਸਿੱਖ ਬੀਬੀਆਂ ਵੱਲੋਂ, ਖੰਨੀ-ਖੰਨੀ ਟੁੱਕ ਉੱਤੇ, ਸਵਾ-ਸਵਾ ਮਣ ਦੇ ਪੀਸਣੇ ਪਹਿਲਾਂ ਭੁੱਲੋ ਤੇ ਫੇਰ ਛੇੜੋ '84 ਭੁੱਲਣ ਦੀ ਬਾਤ!

(ਗ) ਭਾਈ ਮਨੀ ਸਿੰਘ, ਭਾਈ ਤਾਰੂ ਸਿੰਘ ਆਦਿ ਬੇਅੰਤ ਸਿੰਘਾਂ ਸਿੰਘਣੀਆਂ ਦੀਆਂ ਪਹਿਲਾਂ ਭੁੱਲੋ ਮਹਾਨ ਸ਼ਹੀਦੀਆਂ; ਸਾੜੋ ਇਹਨਾਂ ਬਾਰੇ ਲਿਖਿਆ ਇਤਿਹਾਸ; ਸੰਸਾਰ ਭਰ ਦੇ ਗੁਰੂ ਘਰਾਂ 'ਚ ਹੁੰਦੀ ਨਿੱਤ ਦੀ ਅਰਦਾਸ 'ਚੋਂ ਕਰੋ ਇਹਨਾਂ ਕੌਮੀ ਪ੍ਰਵਾਨਿਆਂ ਦਾ ਆਹ ਜ਼ਿਕਰ ਖ਼ਾਰਜ : *'ਬੇਅੰਤ ਸ਼ਹੀਦਾਂ ਮੁਰੀਦਾਂ ਦੀ ਕਮਾਈ ਦਾ ਧਿਆਨ ਧਰ ਕੇ ਖ਼ਾਲਸਾ ਜੀ ਬੋਲੋ ਵਾਹਿਗੁਰੂ!'*

*ਨੋਟ : 'ਧਿਆਨ ਧਰਨ' ਦਾ ਮਤਲਬ ਹੁੰਦੈ :* ਚੇਤੇ ਰੱਖਣਾ, ਯਾਦ ਰੱਖਣਾ; ਚੇਤੇ ਰਹਵੇ :

ਧਿਆਨ ਧਰਨਾ ਅਤੇ ਭੁੱਲਣਾ ਇੱਕ ਦੂਜੇ ਤੋਂ ਵਿਰੋਧੀ ਅਰਥ ਰੱਖਦੇ ਆ; ਬਾਕੀ : ਕੋਈ ਗੱਲ ਜਾਂ ਤਾਂ ਚੇਤੇ ਰੱਖੀ ਜਾ ਸਕਦੀ ਆ, ਜਾਂ ਭੁੱਲੀ ... ਦੋਵੇਂ ਹਾਲਤਾਂ ਕਾਇਮ ਨਹੀਂ ਰਹਿ ਸਕਦੀਆਂ ਹੁੰਦੀਆਂ – ਇੱਕੋ ਵਕਤ!

(ਘ) ਸਿੱਖਾਂ ਨੂੰ ਇਹ ਵੀ ਸੋਚਣਾ ਬਣਦੈ : ਕੀ ਮੱਸੇ ਰੰਘੜ ਦੀ ਕਰਤੂਤ (ਉਹੀ ਹਰਿਮੰਦਰ, ਇੰਦਰਾ ਗਾਂਧੀ ਦੀ ਕਰਤੂਤ ਵਾਲਾ) ਪਾਰੋਂ ਉਹਨੂੰ ਝਟਕਾਉਣ ਵਾਸਤੇ ਮਹਿਤਾਬ ਸਿੰਘ, ਸੁੱਖਾ ਸਿੰਘ ਸੂਰਮਿਆਂ ਨੂੰ ਘੱਲ ਕੇ ਪੰਥ ਨੇ ਗ਼ਲਤੀ ਤਾਂ ਨਹੀਂ ਸੀ ਕੀਤੀ? ਕੀ ਸਿੱਖ ਜਗਤ ਏਸ ਲਾਸਾਨੀ ਕਾਰਨਾਮੇ ਉੱਤੇ, ਹਿੱਕ ਥਾਪੜ ਕੇ, ਫ਼ਖ਼ਰ ਨਾਲ ਵਾਰਾਂ ਨਹੀਂ ਗਾਉਂਦਾ ਰਹਿੰਦਾ? ਜੇ '84 ਨੂੰ ਭੁੱਲਣਾ ਤਾਂ ਇਹਨੂੰ ਵੀ ਭੁੱਲੋ;

(ਙ) ਕਿੱਥੇ ਜਾਊ ਜਲ੍ਹਿਆਂ ਵਾਲੇ ਬਾਗ਼ ਦਾ ਇਤਿਹਾਸ? ਪੰਜਾਬੀਓ! ਗੋਲੀਆਂ ਖਾਧੀਆਂ ਤੁਸੀਂ ... ਜੱਸ ਖੱਟ ਗਿਆ ਮੋਤੀ ਲਾਲ ਨਹਿਰੂ ਇਹਦੀ ਰੀਪੋਰਟ ਬਣਾ ਕੇ; ਉਹਨੇ, ਝੂਠੇ-ਸੱਚੇ, ਲਹੂ ਦੇ ਅੱਥਰੂ ਵਹਾਏ ਸੀ ਅੰਮ੍ਰਿਤਸਰ ਵਿੱਚ ਏਸ ਕਾਂਡ ਉੱਤੇ ... ਮਗਰ ਉਹਦੀ ਪੋਤਰੀ (ਇੰਦਰਾ) ਨੇ ਨੀਲਾ ਤਾਰਾ ਕਾਂਡ ਕਰ ਕੇ ਲਹੂ ਦੇ ਦਰਯਾ ਈ ਵਹਾ ਦਿੱਤੇ; ਤੇ ਜਲ੍ਹਿਆਂ ਵਾਲੇ ਸਾਕੇ ਬਾਰੇ ਹਮਦਰਦੀ ਦੇ ਫੋਕੇ ਦੋ ਲਫ਼ਜ਼ਾਂ ਨਾਲ ਬੱਲੇ-ਬੱਲੇ ਕਰਵਾ ਲਈ ਸੀ ਮੋਹਨ ਦਾਸ ਕਰਮ ਚੰਦ ਗਾਂਧੀ ਨੇ – ਜੀਹਦੀ ਨਾ ਲੱਗੀ ਸੀ ਹਿੰਙ ਨਾ ਫਟਕੜੀ; ਤੇ ਸਿੱਖੋ/ਪੰਜਾਬੀਓ! ਤੁਸੀਂ ਰਹਿ ਗਏ ਕਛਹਿਰਿਆਂ ਜੋਗੇ ਈ; ਖ਼ੈਰ, ਜੋ ਵੀ ਆ ਪਹਿਲਾਂ ਇਹਨੂੰ ਭੁੱਲੋ ... ਕਰੋ ਢਾਹ ਕੇ ਪੱਧਰਾ ਜਲ੍ਹਿਆਂ ਵਾਲਾ ਬਾਗ਼ ਤੇ ਫੇਰ ਕਰੋ '84 ਨੂੰ ਭੁੱਲਣ ਦੀ ਗੱਲ;

(ਚ) ਨਨਕਾਣਾ, ਗੁਰੂ ਕਾ ਬਾਗ ਅਤੇ ਜੈਤੋਂ ਵਗ਼ੈਰਾ ਦੇ ਮੋਰਚਿਆਂ 'ਚ ਹੋਈਆਂ ਸ਼ਹੀਦੀਆਂ, ਕੁਰਬਾਨੀਆਂ ਹੈਣ ਭੁੱਲਣ ਯੋਗ? ਨਿਆਂ ਇਹ ਕਹਿੰਦੈ : '84 ਨੂੰ ਭੁੱਲਣ ਤੋਂ ਪਹਿਲਾਂ ਇਹਨਾਂ ਨੂੰ ਵੀ ਭੁੱਲਣਾ ਪੈਣੈ;

(ਛ) ਜੇ ਅੰਗ੍ਰੇਜ਼ ਦੇ ਜ਼ੁਲਿਮ-ਓ-ਸਿਤਮ ਨੂੰ ਭੁਲਾ ਦਿੱਤਾ ਹੁੰਦਾ ਨਾ, ਫੇਰ ਕਰਤਾਰ ਸਿੰਘ ਸਰਾਭਾ, ਭਗਤ ਸਿੰਘ ਅਤੇ ਊਧਮ ਸਿੰਘ ਦੇ ਬੁੱਤ ਨਹੀਂ ਸਨ ਲੱਗਣੇ – ਉਹਨਾਂ ਦੀਆਂ ਸ਼ਹੀਦੀ ਯਾਦਗਾਰਾਂ ਨਹੀਂ ਸਨ ਬਣਨੀਆਂ; ਤੇ, ਮੇਲੇ ਨਹੀਂ ਸਨ ਮਨਾਏ ਜਾਣੇ ... ਭਾਵੇਂ ਹੁਣ ਇਹ ਸਿਆਸਤਬਾਜ਼ੀ ਤੋਂ ਵੱਧ ਕੁੱਛ ਨਹੀਂ; ਜ਼ਰਾ ਪੁੱਛੋ ਤਾਂ ਸਹੀ ਪੰਜਾਬ/ਹਿੰਦ ਦੀਆਂ ਸਰਕਾਰਾਂ ਤੋਂ, ਸਣੇ ਹੋਰ ਕੜੇ ਕਾਮਰੇਡਾਂ ਅਤੇ ਮਖੌਟੇਬਾਜ਼ ਸਿੱਖ ਲੀਡਰਾਂ ਦੇ –'84 ਭੁੱਲ ਜਾਓ ਦਾ ਉਪਦੇਸ਼ ਦੇਣ ਵਾਲਿਓ ਤੁਸੀਂ ਅੰਗ੍ਰੇਜ਼ੀ ਅਹਿਦ ਦੇ ਇਤਿਹਾਸ ਨੂੰ ਕਿਉਂ ਨਹੀਂ ਭੁੱਲ ਰਹੇ? ਜਵਾਬ ਬੜਾ ਸਿੱਧਾ ਏ : ਏਸ ਨਾਲ ਉਹਨਾਂ ਦੇ ਚਿੱਤੜਾਂ ਨੂੰ ਸੱਤਾ ਦੀ ਕੂਲੀ ਕੁਰਸੀ ਅਤੇ ਸਿਰਾਂ ਨੂੰ ਸਿਆਸੀ-ਕਲਗ਼ੀ ਜੂ ਮਿਲਦੀ ਆ –ਭੁੱਲਣ ਕਿਵੇਂ! ਹੋਈ ਨਾ : ਜੋ ਹਿੰਦ/ਪੰਜਾਬ ਦੀਆਂ ਸਰਕਾਰਾਂ ਅਤੇ ਲੀਡਰਾਂ ਨੂੰ ਚੰਗਾ ਲੱਗੇ, ਉਹਦੀਆਂ ਬਣਨ ਯਾਦਗਾਰਾਂ ... ਤੇ ਜਿਹੜਾ ਉਹਨਾਂ ਦਾ ਕਰੇ ਢਿੱਡ ਨੰਗਾ – ਜਿਵੇਂ '84 ਵਾਲਾ ਕਾਲਾ ਕਾਰਨਾਮਾ – ਉਹਨੂੰ ਭੁੱਲ ਜਾਣ ਦੀ ਕਰਨ ਨਸੀਅਤ...ਬੱਲੇ ਉਏ ਵੱਡੇ ਸਿਆਣਿਓਂ;

(ਜ) ਕੁੱਛ ਕੁ ਚਾਤਰ ਸ਼ਾਤਰ ਲੋਕ ਆਪਣੀ ਸੱਤਾ ਦੇ ਮਹਿਲ ਸਿਰਜਣ ਲਈ, ਸੰਨ 1947 ਵਿੱਚ, ਅਵਾਮ ਨੂੰ ਆਜ਼ਾਦੀ ਦੇ ਲਾਰੇ ਨਾਲ ਗੁਮਰਾਹ ਕਰ ਕੇ 'ਕੱਲੇ ਪੰਜਾਬ ਵਿੱਚ ਈ ਦਸ ਲੱਖ ਤੋਂ ਵੱਧ ਅਣਭੋਲ ਮਾਨਵਤਾ ਨੂੰ ਹੜੱਪ ਗਏ ... ਤੇ ਡਕਾਰ ਤੱਕ ਵੀ ਨਾ ਮਾਰਿਆ; ਅਰਬਾਂ ਖ਼ਰਬਾਂ ਦੀ ਸੰਪਤੀ ਨੂੰ ਸਾੜ-ਫੂਕ ਕੇ ਬਣੀ ਭਸਮ

ਨਾਲ ਆਪਣੇ ਸਿਆਸੀ ਹਵਨ/ਭਵਨ ਸ਼ਿੰਗਾਰ ਲਏ; ਨਿਰਦੋਸ਼ ਤ੍ਰੀਮਤਾਂ/ਕੁੜੀਆਂ ਦੇ ਉਧਾਲੇ ਹੋਏ; ਛਾਤੀਆਂ ਵੱਢੀਆਂ ਗਈਆਂ; ਜਬਰਜ਼ਨਾਹ ਕੀਤੇ ਗਏ; ਇੱਜ਼ਤਾਂ ਲੁੱਟ ਹੋਈਆਂ, ਭੋਲੇ-ਭਾਲੇ ਬੇਗੁਨਾਹਾਂ ਦੀਆਂ ਈ — ਪੁਆੜੇ ਦੀ ਜੜ੍ਹ ਸੱਤਾਧਾਰੀਆਂ ਦੀਆਂ ਨਹੀਂ; ਤੇ ਪੁਆੜੇ ਦੀ ਜੜ੍ਹ ਵਾਲਿਆਂ ਆਪਣੀ ਪੀੜ੍ਹੀ-ਦਰ-ਪੀੜ੍ਹੀ ਲਈ ਸਿਆਸੀ-ਸ਼ਾਹੀ-ਦਰਬਾਰਾਂ ਨਾਲ ਜੱਦੀ-ਪੁਸ਼ਤੀ ਵਿਰਾਸਤ ਬਨਾਉਣ ਦੇ ਜੁਗਾੜ ਫਿੱਟ ਕਰ ਲਏ ... ਤੇ ਸਿੱਖ ਬਣ ਗਏ ਇਹਨਾਂ (ਦਿੱਲੀ) ਦੇ ਸਿਆਸੀ-ਮੰਗਤੇ (ਵੈਸੇ ਓਸ ਮੰਗੇ ਪਦਾਰਥ ਦੀ ਮਲਾਈ ਸਿੱਖ ਲੀਡਰ ਈ ਛਕੀ ਜਾ ਰਹੇ ਨੇ); ਸਿੱਖੋ ਤੇ ਪੰਜਾਬੀਓ! ਕੀ 1947 ਦੇ ਐਸੇ ਦਰਦਨਾਕ ਸਾਕੇ ਨੂੰ ਭੁੱਲਣ ਨੂੰ ਤਿਆਰ ਓਂ? ਚੇਤੇ ਰਹਵੇ: ਜੇ 1947 ਬਾਰੇ ਅਜੇ ਵੀ ਲਹੂ ਦੇ ਅੱਥਰੂ ਵਹਾਏ ਜਾ ਰਹੇ ਨੇ ਨਾ, ਤਾਂ ਫੇਰ '84 ਨੂੰ ਚੇਤੇ ਰੱਖਦਿਆਂ ਏਸ ਬਾਰੇ ਕਿਉਂ ਨਾ ਵਹਾਏ ਜਾਣ? ਜੇ 1947, ਮੂਰਖਤਾ ਵੱਸ, ਆਪਸੀ ਗ਼ੈਰਜ਼ਰੂਰੀ ਵੈਰ-ਵਿਰੋਧ ਦੀ ਉਪਜ ਸੀ, ਫੇਰ ਤਾਂ '84 'ਸ਼ਿਬਲੀਆਂ' ਦਾ ਕਾਰਾ ਮੰਨਿਆਂ ਜਾਣਾ ਚਾਹੀਦੈ — ਲੱਖਾਂ ਗੁਣਾਂ ਵੱਧ ਦਰਦਨਾਕ;

(ੜ) ਹਿੰਦ ਸਰਕਾਰ (ਖ਼ਾਸ ਕਰ ਕੇ ਸ਼ਿਵ ਸੈਣਾ, ਹਿੰਦੂ ਮਹਾਂ ਸਮਿਤੀ, ਜਨਸੰਗ) 14 ਅਗਸਤ, 1947 ਨੂੰ ਹੋਂਦ ਵਿੱਚ ਆਏ ਹਕੀਕੀ-ਪਾਕਿਸਤਾਨੀ-ਵਜੂਦ ਨੂੰ ਕਿਉਂ ਨਹੀਂ ਭੁੱਲ ਰਹੀ?

## ਪੀੜ੍ਹੀ ਹੇਠ ਵੰਝ

'84 ਦੇ ਜ਼ਖ਼ਮ ਹੰਢਾ ਰਹੇ ਲੋਕਾਂ ਅਤੇ ਸਿੱਖ ਕੌਮ ਨੂੰ ਇਹ ਸਾਕਾ ਭੁੱਲ ਜਾਣ ਦੀ ਮੱਤ ਅਤੇ ਸਬਕ ਦੇਣ ਵਾਲਿਓ ਜ਼ਰਾ ਆਪਣੀ ਪੀੜ੍ਹੀ ਹੇਠ ਵੰਝ (ਨਿੱਕਾ ਸੋਟਾ ਨਹੀਂ) ਤਾਂ ਫੇਰੋ:

(1) ਕਿੰਨੀਆਂ ਸਦੀਆਂ ਤੋਂ ਰਾਵਨ, ਮੇਘਨਾਥ ਅਤੇ ਕੁੰਭਕਰਨ ਨੂੰ ਹਰ ਸਾਲ, ਜੰਤਕ ਇਕੱਠਾਂ ਵਿੱਚ, ਫੂਕਦੇ ਆ ਰਹੇ ਓਂ — ਨਿਰਾਦਰ ਭਰਪੂਰ ਚੜ੍ਹਗ੍ਹਿਲੀਆਂ ਮਾਰਦੇ? ਕਿਉਂ ਨਹੀਂ ਭੁੱਲਦੇ ਰਾਵਨ-ਰਾਮ ਵਾਲੇ ਸਾਕੇ ਨੂੰ? ਕਿਉਂ ਨਹੀਂ ਜੱਗ-ਜ਼ਾਹਰ ਕਰਦੇ ਤੁਹਾਡੇ ਰਾਮ ਭਗਵਾਨ ਵੱਲੋਂ ਸੂਫ਼ਨਕਾ ਦੀ ਕੀਤੀ ਤੌਹੀਨ — ਇੱਕ ਸਿਧਾਂਤਹੀਣ ਹਰਕਤ?

*ਨੋਟ:* ਜੇ ਲੰਕਾ ਦੇਸ ਚਿੜੀ ਦੇ ਪਹੁੰਚੇ ਜਿੱਡਾ ਹੋਣ ਦੀ ਥਾਂ ਤੁਹਾਡੇ ਬਰਾਬਰ ਦੀ ਤਾਕਤ ਹੁੰਦਾ ਨਾ, ਤੁਹਾਡੇ ਏਸ (ਦੁਸਹਿਰਾ) ਅਪਮਾਨਜਨਕ ਅਤੇ ਕਮੀਨੇ ਕਾਰੇ ਨੂੰ ਕਦੋਂ ਦਾ ਠੱਲ੍ਹ ਪਾ ਦਿੰਦਾ! ਹੋਈ ਨਾ: 'ਔਰੋਂ ਕੋ ਨਸੀਅਤ ਖ਼ੁਦ ਮੀਆਂ ਫ਼ਜ਼ੀਅਤ' ਵਾਲੀ, ਅਤੇ, ਤਕੜੇ ਦਾ ਸੱਤੀਂ ਵੀਹੀਂ ਸੌ ਵਾਲੀ; ਦੁਸਹਿਰੇ ਦਾ ਤਿਉਹਾਰ ਬੰਦ ਕਰਾ ਕੇ ਕਰੋ ਖਾਂ ਪਹਿਲਾਂ ਮਿਸਾਲ ਪੈਦਾ, '84 ਵਾਲੇ ਮਜ਼ਲੂਮਾਂ ਨੂੰ ਸੇਧ ਦੇਣ ਲਈ!

(2) ਸੋਮਨਾਥ ਮੰਦਰ ਵਾਲੇ ਦਰਵਾਜ਼ੇ — ਸੰਨ 1025 ਵਿੱਚ ਲੁੱਟ ਹੋਏ — ਕਿਉਂ ਚੇਤੇ ਕਰੀ ਜਾਂਦੇ ਓਂ? ਏਸ ਵਾਕਿਆ ਨੂੰ ਤਾਂ ਸਦੀਆਂ ਗੁਜ਼ਰ ਗਈਆਂ ਨੇ ... '84 ਵਾਲਾ ਸਾਕਾ ਤਾਂ ਅਜੇ ਕੱਲ੍ਹ ਵਾਂਙ ਸੱਜਰਾ ਈ ਆ! ਮਹਮੂਦ ਗ਼ਜ਼ਨਵੀ ਆਦਿ ਅਜੇ ਵੀ ਤੁਹਾਨੂੰ ਸੁਫ਼ਨਿਆਂ 'ਚ ਵਿਖਾਈ ਤਾਂ ਨਹੀਂ ਦਿੰਦੇ ਰਹਿੰਦੇ — ਇਹਦੀ ਯਾਦਦਾਸ਼ਤ ਤਾਜ਼ਾ ਰੱਖੀ ਰੱਖਣ ਖ਼ਾਤਿਰ?

(3) ਮਥਰਾ, ਕਾਂਸ਼ੀ ਆਦਿ ਕਈ ਮੰਦਰਾਂ ਦੀ, ਸਮੇਂ-ਸਮੇਂ, ਮੁਸਲਮਾਨ ਹਮਲਾਆਵਰਾਂ ਵੱਲੋਂ ਹੋਈ ਬੇਅਦਬੀ ਕਿਉਂ ਤੁਹਾਡੀ ਯਾਦਦਾਸ਼ਤ ਦਾ ਕੇਂਦਰ-ਬਿੰਦੂ ਬਣੀ ਰਹਿੰਦੀ ਆ? ਕਿਉਂ ਨਹੀਂ ਭੁੱਲਦੇ ਇਹ ਵਾਕਿਆਤ? ਅਯੁੱਧਿਆ ਵਿਚਲੀ ਬਾਬਰੀ ਮਸਜਦ ਤੁਹਾਨੂੰ ਪੰਜ ਕੁ ਸੌ ਸਾਲ ਤਾਂ ਦਿੱਸੀ ਨਾ! ਹਿੰਦ ਵਿੱਚ ਮੁਸਲਿਮ ਹਕੂਮਤਾਂ ਪਿੱਛੋਂ ਦੋ ਸੌ ਸਾਲ ਅੰਗ੍ਰੇਜ਼ਾਂ ਦੇ ਅਹਿਦ ਵਿੱਚ ਵੀ ਤੁਹਾਡੇ ਕੰਨਾਂ 'ਤੇ ਜੂੰ ਨਾ ਸਰਕੀ — ਹੁਣ ਫੋਕਾ ਫ਼ਤੂਰ ਕਿਉਂ ਮਚਾ ਰੱਖਿਐ, ਬਾਬਰੀ ਮਸਜਦ ਬਾਰੇ; ਇਹਦੀ ਹਕੀਕਤ ਮੰਨ ਕੇ ਕਰੋ ਖਾਂ ਇਹ ਚੈਪਟਰ ਬੰਦ ਤੇ ਜੀਣ ਦਿਓ ਹਿੰਦੁਸਤਾਨ ਦੇ ਲੋਕਾਂ ਨੂੰ ਆਰਾਮ ਨਾਲ!

*ਵਿਸ਼ੇਸ਼ ਟਿੱਪਣੀ :* ਬਿਲਾ ਸ਼ਕ ਪੰਜਾਬ ਨੂੰ — ਤੇ, ਖ਼ਾਸ ਕਰਕੇ ਗੁਰਾਂ ਦੇ ਪੰਜਾਬ ਅਤੇ ਗੁਰਾਂ ਦੇ ਸਿੱਖਾਂ/ਸਿੰਘਾਂ ਨੂੰ — ਮੁਸਲਿਮ ਬਦੇਸ਼ੀ ਜਰਵਾਨਿਆਂ ਅਤੇ ਅੰਗ੍ਰੇਜ਼ ਹੱਥੋਂ ਬੜੇ ਦੁੱਖੜੇ ਸਹਿਣੇ ਪੈਂਦੇ ਰਹੇ ਨੇ; ਉਹਨਾਂ ਦੇ ਜ਼ੁਲਿਮ-ਓ-ਸਿੱਤਮ ਭੁਲਾਉਣੇ ਔਖੇ ਨੇ; ਪਰ '84 ਦੇ ਕਾਰੇ ਵਾਲਿਓ ਤੁਹਾਡਾ 'ਸ਼ਿਬਲੀ' ਵਾਲਾ ਫੁੱਲ (ਅਸਲ 'ਚ ਬੇਕਿਰਕ ਕਤਲੋ ਗ਼ਾਰਤ ਤੇ ਸਾੜ-ਫੂਕ) ਯਕੀਨਨ ਦੇ ਗਿਆ ਏ ਸਿੱਖਾਂ — 'ਮੋੜੀਂ ਭਾਈ ਕੱਛ ਵਾਲਿਆਂ' ਦੀ ਅੰਸ ਔਲਾਦ — ਨੂੰ ਸਦਾ ਰਿਸਣ ਵਾਲਾ ਨਾਸੂਰ ... ਜੇਸ ਵਿੱਚ ਸ਼ਿਵ ਸੈਣਾ, ਬਜਰੰਗ ਦਲੀਏ, ਹਿੰਦੂ ਪਰੀਸ਼ਦ ਅਤੇ ਜਨਸੰਗ ਦੀ ਕਨੀਜ਼ ਸਿੱਖ ਲੀਡਰਸ਼ਿਪ ਵੀ ਸ਼ਾਮਿਲ ਆ!

(4) ਰਾਜੀਵ ਗਾਂਧੀ — ਦਿੱਲੀ ਤੇ ਹੋਰ ਸ਼ਹਿਰਾਂ 'ਚ ਸਿੱਖ ਨਸਲਕੁਸ਼ੀ ਦਾ ਮੁਜਰਮ —ਅਤੇ '84 ਵਾਲੇ ਹੋਰ ਖਲਨਾਇਕਾਂ ਨੇ ਇੰਦਰਾ ਗਾਂਧੀ (ਅਕਾਲ ਤਖ਼ਤ ਨੂੰ ਨਸ਼ਟ/ਬਰਬਾਦ ਕਰਨ ਦੀ ਸਿੱਧੀ, ਪ੍ਰਮੁੱਖ ਮੁਜਰਮ) ਦਾ ਕਤਲ ਕਿਉਂ ਨਾ ਭੁੱਲਿਆ? ਏਸ ਕਤਲ ਦੀ ਆੜ 'ਚ ਉਹਦੇ ਕਾਤਲਾਂ ਤੋਂ ਬਾਹਰੇ ਹੋਰ ਬੇਗੁਨਾਹ ਸਿੱਖ ਵਸੋਂ ਨੂੰ ਕਿਉਂ ਮੌਤ, ਜਬਰਜ਼ਨਾਹ ਅਤੇ ਸਾੜ-ਫੂਕ ਦਾ ਨਿਸ਼ਾਨਾ ਬਣਾਇਆ ਗਿਆ?

*ਨੋਟ :* ਸੋਝੀਵਾਨ ਅਣਖੀਲੇ ਸੂਰਮੇ ਬੇਅੰਤ ਸਿੰਘ ਅਤੇ ਸਤਵੰਤ ਸਿੰਘ ਨੇ ਇੰਦਰਾ ਗਾਂਧੀ ਨਹੀਂ ਸੀ ਮਾਰੀ—ਉਹਨਾਂ ਤਾਂ ਸਿੱਖ ਇਤਿਹਾਸ ਦੇ ਪੂਰਨਿਆਂ ਉੱਤੇ ਚੱਲਦਿਆਂ *ਮੱਸਾ ਰੰਗੜ ਸਾਨੀ* ਈ ਮਾਰੀ ਸੀ! ਯਾਦ ਰਹਵੇ : ਅਪਰਾਧ ਲਈ ਚੁੱਕਣਾ (abetment) ਦੇਣੀ ਕਾਨੂੰਨ ਅਨੁਸਾਰ ਸਜ਼ਾ ਦਾ ਭਾਗੀ ਅਪਰਾਧ (culpable crime) ਹੁੰਦੈ, ਤੇ ਰਾਜੀਵ ਗਾਂਧੀ ਨੇ ਇਹੀ ਕੀਤਾ ਸੀ, ਮਾਂ ਦੇ ਮਰਨ ਪਿੱਛੋਂ!

## ਵਿਝੀ-ਵੱਟਾ

'84 ਵਾਲਾ ਜੱਗੋਂ ਤੇਰ੍ਹਵਾਂ ਦਰਦਨਾਕ ਸਾਕਾ ਭੁੱਲ ਜਾਣ ਤੋਂ ਪਹਿਲਾਂ, ਓਸ ਤੋਂ ਪ੍ਰਭਾਵਤ ਦਰਦਮੰਦਾਂ (victims) ਸਣੇ ਸਿੱਖ ਕੌਮ ਨੂੰ — '84 ਭੁੱਲ ਜਾਣ ਦੀ ਨਸੀਅਤ ਕਰਨ ਵਾਲਿਆਂ ਤੋਂ — ਜ਼ੋਰਦਾਰ ਮੰਗ ਕਰਨੀ ਬਣਦੀ ਆ (ਰੱਬ ਅਤੇ ਜੱਗ ਦੇ ਨਿਆਂ ਮੂਜਬ):

ੳ. ਸਾਨੂੰ ਤਿੰਨ ਦਿਨ ਬਿਨਾਂ ਰੋਕ-ਟੋਕ ਸਾਡੇ '84 ਵਾਲੇ ਆਪਣੇ ਦੁਸ਼ਮਣਾਂ ਨੂੰ ਉਵੇਂ ਈ ਕਤਲ ਕਰਨ ਦੀ ਖੁੱਲ੍ਹ ਦਿੱਤੀ ਜਾਵੇ ਜਿਵੇਂ ਉਹਨਾਂ ਨੂੰ ਰਾਜੀਵ ਗਾਂਧੀ ਤੇ ਉਹਦੇ ਸਹਿਯੋਗੀਆਂ (co-criminals) — ਪੁਲਸੀਏ ਜਮ੍ਹਾਂ ਸਿਆਸੀ ਲੀਡਰ — ਵੱਲੋਂ ਦਿੱਤੀ ਗਈ ਸੀ;

ਅ. ਸੰਨ '84 ਵਾਲੇ ਸਾਡੇ ਦੁਸ਼ਮਣਾਂ ਦੀ ਜਾਇਦਾਦ, ਕਾਰੋਬਾਰ, ਘਰ, ਮਕਾਨ, ਟਰੱਕ, ਕਾਰਾਂ ਵਗ਼ੈਰਾ ਦੀ ਸੰਪਤੀ ਸਾੜਨ ਲੁੱਟਣ ਦੀ ਓਸੇ ਤਰ੍ਹਾਂ ਤਿੰਨ ਦਿਨਾਂ ਵਾਸਤੇ ਖੁੱਲ੍ਹ ਦਿੱਤੀ ਜਾਵੇ ਜਿਵੇਂ ਉਹਨਾਂ ਵੱਲੋਂ ਸਾਡੇ ਨਾਲ ਕੀਤਾ ਗਿਆ ਸੀ – ਸਰਕਾਰੀ ਹੱਲਾਸ਼ੇਰੀ ਉੱਤੇ; ਅਤੇ,

ੲ. ਜਿਵੇਂ ਤੇ ਜਿਸ ਢੰਗ ਨਾਲ ਗੁੰਡਾਗਰਦੀ ਵੱਲੋਂ – ਸਰਕਾਰੀ, ਪੁਲਸੀ, ਸਿਆਸੀ ਅਤੇ ਬਹੁ-ਗਿਣਤੀ ਦੀ ਸ਼ਹਿ ਉੱਤੇ – ਸਾਡੀਆਂ ਬਹੂ-ਬੇਟੀਆਂ ਨਾਲ, ਉਹਨਾਂ ਦੇ ਪਰਿਵਾਰਾਂ ਦੀ ਹਾਜ਼ਰੀ 'ਚ, ਸਮੂਹਕ ਬਲਾਤਕਾਰ ਕੀਤੇ ਗਏ ਸਨ ਨਾ, ਉਵੇਂ ਈ ਤਿੰਨ ਦਿਨਾਂ ਲਈ ਇਹ ਹਿਸਾਬ-ਕਿਤਾਬ ਵੀ ਬਰਾਬਰ ਕਰਨ ਦੀ ਖੁੱਲ੍ਹ ਦਿੱਤੀ ਜਾਵੇ।

*ਨੋਟ :* ਵੈਸੇ ਸ਼ੁੱਧ ਮਾਨਵਵਾਦੀ ਸਿੱਖ ਫ਼ਲਸਫ਼ਾ ਅਤੇ ਸਿੱਖ ਗੁਰੂ ਸਾਹਿਬਾਨ ਦੀ ਬ੍ਰਹਿਮੰਡੀ ਸੋਚ ਐਸੇ ਕਮੀਨੇ ਕਾਰੇ (ਉਪਰੋਕਤ ਨੰ: 'ੲ') ਦੀ ਸਾਨੂੰ ਆਗਿਆ ਨਹੀਂ ਦਿੰਦੀ!

## ਇਹ ਵਿੜ੍ਹੀ-ਵੱਟਾ ਕਿਉਂ ਜ਼ਰੂਰੀ ਆ

1. ਕਿਉਂਕਿ ਹਿੰਦੁਸਤਾਨ ਦੇ ਨਪੁੰਸਿਕ ਵਿਧਾਨ ਅਤੇ ਤਰਫ਼ਦਾਰੀ ਕਾਨੂੰਨ ਜਮ੍ਹਾਂ ਮੁਤੱਸਬੀ ਸਰਕਾਰੀ ਮਸ਼ੀਨਰੀ ਜਮ੍ਹਾਂ ਪੱਖਪਾਤੀ, ਵੱਢੀਖ਼ੋਰ ਅਤੇ ਡਰਪੋਕ ਜੁਡੀਸ਼ਰੀ ਨੇ ਵੀ ਘੱਟ-ਗਿਣਤੀ ਵਾਲੀ ਵਿਕਟਿਮ (victim) ਪਾਰਟੀ ਦੀ ਹੱਕਰਸੀ ਨਹੀਂ ਕੀਤੀ, ਅਜੇ ਤੱਕ; ਅਤੇ,
2. ਤਾ ਕਿ ਵਿੜ੍ਹੀ-ਵੱਟੇ ਦੀ ਪਲਟਵੀਂ ਵਿਧੀ ਨਾਲ ਬੁੱਚੜ ਅਤੇ ਦੁਸ਼ਟ ਜ਼ਾਲਮਾਂ/ਧੱਕੜਾਂ – '84 ਵਾਲੇ – ਨੂੰ ਅੱਗੋਂ ਲਈ ਸੋਝੀ ਆ ਸਕੇ ਭਈ : ਜੁੱਤੀ ਕਿੱਥੇ ਤੇ ਕਿੰਨੀ ਸ਼ਿੱਦਤ ਨਾਲ ਚੁਭਦੀ ਆ ... Only the wearer knows where the shoe pinches ਦਾ ਸਿੱਕੇਬੱਧ ਮੁਹਾਵਰਾ ਹਿੰਦੂਤਵੀਆਂ ਉੱਤੇ ਆਪਣਾ ਕੰਮ ਕਰ ਸਕੇ!

*ਨੋਟ :* ਅਜੇ ਤੱਕ ਤਾਂ 'ਜੁੱਤੀ-ਛਾਲੇ' – '84 ਵਾਲੇ – ਸਿਰਫ਼ ਅਣਖੀ ਸਿੱਖਾਂ ਨੂੰ ਈ ਰੜਕਦੇ ਪਏ ਨੇ (ਪਾਜੀ ਤੇ ਫ਼ਰੋਖ਼ਤ ਹੋ ਚੁੱਕੇ ਸਿੱਖ ਲੀਡਰਾਂ ਅਤੇ ਧੜਿਆਂ ਨੂੰ ਨਹੀਂ); ਜਦੋਂ ਵਿੜ੍ਹੀ-ਵੱਟੇ ਨਾਲ '84 ਵਾਲੇ ਦੁਸ਼ਟਾਂ ਨੂੰ ਬਰਾਬਰ ਦੇ 'ਜੁੱਤੀ-ਛਾਲੇ' ਚੁਭਣ ਲੱਗੇ ਨਾ, ਓਦੋਂ ਉਹਨਾਂ ਨੂੰ ਦਰਦ ਦੀ ਸਮਝ ਆਪੇ ਆ ਜਾਵੇ ਗੀ ... ਜ਼ੁਬਾਨੀ-ਕਲਾਮੀ ਨਾਲੋਂ ਪ੍ਰਯੋਗੀ ਸੱਬਕ ਵੱਧ ਕਾਰਗਰ ਸਾਬਤ ਹੋ ਸਕੇ ਗਾ! ਕਿਸੇ ਦੀ ਸਿਲ-ਪੱਥਰ ਬਣ ਚੁੱਕੀ ਦੁਸ਼ਟ ਜ਼ਮੀਰ ਤੇ ਬੁੱਧੀ ਦਾ ਇਲਾਜ਼ ਇਹੀ ਹੋਇਆ ਕਰਦੈ!

ਪਿਛਲੇ ਸਫ਼ਾ 50 ਉੱਤੇ ਸੁਝਾਈ 'ਵਿੜ੍ਹੀ-ਵੱਟਾ' ਵਿਧੀ, ਸ਼ਾਇਦ, ਪਾਠਕਾਂ ਨੂੰ ਜਜ਼ਬਾਤੀ ਭੜਾਸ ਵਾਲਾ ਈ ਰੰਗ-ਰੂਪ ਪੇਸ਼ ਕਰੇ; ਮਗਰ ਦੁਨੀਆ ਦੇ ਇਤਿਹਾਸ ਦੀ ਵਰਕਗਰਦਾਨੀ ਕੀਤਿਆਂ, ਏਦਾਂ ਦੀਆਂ, ਸੈਂਕੜੇ ਮਿਸਾਲਾਂ ਮਿਲ ਸਕਦੀਆਂ ਨੇ ਜਦੋਂ : ਪਲਟਵੇਂ ਹਮਲੇ ਈ ਦੁਸ਼ਮਣਾਂ ਨੂੰ ਰਾਹਿ-ਰਾਸਤ ਉੱਤੇ ਲਿਆਉਂਦੇ ਰਹੇ – ਜਿਵੇਂ ਨਾਦਰ, ਅਬਦਾਲੀਆਂ ਅਤੇ ਦਿੱਲੀ ਦੇ ਮੁਗ਼ਲਾਂ ਉੱਤੇ ਸਿੱਖ ਮਿਸਲਾਂ ਦੇ ਪਲਟਵੇਂ-ਗੁਰੀਲਾ-ਹੱਲਿਆ ਨੇ ਉਹਨਾਂ ਦੀ ਘੰਡੀ ਭੰਨੀ ਸੀ, ਕਦੇ! ਵੈਸੇ ਮੈਨੂੰ ਸਪੱਸ਼ਟ ਏ : ਪਾਟੋ-ਧਾੜ ਹੋਇਆ ਪੰਥ ਪਲਟਵਾਂ ਵਾਰ ਜਾਂ ਵਿੜ੍ਹੀ-ਵੱਟੇ ਦੇ ਹੁਣ ਕਾਬਲ ਈ ਨਹੀਂ ਰਿਹਾ – ਅਣਖ ਅਤੇ ਜੁਰੱਅਤ ਪੂਰੀ ਤਰ੍ਹਾਂ ਗ਼ਾਇਬ ਦਿੱਸਦੀ ਪਈ ਆ!

## ਹਿੰਦੂਤਵੀ-ਖੜਪ੍ਹਾ

ਯਾਦ ਰਹਵੇ : ਹਿੰਦੂਤਵ ਵਾਲਾ ਗੁੱਛੀ ਸੱਪ ਅਜੇ ਵੀ ਸ਼ਹਿ ਲਾਈ ਬੈਠਾ ਏ; ਵਿਸ਼ਵ ਹਿੰਦੂ ਪਰੀਸ਼ਦ ਦੇ ਪਰਵੀਨ ਤੋਗੜੀਆ ਦੀ ਬੜ੍ਹਕ ਅਜੇ ਮੱਧਮ ਨਹੀਂ ਪਈ; ਸਗੋਂ ਉਹਨੂੰ ਆਪਣੀ ਮੌਜੂਦਾ ਨਿਰਸ ਸਥਿਤੀ ਉੱਤੇ ਖੇਦ ਵੀ ਆ ... ਅਤੇ ਸਾਜ਼ਗਾਰ ਨਵੇਂ ਮੌਕੇ ਤਲਾਸ਼ਨ ਦੀ ਜਬਰਦਸਤ ਉਮੰਗ ਵੀ :

### *—ਚੋਣਾਂ ਵਿਚ ਹਿੰਦੂਤਵ ਦੀ ਹਾਰ ਨਹੀਂ ਹੋਈ : ਤੋਗੜੀਆ*

ਵਾਰਾਣਸੀ, 28 ਜਨਵਰੀ

ਵਿਸ਼ਵ ਹਿੰਦੂ ਪ੍ਰੀਸ਼ਦ ਦੇ ਅੰਤਰਰਾਸ਼ਟਰੀ ਜਨਰਲ ਸਕੱਤਰ ਪਰਵੀਨ ਤੋਗੜੀਆ ਨੇ ਅੱਜ ਇਥੇ ਜ਼ੋਰ ਦੇ ਕੇ ਕਿਹਾ ਕਿ ਪੰਦਰਵੀਆਂ ਲੋਕ ਸਭਾ ਚੋਣਾਂ ਵਿਚ ਹਿੰਦੂਤਵ ਦੀ ਹਾਰ ਨਹੀਂ ਹੋਈ। ਉਨ੍ਹਾਂ ਕਿਹਾ ਕਿ ਅਸਲ ਵਿਚ ਇਹ ਚੋਣਾਂ ਹਿੰਦੂਤਵ ਦੇ ਮੁੱਦੇ 'ਤੇ ਲੜੀਆਂ ਹੀ ਨਹੀਂ ਗਈਆਂ। ਇਕ ਸਵਾਲ ਦੇ ਜਵਾਬ ਵਿਚ ਉਨ੍ਹਾਂ ਕਿਹਾ ਕਿ ਭਾਜਪਾ ਦੀ ਹਾਰ ਨੂੰ ਕਿਸੇ ਪਾਸੇ ਤੋਂ ਵੀ ਹਿੰਦੂਤਵ ਦੀ ਹਾਰ ਨਹੀਂ ਕਿਹਾ ਜਾ ਸਕਦਾ ਕਿਉਂਕਿ ਇਸ ਵਾਰ ਦੀਆਂ ਲੋਕ ਸਭਾ ਚੋਣਾਂ ਸਿਰਫ਼ ਵਿਕਾਸ ਦੇ ਨਾਂ 'ਤੇ ਲੜੀਆਂ ਗਈਆਂ ਸਨ। ਸੱਤਾਧਾਰੀ ਧਿਰ ਅਤੇ ਵਿਰੋਧੀ ਧਿਰ ਨੇ ਆਮ ਜਨਤਾ ਨੂੰ ਆਪਣੇ ਪੱਖ ਵਿਚ ਕਰਨ ਲਈ ਵਿਕਾਸ ਦਾ ਨਾਹਰਾ ਦਿੱਤਾ ਸੀ। ਜਿਸ ਰਾਜ ਵਿਚ ਵਿਕਾਸ ਕਾਰਜ ਹੋਇਆ, ਉਥੇ ਦੀ ਜਨਤਾ ਨੇ ਉਸ ਪਾਰਟੀ ਦਾ ਸਾਥ ਦਿੱਤਾ। ਉਨ੍ਹਾਂ ਕਿਹਾ ਕਿ ਚਾਹੇ ਸੱਤਾਧਾਰੀ ਧਿਰ ਹੋਵੇ ਜਾਂ ਫਿਰ ਵਿਰੋਧੀ ਧਿਰ ਦੋਹਾਂ ਨੇ ਇਸ ਵਾਰ ਲੋਕ ਸਭਾ ਦੀ ਚੋਣ ਵਿਕਾਸ ਦੇ ਮੁੱਦੇ 'ਤੇ ਲੜੀ ਹੈ। ਤੋਗੜੀਆਂ ਨੇ ਕਿਹਾ ਕਿ ਦਿੱਲੀ ਵਿਚ ਜਿਵੇਂ ਸ਼ੀਲਾ ਦੀਕਸ਼ਿਤ ਦੇ ਕੰਮ ਨੂੰ ਜਨਤਾ ਨੇ ਸਲਾਹਿਆ ਅਤੇ ਉਨ੍ਹਾਂ ਦੀ ਪਾਰਟੀ ਨੂੰ ਵੋਟਾਂ ਦਿੱਤੀਆਂ, ਉਸੇ ਤਰ੍ਹਾਂ ਬਿਹਾਰ ਵਿਚ ਨੀਤਿਸ਼ ਕੁਮਾਰ ਨੂੰ ਅਤੇ ਕਰਨਾਟਕ ਵਿਚ ਯੇਦੀਯੁਰੱਪਾ ਦੇ ਵਿਕਾਸ ਕਾਰਜਾਂ ਨੂੰ ਵੇਖਦਿਆਂ ਉਨ੍ਹਾਂ ਦਾ ਸਾਥ ਦਿੱਤਾ। ਉਨ੍ਹਾਂ ਕਿਹਾ ਕਿ ਭਾਰਤੀ ਜਨਤਾ ਪਾਰਟੀ ਨੇ ਵੀ ਵਿਕਾਸ ਨੂੰ ਹੀ ਆਪਣਾ ਮੁੱਦਾ ਬਣਾਇਆ ਸੀ, ਉਸ ਨੇ ਕਿਸੇ ਪਾਸੇ ਤੋਂ ਵੀ ਹਿੰਦੂਤਵ ਨੂੰ ਮੁੱਦਾ ਬਣਾ ਕੇ ਪੇਸ਼ ਕੀਤਾ ਨਹੀਂ ਕੀਤਾ।

*(ਰੋਜ਼ਾਨਾ ਸਪੋਕਸਮੈਨ, 29 ਜੂਨ, 2009)*

### *ਨਹਿਰੂ ਨੇ ਦੇਸ਼ ਉਪਰ ਪੱਛਮੀ ਸਭਿਆਚਾਰ ਥੋਪਿਆ*

ਵਿਸ਼ਵ ਹਿੰਦੂ ਪ੍ਰੀਸ਼ਦ ਨੇ ਦੇਸ਼ ਦੇ ਪਹਿਲੇ ਪ੍ਰਧਾਨ ਮੰਤਰੀ ਜਵਾਹਰ ਲਾਲ ਨਹਿਰੂ 'ਤੇ ਦੋਸ਼ ਲਗਾਇਆ ਹੈ ਕਿ ਉਨ੍ਹਾਂ ਨੇ ਭਾਰਤ ਉਪਰ ਪੱਛਮੀ ਸਭਿਆਚਾਰ ਨੂੰ ਥੋਪਿਆ। ਵਿਹਿਪ ਦੇ ਆਗੂ ਅਸ਼ੋਕ ਸਿੰਘਲ ਨੇ ਧਾਰਮਿਕ ਆਗੂਆਂ ਦੇ ਇਕ ਸੰਮੇਲਨ 'ਚ ਇਹ ਦੋਸ਼ ਲਗਾਇਆ। ਉਨ੍ਹਾਂ ਕਿਹਾ ਕਿ ਧਰਮ ਨਿਰਪੱਖਤਾ ਦੀ ਨੀਤੀ ਦਾ ਖ਼ਮਿਆਜ਼ਾ ਅੱਜ ਦੇਸ਼ ਨੂੰ ਭੁਗਤਣਾ ਪੈ ਰਿਹਾ ਹੈ। ਸਿੰਘਲ ਨੇ ਇਹ ਦੋਸ਼ ਵੀ ਲਗਾਇਆ ਕਿ ਭਾਰਤ ਅਤੇ

ਨੇਪਾਲ ਦੇ ਡੂੰਘੇ ਸਭਿਆਚਾਰਕ ਸੰਬੰਧ ਰਹੇ ਹਨ ਪਰ ਹੁਣ ਚੀਨ ਦਾ ਸਮਰਥਨ ਹਾਸਲ ਮਾਉਵਾਦੀ ਨੇਪਾਲ ਨੂੰ ਭਾਰਤ ਤੋਂ ਵੱਖ ਕਰ ਕੇ ਚੀਨ ਨਾਲ ਜੋੜਨ ਦੀਆਂ ਸਾਜ਼ਿਸ਼ਾਂ ਰਚ ਰਹੇ ਹਨ। ਉਨ੍ਹਾਂ ਆਪਣੇ ਸੰਬੋਧਨ 'ਚ ਆਦੀਵਾਸੀਆਂ ਵਲ ਖ਼ਾਸ ਧਿਆਨ ਦੇਣ ਦੀ ਗੱਲ ਵੀ ਆਖੀ। ਸਿੰਘਲ ਨੇ ਕਿਹਾ ਕਿ ਆਦੀਵਾਸੀ ਅਸਲ ਵਿਚ ਸਾਬਕਾ ਆਜ਼ਾਦੀ ਘੁਲਾਟੀਏ ਹਨ ਜਿਨ੍ਹਾਂ ਨੇ ਸਮਾਜ ਦੀ ਰਾਖੀ ਲਈ ਆਪਣੀ ਜ਼ਿੰਦਗੀ ਵਾਰ ਦਿੱਤੀ। ਉਨ੍ਹਾਂ ਰਾਮ ਮੰਦਰ ਅੰਦੋਲਨ ਨੂੰ ਤੇਜ਼ ਕਰਨ ਲਈ ਕਈ ਪ੍ਰੋਗਰਾਮਾਂ ਦਾ ਐਲਾਨ ਵੀ ਕੀਤਾ।

*(ਰੋਜ਼ਾਨਾ ਸਪੋਕਸਮੈਨ, 10 ਅਗਸਤ, 2009)*

*ਟਿੱਪਣੀ :*

(ੳ) ਜਵਾਹਰ ਲਾਲ ਨਹਿਰੂ, ਉਪਰੀ ਨਜ਼ਰੇ, ਵਿਖਾਵੇ ਅਤੇ ਜ਼ੁਬਾਨੀ ਕਲਾਮੀ ਤਾਂ ਧਰਮ ਨਿਰਪੱਖਤਾ ਦਾ ਮੁਦਈ ਜਾਪਦਾ ਸੀ; ਪਰ ਵੋਟ-ਬੈਂਕ (ਹਿੰਦੂ-ਬਹੁ-ਗਿਣਤੀ) ਦੀ ਤਮ੍ਹਾ ਸਦਕਾ ਉਹ ਹਿੰਦੂ-ਪੱਖੀ ਲੌਬੀ (lobby) ਮੂਹਰੇ ਸ਼ਾਇਦ ਈ ਕੋਈ ਸਾਰਥਕ ਸਟੈਂਡ ਲੈ ਸਕਿਆ ਹੋਵੇ! ਧਰਮ ਨਿਰਪੱਖਤਾ ਦੀ ਸੋਚ ਨਹਿਰੂ ਦੇ ਦਿਮਾਗ 'ਚ ਤਾਂ ਰਹੀ ਹੋਵੇਗੀ, ਪਰ ਦਿਲ (ਜ਼ਮੀਰ) ਦੀ ਆਵਾਜ਼ ਨੂੰ ਆਪਣੀ ਡਰੂ ਤਬੀਅਤ ਸਦਕਾ ਨਹੀਂ ਸੀ ਉਭਾਰ ਸਕਿਆ; ਏਦਾਂ 'ਹਾਥੀ ਕੇ ਦਾਂਤ ਦਿਖਾਣੇ ਕੋ ਔਰ ਖਾਣੇ ਕੋ ਔਰ' ਵਾਲੀ ਈ ਹੋ ਗਈ, ਸਮਝੋ!

(ਅ) ਏਸ ਤੋਂ ਸਾਫ਼ ਜ਼ਾਹਿਰ ਏ : ਅਸ਼ੋਕ ਸਿੰਘਲ ਨੂੰ ਡਾਢਾ ਖੇਦ ਏ ਕਿ ਅੰਗ੍ਰੇਜ਼ ਦੇ 15 ਅਗਸਤ, 1947 ਨੂੰ ਚਲੇ ਜਾਣ ਸਾਰ ਈ ਹਿੰਦੂਤਵ ਦੀ ਪ੍ਰਭੂਸੱਤਾ ਕਿਉਂ ਨਾ ਲਾਗੂ ਕੀਤੀ ਗਈ!

## ਅੱਜ ਦੀ ਤੁਕ

ਹੁਕਮਰਾਨਾਂ ਦੇ ਔਗੁਣਾਂ ਪ੍ਰਤੀ ਹਮਦਰਦੀ ਰੱਖਣੀ ਦੇਸ਼ ਭਗਤੀ ਦੇ ਨਾ ਨੂੰ ਦਾਗ ਲਗਾਉਣਾ ਹੈ।

*—ਮਹਾਤਮਾ ਗਾਂਧੀ*

*(ਪੰਜਾਬੀ ਟ੍ਰਿਬਿਊਨ, 24 ਜੁਲਾਈ, 2009)*

*ਟਿੱਪਣੀ :* ਆਪਣੇ 'ਬਾਪੂ' ਦੀ ਤਾਂ ਮੰਨੋ (ਜਾਂ ਫਿਰ ਉਹਨੂੰ ਬਾਪੂ ਮੰਨਣੋਂ ਹਟ ਜਾਉ) : ਸੰਨ 1984 ਤੋਂ ਲਾ ਕੇ, ਦਸ ਬਾਰਾਂ ਸਾਲ ਮਗਰੋਂ ਤੱਕ, ਹਿੰਦੁਸਤਾਨ ਦੇ ਇੱਕ ਖ਼ਾਸ – ਸਿੱਖ – ਪਛਾਣ ਵਾਲੇ ਨਾਗਰਕਾਂ ਉੱਤੇ, ਪੱਖਪਾਤੀ ਵਹਿਸ਼ੀਆਨਾ, ਸਰਕਾਰੀ ਜ਼ੁਲਿਮ-ਓ-ਸਿਤਮ ਦੇ 'ਔਗੁਣਾਂ' ਵਾਲੇ ਪਾਤਰਾਂ ਦੀ ਪੂਰੀ ਪੁਸ਼ਤ ਪਨਾਹੀ ਕਰਨੀ ਕੀ 'ਬਾਪੂ' ਦੇ ਉਪਰੋਕਤ ਵਾਲੇ ਉਦੇਸ਼, ਸਿੱਖਿਆ ਦਾ ਮੂੰਹ ਨਹੀਂ ਚਿੜਾਉਂਦੀ ਪਈ ? ਕੀ 'ਬਾਪੂ...ਬਾਪੂ' ਦੀ ਮੁਹਾਰਨੀ, ਹਰ ਵੇਲੇ ਹਰ ਕਾਰਜ ਨਾਤੇ, ਲਾਉਣੀ ਤੁਹਾਡੇ ਦੋਗਲੇ ਕਿਰਦਾਰ ਨੂੰ ਨੰਗਾ ਨਹੀਂ ਕਰ ਰਹੀ ?

"Let your word yes mean yes, no no, for anything else is from the wicked."

*(Saint Mathews)*

ਕੀ ਤੁਹਾਡੇ (ਸਰਕਾਰ ਅਤੇ ਲੀਡਰ) ਬਚਨ ਹੋਰ ਅਤੇ ਕਰਮ ਉਹਦੇ ਵਿਪਰੀਤ ਨਾਲ ਤੁਸੀਂ ਦੁਸ਼ਟ (wicked) ਦੀ ਪਦਵੀ ਦੇ ਹੱਕਦਾਰ ਨਹੀਂ ਬਣ ਰਹੇ ?

## ਅੱਜ ਦੀ ਤੁਕ

ਜਿਹੜਾ ਕੁਝ ਸਦਾਚਾਰ ਪੱਖੋਂ ਜਾਇਜ਼ ਨਹੀਂ, ਉਹ ਸਿਆਸਤ ਲਈ ਵੀ ਜਾਇਜ਼ ਨਹੀਂ ਹੈ।

—ਗੇਟੇ

*(ਪੰਜਾਬੀ ਟ੍ਰਿਬਿਊਨ, 7 ਅਗਸਤ, 2009)*

*ਸਵਾਲ :*

ਕੀ ਨਿਰਦੋਸ਼ ਨਾਗਰਕਾਂ – ਸਿੱਖ, ਇਸਾਈ, ਮੁਸਲਿਮ – ਦਾ ਅੰਨ੍ਹੇਵਾਹ (indiscriminate) ਕਤਲੇਆਮ, ਰਿਸ਼ਵਤਾਂ, ਘੁਟਾਲੇ, ਗ਼ਰੀਬ ਨਾਗਰਕਾਂ ਦੀ ਗੁੱਲੀ ... ਜੁੱਲੀ ... ਕੁੱਲੀ ਤੱਕ ਦੀ ਮੁਹਤਾਜੀ ਆਜ਼ਾਦ ਹਿੰਦੁਸਤਾਨ ਦੇ ਲੋਕਤੰਤਰੀ ਢਾਂਚੇ ਵਿੱਚ ਸਦਾਚਾਰਕ ਦੀਵਾਲੀਏਪਣ ਦਾ ਪਰਪੱਕ ਸਬੂਤ ਨਹੀਂ ? ਅਤੇ ਜਰਮਨੀ ਦੇ ਮਹਾਨ ਫ਼ੁਲਾਸਫ਼ਰ ਗੇਟੇ ਦੇ ਆਖਣ ਮੂਜਬ ਭਾਰਤੀ ਸਿਆਸਤ ਦੇ ਮੱਥੇ ਅਸਦਾਚਾਰੀ ਦਾ ਕਾਲਾ ਧੱਬਾ ਨਹੀਂ – ਏਸ ਉਪਰੋਕਤ ਕਥਨ ਮੁਤਾਬਿਕ ?

## ਅੱਜ ਦੀ ਤੁਕ

ਚੰਗਾ ਰਾਜ ਚਲਾਉਣ ਲਈ ਚੰਗੇ ਕਾਨੂੰਨਾਂ ਦੀ ਓਨੀ ਲੋੜ ਨਹੀਂ ਹੁੰਦੀ ਜਿੰਨੀ ਕਿ ਸੁਹਿਰਦ ਅਧਿਕਾਰੀਆਂ ਦੀ।

—ਅਰਸਤੂ

*(ਪੰਜਾਬੀ ਟ੍ਰਿਬਿਊਨ, 5 ਅਗਸਤ, 2009)*

*ਸਵਾਲ :*

ਹਿੰਦੁਸਤਾਨ ਦੇ ਫੋਕੇ ਕਾਗ਼ਜ਼ੀ ਸੰਵਧਾਨ ਦੀ ਕੀ ਵੁਕਤ ਰਹਿ ਜਾਂਦੀ ਆ ਜਦੋਂ ਥਾਂ ਪੁਰ ਥਾਂ ਸਰਕਾਰੀ ਅਰਾਜਕਤਾ ਅਤੇ ਸ਼ਕਤੀ-ਸਪੰਨਾਂ ਵੱਲੋਂ ਸ਼ਕਤੀ-ਹੀਣਾ ਉੱਤੇ ਧੱਕਾ-ਜ਼ੋਰੀ ਨਿੱਤ ਹੋ ਰਹੀ ਹੋਵੇ ? ਹੋਰ:

(ੳ) ਜੇ ਤੇ ਜਦੋਂ ਕਿਸੇ ਟੱਬਰ, ਕੌਮ ਜਾਂ ਮੁਲਕ ਆਦਿ 'ਚ ਗ਼ੈਰ-ਕਾਨੂੰਨੀ ਕਾਰਵਾਈਆਂ ਹੋ ਜਾਣ; ਜਾਂ ਉਥੋਂ ਦੀ ਸਰਕਾਰ ਅਤੇ ਅਧਿਕਾਰੀਆਂ ਵਗ਼ੈਰਾ ਵੱਲੋਂ ਦੇਸ਼ ਦੇ ਅੰਦਰ ਜਾਂ ਬਾਹਿਰ ਕੋਈ ਗ਼ੈਰ-ਕਾਨੂੰਨੀ, ਗ਼ੈਰ-ਮਨੁੱਖੀ ਜਾਂ ਗ਼ੈਰਵਾਜਿਬ ਕਰਮ ਕਰ ਦਿੱਤੇ ਜਾਣ ਨਾ, ਤਾਂ ਓਸ ਕੌਮ, ਮੁਲਕ ਦਾ ਮੁਖੀ ਇਖ਼ਲਾਕੀ/ਕਾਨੂੰਨੀ ਤੌਰ ਉੱਤੇ ਓਸ ਕਾਰਵਾਈ ਲਈ ਜ਼ੁਮੇਦਾਰ ਮਿਥਿਆ ਜਾਂਦੈ – ਮਿਥਿਆ ਜਾਣਾ ਵੀ ਚਾਹੀਦੈ; ਸਫ਼ਾ 92 ਉੱਤੇ ਮਲਕਾ ਅਲਿਜ਼ਾਬੈਥ ਦੂਜੀ ਵਾਲੀ ਖ਼ਬਰ 'ਚ ਏਸੇ ਨੁਕਤੇ ਉੱਤੇ ਜ਼ੋਰ ਦਿੱਤਾ ਗਿਆ ਏ!

(ਅ) ਵਲੈਤ ਦੀ ਪਾਰਲੀਮੈਂਟ ਦੇ ਦੋ ਮੈਂਬਰਾਂ ਵੱਲੋਂ, ਅੰਜਮ ਚੌਧਰੀ ਦੀ ਟਿੱਪਣੀ ਦਾ, ਵੱਖ-ਵੱਖ ਪ੍ਰਤੀਕਰਮ ਸਾਬਤ ਕਰਦੈ : ਸਹੀ ਲੋਕਤੰਤਰੀ ਸਰਕਾਰ 'ਚ ਖ਼ਯਾਲ/ਰਾਇ ਪ੍ਰਗਟ ਕਰਨ ਦੀ ਖੁੱਲ੍ਹ ਹੁੰਦੀ ਆ; ਹਿੰਦੁਸਤਾਨ ਵਾਂਙ ਵਿਰੋਧੀ ਖ਼ਯਾਲ/ਰਾਇ ਵਾਲੇ ਨੂੰ ਨਾ ਤਾਂ ਜੇਲ੍ਹ 'ਚ ਸੁੱਟਿਆ ਜਾਂਦੈ, ਨਾ ਈ ਗੋਲੀ ਦਾ ਸ਼ਿਕਾਰ ਬਣਾਇਆ ਜਾਂਦੈ!

## ਛਤੀਸਿੰਘਪੁਰੇ ਦੇ 43 ਸਿੱਖਾਂ ਦੇ ਕਾਤਲਾਂ ਨੂੰ ਬੀਬੀ ਕਲਿੰਟਨ ਸਜ਼ਾਵਾਂ ਦਿਵਾਉਣ ਦਾ ਪ੍ਰਬੰਧ ਕਰਨ : ਮਾਨ

ਫ਼ਤਿਹਗੜ੍ਹ ਸਾਹਿਬ, 18 ਜੁਲਾਈ, (ਕੁਲਦੀਪ ਸਿੰਘ ਸ਼ੁਤਰਾਣਾ, ਮਹਿਕ):

ਸਿਮਰਨਜੀਤ ਸਿੰਘ ਮਾਨ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ (ਅੰਮ੍ਰਿਤਸਰ) ਨੇ ਪ੍ਰੈੱਸ



ਬਿਆਨ ਰਾਹੀਂ ਕਿਹਾ ਹੈ ਕਿ ਹਿੰਦੁਸਤਾਨ ਕਹਿਣ ਨੂੰ ਤਾਂ ਇਕ ਲੋਕਤੰਤਰੀ ਮੁਲਕ ਹੈ ਪਰ ਅਸਲੀਅਤ ਵਿਚ ਇਥੇ ਸਿੱਖ ਕੌਮ ਅਤੇ ਹੋਰ ਘੱਟ ਗਿਣਤੀ ਕੌਮਾਂ ਦੇ ਹੱਕਾਂ ਨੂੰ ਨਿਰੰਤਾਰ ਲੰਮੇ ਸਮੇਂ ਤੋਂ ਕੁਚਲ ਕੇ ਜਮਹੂਰੀਅਤ ਦਾ ਘਾਣ ਹੁੰਦਾ ਆ ਰਿਹਾ ਹੈ। ਉਨ੍ਹਾਂ ਮਾਰਚ 2000 ਵਿਚ ਛਤੀਸਿੰਘਪੁਰਾ (ਜੰਮੂ ਕਸ਼ਮੀਰ) ਵਿਖੇ ਸ੍ਰੀ ਕਲਿੰਟਨ ਦੇ ਭਾਰਤੀ ਦੌਰੇ ਦੌਰਾਨ 43 ਸਿੱਖਾਂ ਦੇ ਹੋਏ ਸਮੂਹਿਕ ਕਤਲ ਦੀ ਘਟਨਾ ਨੂੰ ਯਾਦ ਦਿਵਾਉਂਦੇ ਹੋਏ ਕਿਹਾ ਕਿ 10 ਸਾਲ ਦਾ ਲੰਮਾ ਸਮਾਂ ਬੀਤ ਜਾਣ ਉਪਰੰਤ ਵੀ ਉਪਰੋਕਤ ਸਿੱਖਾਂ ਦੇ ਕਾਤਲਾਂ ਦੀ ਅੱਜ ਤਕ ਪਹਿਚਾਣ ਹੀ ਨਹੀਂ ਕੀਤੀ ਗਈ ਅਤੇ ਉਨ੍ਹਾਂ ਨੂੰ ਕਾਨੂੰਨ ਅਨੁਸਾਰ ਸਜ਼ਾ ਦਿਵਾਉਣ ਦੀ ਗੱਲ ਉੱਤੇ ਕਦੋਂ ਅਮਲ ਹੋਵੇਗਾ ?

ਉਨ੍ਹਾਂ ਅਮਰੀਕਾ ਦੇ ਵਿਦੇਸ਼ ਵਜ਼ੀਰ ਬੀਬੀ ਹਿਲੇਰੀ ਕਲਿੰਟਨ ਜੋ ਹਿੰਦੋਸਤਾਨ ਦੇ ਦੌਰੇ 'ਤੇ ਆਏ ਹਨ, ਨੂੰ ਸਿੱਖ ਕੌਮ ਵੱਲੋਂ ਪੁਰਜ਼ੋਰ ਅਪੀਲ ਕਰਦੇ ਹੋਏ ਕਿਹਾ ਕਿ ਉਹ ਸਿੱਖ ਕੌਮ ਦੇ ਛੱਤੀਸਿੰਘਪੁਰਾ ਦੇ ਕਾਤਲਾਂ ਨੂੰ ਸਜ਼ਾ ਦਿਵਾਉਣ ਦਾ ਪ੍ਰਬੰਧ ਕਰਨ ਲਈ ਆਪਣੇ ਮਨੁੱਖਤਾ ਪੱਖੀ ਵਿਚਾਰਾਂ ਦਾ ਪ੍ਰਭਾਵ ਵਰਤਣ ਕਿਉਂਕਿ ਉਨ੍ਹਾਂ ਦੇ ਪਤੀ ਸ੍ਰੀ ਬਿਲ-ਕਲਿੰਟਨ ਜੋ ਉਸ ਸਮੇਂ ਅਮਰੀਕਾ ਦੇ ਪ੍ਰਧਾਨ ਸਨ ਅਤੇ ਹਿੰਦੁਸਤਾਨ ਦੇ ਦੌਰੇ 'ਤੇ ਆਏ ਸਨ, ਉਨ੍ਹਾਂ ਵੱਲੋਂ ਲਿਖੀ ਕਿਤਾਬ ਵਿਚ ਇਹ ਪ੍ਰਵਾਨ ਕੀਤਾ ਗਿਆ ਹੈ ਕਿ ਜੰਮੂ ਕਸ਼ਮੀਰ ਵਿਚ 43 ਸਿੱਖਾਂ ਦਾ ਕਤਲ ਹਿੰਦੋਸਤਾਨੀ ਫ਼ੌਜਾਂ ਤੋਂ ਕਰਵਾਇਆ ਗਿਆ ਸੀ ਤਾਂਕਿ ਉਨ੍ਹਾਂ (ਕਲਿੰਟਨ) ਦੇ ਭਾਰਤੀ ਦੌਰੇ ਨੂੰ ਰੱਦ ਕਰਵਾਇਆ ਜਾ ਸਕੇ। ਇਸ ਲਈ ਬੀਬੀ ਹਿਲੇਰੀ ਕਲਿੰਟਨ ਨੂੰ ਚਾਹੀਦਾ ਹੈ ਕਿ ਉਹ ਆਪਣੇ ਪਤੀ ਦੇ ਕਥਨਾਂ ਉੱਤੇ ਵਿਸ਼ਵਾਸ ਕਰ ਕੇ, ਸਿੱਖ ਕੌਮ ਦੇ ਕਾਤਲਾਂ ਨੂੰ ਸਾਹਮਣੇ ਲਿਆਉਣ ਅਤੇ ਉਨ੍ਹਾ ਨੂੰ ਬਣਦੀਆਂ ਸਜ਼ਾਵਾਂ ਦੇਣ ਦਾ ਪ੍ਰਬੰਧ ਕਰਵਾਉਣ।

ਮਾਨ ਨੇ ਪਾਕਿਸਤਾਨ ਅਤੇ ਹਿੰਦੋਸਤਾਨ ਦੇ ਦੋਵਾਂ ਮੁਲਕਾਂ ਦੇ ਵਜ਼ੀਰ ਏ ਆਜ਼ਮਾਂ ਵੱਲੋਂ ਸ਼ਰਮ-ਅਲ-ਸੇਖ਼ (ਮਿਸਰ) ਵਿਖੇ ਹੋਈ ਸਦਭਾਵਨਾ ਭਰੀ ਆਪਸੀ ਗੱਲਬਾਤ ਦਾ ਸਵਾਗਤ ਕਰਦੇ ਹੋਏ ਕਿਹਾ ਕਿ ਸਿੱਖ ਕੌਮ ਦੇ ਸਭਿਆਚਾਰ, ਧਾਰਮਕ, ਆਰਥਿਕ, ਸਮਾਜਿਕ ਦਾ ਕਾਫ਼ੀ ਵੱਡਾ ਹਿੱਸਾ ਪਾਕਿਸਤਾਨ ਵਿਚ ਹੈ। ਸਾਡੀ ਜ਼ੁਬਾਨ, ਪਹਿਰਾਵਾ ਅਤੇ ਇਤਿਹਾਸਕ ਤੱਥਾਂ ਦੀ ਇਕ ਗੂੜ੍ਹੀ ਸਾਂਝ ਹੈ। ਇਸ ਲਈ ਪਾਕਿਸਤਾਨ ਦੇ ਵਜ਼ੀਰ-ਏ-ਆਜ਼ਮ ਸ੍ਰੀ ਯੂਸਫ਼ ਰਜ਼ਾ ਗਿਲਾਨੀ ਅਤੇ ਡਾ. ਮਨਮੋਹਨ ਸਿੰਘ ਵਜ਼ੀਰ-ਏ-ਆਜ਼ਮ ਹਿੰਦੋਸਤਾਨ ਦੀ ਗੱਲਬਾਤ ਹੁੰਦੀ ਰਹਿਣੀ ਚਾਹੀਦੀ ਹੈ।

*(ਰੋਜ਼ਾਨ ਸਪੋਕਸਮੈਨ, 19 ਜੁਲਾਈ, 2009)*

***ਟਿੱਪਣੀ :*** ਛੱਤੀਸਿੰਘਪੁਰੇ ਵਿਚਲੇ 43 ਨਿਰਦੋਸ਼ ਨਾਗਰਕਾਂ ਦਾ ਕਤਲ — ਸਿੱਖ ਘੱਟ-ਗਿਣਤੀ ਦੇ ਬੰਦੇ — ਹਿੰਦੁਸਤਾਨ ਸਰਕਾਰ ਦੀ ਸ਼ਹਿ ਉੱਤੇ ਹੋਇਆ; ਇਹਦਾ ਅਮਰੀਕਾ ਦੇ ਓਦੋਂ ਦੇ ਪ੍ਰਧਾਨ ਬਿੱਲ ਕਲਿੰਟਨ ਤੋਂ ਵੱਡਾ ਹੋਰ ਜ਼ੁਮੇਦਾਰ ਗਵਾਹ ਕੌਣ ਹੋ ਸਕਦੈ — ਕਲਿੰਟਨ ਦੀ ਆਪਣੀ ਕਿਤਾਬ ਅਨੁਸਾਰ ? ਮਗਰ ਹਿੰਦੁਸਤਾਨ ਦੀਆਂ

ਸਰਕਾਰਾਂ ਹਿੰਦੂਤਵ ਦੇ ਬਹੁ-ਗਿਣਤੀ-ਵੋਟ-ਬੈਂਕ ਮੂਹਰੇ ਚੂੰ ਕਰਨ ਤਾਂ ਕਿਵੇਂ ਕਰਨ ?

## *ਬਿਨਾਂ ਪੜ੍ਹੇ ਹੀ ਜਸਵੰਤ ਸਿੰਘ ਦੀ ਕਿਤਾਬ ਉੱਤੇ ਪਾਬੰਦੀ ਪਰ ਕੀ ਇਹ 21ਵੀਂ ਸਦੀ ਦਾ ਸੱਚ ਹੈ ?*

ਸੰਪਾਦਕੀ

ਮੁਹੰਮਦ ਅਲੀ ਜਿਨਾਹ ਨੂੰ ਕਿਵੇਂ ਪਾਕਿਸਤਾਨ ਦੀ ਮੰਗ ਅਪਨਾਉਣੀ ਪਈ ਤੇ ਆਪਣਾ 'ਰਾਸ਼ਟਰ-ਵਾਦੀ' ਪ੍ਰੋਗਰਾਮ ਤਰਕ ਕਰਨਾ ਪਿਆ, ਇਸ ਬਾਰੇ ਅਸੀਂ ਕਲ ਇਨ੍ਹਾਂ ਕਾਲਮਾਂ ਵਿਚ, ਖੁੱਲ ਕੇ ਗੱਲ ਕਰ ਚੁੱਕੇ ਹਾਂ। ਜਵਾਹਰ ਲਾਲ ਨਹਿਰੂ ਦੇ ਇਕ ਬਿਆਨ ਨੇ, ਹਿੰਦੂ-ਮੁਸਲਿਮ ਏਕਤਾ ਦਾ ਗਲਾ ਘੋਟ ਕੇ ਰੱਖ ਦਿੱਤਾ ਤੇ ਜਿਨਾਹ ਵਰਗੇ 'ਰਾਸ਼ਟਰਵਾਦੀ' (ਸਾਬਕਾ ਕਾਂਗਰਸੀ) ਨੂੰ ਪਾਕਿਸਤਾਨ ਦੀ ਮੰਗ ਦਾ ਸਭ ਤੋਂ ਵੱਡਾ ਆਗੂ ਬਣ ਕੇ ਉਭਰਨਾ ਪਿਆ। ਇਸ ਦਾ ਸਾਰਾ ਦੋਸ਼ ਨਹਿਰੂ ਅਤੇ ਪਟੇਲ ਦੇ ਸਿਰ ਮੜ੍ਹਿਆ ਜਾਣਾ ਚਾਹੀਦਾ ਹੈ ਪਰ 1947 ਦੇ ਅਗਸਤ ਮਹੀਨੇ ਮਗਰੋਂ ਇਹ ਇਕ ਤਰ੍ਹਾਂ ਦਾ ਅਣਲਿਖਤ ਕਾਨੂੰਨ ਹੀ ਬਣਾ ਦਿੱਤਾ ਗਿਆ ਕਿ ਗਾਂਧੀ-ਨਹਿਰੂ-ਪਟੇਲ ਨੂੰ ਦੇਸ਼ ਦੇ ਨਵੇਂ 'ਪਰਮਾਤਮਾ' ਮੰਨ ਲਿਆ ਜਾਵੇ ਤੇ ਉਨ੍ਹਾਂ ਦੇ ਕਿਸੇ ਕਰਮ ਦੀ ਨਿਖੇਧੀ (ਖ਼ਾਸ ਤੌਰ 'ਤੇ ਦੇਸ਼-ਵੰਡ ਬਾਰੇ) ਨੂੰ ਦੇਸ਼-ਧ੍ਰੋਹੀ ਅਤੇ ਪਾਪ-ਕਰਮ ਵਜੋਂ ਲਿਆ ਜਾਏਗਾ। ਇਸ 'ਕਾਨੂੰਨ' ਦਾ ਅਗਲਾ ਭਾਗ ਇਹ ਸੀ ਕਿ ਕਿਸੇ ਵੀ ਹਾਲਤ ਵਿਚ, ਪਾਕਿਸਤਾਨ ਦੇ ਕਿਸੇ ਆਗੂ ਦਾ ਹੱਕ ਵਿਚ ਕੋਈ ਗੱਲ ਨਹੀਂ ਕੀਤੀ ਜਾਏਗੀ ਤੇ ਜਿਹੜਾ ਕੋਈ ਵੀ ਅਜਿਹੀ ਗੁਸਤਾਖ਼ੀ ਕਰੇਗਾ, ਉਸ ਵਿਰੁਧ ਪਾਕਿਸਤਾਨ ਦਾ ਏਜੰਟ ਹੋਣ ਦਾ ਫ਼ਤਵਾ ਜਾਰੀ ਕਰ ਦਿੱਤਾ ਜਾਏਗਾ। ਨਤੀਜੇ ਵਜੋਂ, ਸਮੁੱਚੇ ਨਹਿਰੂ ਕਾਲ ਦੌਰਾਨ, ਇਹੀ ਰੱਟਾ ਲਾਇਆ ਜਾਂਦਾ ਰਿਹਾ ਹੈ ਕਿ ਗਾਧੀ, ਨਹਿਰੂ ਤੇ ਪਟੇਲ, ਦੇਸ਼ ਦੇ ਨਵੇਂ ਦੇਵਤੇ ਹਨ ਜਿਨ੍ਹਾਂ ਨੇ "ਲੇ ਦੀ ਹਮੇਂ ਆਜ਼ਾਦੀ, ਬਿਨਾ ਖੜਗ, ਬਿਨਾ ਢਾਲ" ਅਤੇ ਇਸ ਤਰ੍ਹਾਂ "ਸਾਬਰਮਤੀ ਕੇ ਸੰਤ, ਤੂਨੇ ਕਰ ਦੀਆਂ ਕਮਾਲ।" ਕਹਿਣ ਦੀ ਲੋੜ ਨਹੀਂ ਕਿ ਅਜਿਹੀ ਹਾਲਤ ਵਿਚ, ਦੇਸ਼-ਵੰਡ ਬਾਰੇ ਸੱਚ ਕਹਿਣਾ ਜਾਂ ਲਿਖਣਾ, ਖ਼ਾਹਮਖ਼ਾਹ ਦੀ ਮੁਸੀਬਤ ਸਹੇੜਨ ਤੋਂ ਘੱਟ ਕੁਝ ਵੀ ਨਹੀਂ ਸੀ।

*(ਰੋਜ਼ਾਨਾ ਸਪੋਕਸਮੈਨ, 22 ਅਗਸਤ, 2009)*

***ਟਿੱਪਣੀ :*** ਹੋਈ ਨਾ ਕੂੜ ਨਖੁਟੇ ਨਾਨਕਾ ਓੜਕ ਸਚ ਰਹੀ ਵਾਲੀ; ਐਡਲਫ਼ ਹਿੱਟਲਰ ਕੋਲ ਤਾਂ ਇੱਕੋ ਈ ਗੋਬਲਜ਼ ਸੀ — ਝੂਠ ਨੂੰ ਸੱਚ ਕਰ ਵਿਖਾਉਣ ਦਾ ਮਾਹਰ; ਪਤਾ ਨਹੀਂ ਕਿਵੇਂ ਗਾਂਧੀ 'ਬਾਪੂ', ਨਹਿਰੂ 'ਚਾਚਾ' ਅਤੇ ਪਟੇਲ 'ਲੋਹ-ਪੁਰਸ਼' ਨੂੰ ਸਿਰਫ਼ ਭੁੱਲ-ਮੁਕਤ (infallible) ਈ ਨਹੀਂ ਮੰਨਿਆ ਜਾਂਦਾ . . . ਸਗੋਂ ਦੇਵਤਿਆਂ (icon) ਅਰਥਾਤ 'ਪਰਮਾਤਮਾ' ਵਰਗਾ ਰੁਤਬਾ ਵੀ ਦਿੱਤਾ ਗਿਆ ਏ ? ਕਾਸ਼ ਇਹ 'ਦੇਵਤਿਆਂ' ਦੀ ਥਾਂ 'ਬੰਦੇ' (ਇਨਸਾਨ) ਈ ਹੁੰਦੇ !

ਦਰਦਿ ਦਿਲ ਕੇ ਲੀਏ ਪੈਦਾ ਕੀਆ ਇਨਸਾਂ ਕੋ;
ਵਰਨਾ ਤਾਇਤ[1] ਕੇ ਲੀਏ ਕੁੱਛ ਕੰਮ ਨਾ ਥੇ ਕਰੋਬੀਆਂ[2]। *(ਅਲਾਮਾ ਇਕਬਾਲ)*

---

1. ਤਾਇਤ (ਅਤਾਇਤ)=ਭਗਤੀ; 2. ਫ਼ਰਿਸ਼ਤਾ।

*ਨੋਟ :* ਕੀ ਕਈ ਹਿੰਦੁਸਤਾਨੀ 'ਦੇਵਤਿਆਂ' ਵੱਲੋਂ ਘੱਟ-ਗਿਣਤੀ ਸਿੱਖ ਕਤਲੇਆਮ, ਇਸਾਈ ਅਤੇ ਮੁਸਲਿਮ ਬਾਸ਼ਿੰਦਿਆਂ ਦੀ ਨਸਲਕੁਸ਼ੀ ਕਰਨ ਦਾ ਤਾਂਡਵ ਨਾਚ ਉਹਨਾਂ ਦੇ ਇਨਸਾਨ (ਬੰਦੇ) ਹੋਣ ਦੀ ਥਾਂ ਦੈਂਤ/ਦੈਂਤਾਂ ਦਾ ਸੱਚ ਨਹੀਂ ਪੇਸ਼ ਕਰ ਰਿਹਾ ? ਸੰਨ '84, ਗੁਜਰਾਤ ਅਤੇ ਕੰਧਮਾਲ ਦੇ ਸਾਕੇ ਤਾਂ ਏਸੇ ਦੀ ਪੁਸ਼ਟੀ ਪਏ ਕਰਦੇ ਆ!

## *ਪਾਕਿਸਤਾਨ ਦੇ 'ਕਾਇਦ ਏ ਆਜ਼ਮ' ਮੁਹੰਮਦ ਅਲੀ ਜਿਨਾਹ ਸੰਬੰਧੀ 62 ਸਾਲ ਮਗਰੋਂ ਵੀ ਸੱਚ ਬੋਲਣਾ ਮਨ੍ਹਾਂ ਹੈ!*

...ਜਸਵੰਤ ਸਿੰਘ ਨੇ ਆਪਣੀ ਗੱਲ ਦੇ ਹੱਕ ਵਿਚ ਦਲੀਲ, ਠੋਸ ਹਕੀਕਤਾਂ, ਤੱਥ ਅਤੇ ਸਮਕਾਲੀ ਲੇਖਕਾਂ ਦੀਆਂ ਟਿਪਣੀਆਂ ਦਿੱਤੀਆਂ ਹਨ, ਜਿਨ੍ਹਾਂ ਤੋਂ ਸਾਬਤ ਹੁੰਦਾ ਹੈ ਕਿ ਨਹਿਰੂ ਅਤੇ ਪਟੇਲ, ਆਪ ਗੱਦੀ ਸੰਭਾਲਣ ਦੀ ਕਾਹਲ ਵਿਚ, ਚਾਹੁੰਦੇ ਸਨ ਕਿ ਮੁਸਲਮਾਨ "ਦਫ਼ਾ ਹੋ ਜਾਣ" ਤੇ ਉਨ੍ਹਾਂ ਨੂੰ ਮਜ਼ੇ ਨਾਲ ਰਾਜ ਕਰ ਲੈਣ ਦੇਣ। ਇਸੇ ਲਈ ਉਨ੍ਹਾਂ ਨੇ, ਦੇਸ਼ ਦੀ ਏਕਤਾ ਅਤੇ ਅਖੰਡਤਾ ਬਚਾਉਣ ਵਾਲੀ ਜਿਨਾਹ ਦੀ ਇਕ ਵੀ ਤਜਵੀਜ਼ ਉੱਤੇ ਵਿਚਾਰ ਕਰਨਾ ਨਾ ਮੰਨਿਆ।

ਜਿਨਾਹ ਉੱਤੇ ਦੋਸ਼ ਕੀ ਹੈ ਜਿਸ ਬਦਲੇ, ਰਾਜਨਾਥ ਜੀ ਧਮਕੀ ਦੇ ਰਹੇ ਹਨ ਕਿ ਉਸ ਦੇ ਹੱਕ ਵਿਚ ਇਕ ਵੀ ਲਫ਼ਜ਼ ਬੋਲਣ ਵਾਲੇ ਨੂੰ ਪਾਰਟੀ ਵਿਚ ਨਹੀਂ ਰਹਿਣ ਦਿੱਤਾ ਜਾਏਗਾ? ਜਿਨਾਹ ਦਾ ਦੋਸ਼ ਸਿਰਫ਼ ਏਨਾ ਸੀ ਕਿ ਉਹ ਕਹਿੰਦਾ ਸੀ (ਉਹ ਸਾਬਕਾ ਕਾਂਗਰਸੀ ਸੀ ਤੇ ਹਮੇਸ਼ਾ ਤੋਂ ਇਕ 'ਰਾਸ਼ਟਰਵਾਦੀ', ਆਪਣੇ ਧਰਮ ਵਿਚ ਢਿੱਲੜ, ਕੱਚਾ ਮੁਸਲਮਾਨ ਸਮਝਿਆ ਜਾਂਦਾ ਸੀ) ਕਿ ਹਿੰਦੁਸਤਾਨ ਦੀ ਏਕਤਾ ਬਣੀ ਰਹੇ ਪਰ ਇਸ ਵਿਚ ਅਜਿਹਾ ਪ੍ਰਬੰਧ ਜ਼ਰੂਰ ਕਰ ਦਿੱਤਾ ਜਾਏ ਕਿ ਆਜ਼ਾਦੀ ਮਗਰੋਂ, ਮੁਸਲਮਾਨਾਂ ਨੂੰ, ਹਿੰਦੂਆਂ ਦੇ ਅਧੀਨ ਹੋ ਕੇ ਨਾ ਰਹਿਣਾ ਪਵੇ ਤੇ ਉਹ ਆਪਣੀ ਹੋਣੀ ਦੇ ਮਾਲਕ ਆਪ ਬਣ ਸਕਣ। ਲਖਨਊ ਪੈਕਟ ਰਾਹੀਂ ਇਹ ਮੰਗ ਮੰਨ ਵੀ ਲਈ ਗਈ ਸੀ ਪਰ ਨਹਿਰੂ ਅਤੇ ਪਟੇਲ ਨੂੰ ਮਗਰੋਂ ਮਹਿਸੂਸ ਹੋਇਆ ਕਿ ਇਸ ਪੈਕਟ ਨੇ ਉਨ੍ਹਾਂ ਨੂੰ ਹਿੰਦੁਸਤਾਨ ਦੇ 'ਬੇਲਗਾਮ ਬਾਦਸ਼ਾਹ' ਕਦੇ ਨਹੀਂ ਬਣਨ ਦੇਣਾ ਤੇ ਮੁਸਲਮਾਨ ਆਗੂ, ਉਨ੍ਹਾਂ ਦੀਆਂ ਲਗਾਮਾਂ, ਹਰ ਸਮੇਂ ਖਿਚਦੇ ਹੀ ਰਹਿਣਗੇ।

ਇਸੇ ਸੋਚ ਅਧੀਨ, ਲਖਨਊ ਪੈਕਟ ਬਾਰੇ ਦਿੱਲੀ ਤੋਂ ਐਲਾਨ ਕੀਤਾ ਗਿਆ ਕਿ ਇਹ ਤਾਂ ਆਰਜ਼ੀ ਫ਼ੈਸਲਾ ਹੈ ਤੇ ਅੰਤ ਵਿਚ ਉਹੀ ਕੁਝ ਹੋਵੇਵਾ ਜੋ ਹਿੰਦੁਸਤਾਨ ਦੀ ਹਿੰਦੂ ਬਹੁਗਿਣਤੀ ਵਾਲੀ ਪਾਰਲੀਮੈਂਟ ਨੂੰ ਮਨਜ਼ੂਰ ਹੋਵੇਗਾ।

*(ਰੋਜ਼ਾਨਾ ਸਪੋਕਸਮੈਨ, 8 ਸਤੰਬਰ, 2009)*

*ਟਿੱਪਣੀ :* ਕੀ ਹਿੰਦੁਸਤਾਨ ਦੇ ਹਾਕਮ (ਰਾਜੇ) 'A king can do no worng' ਵਰਗੇ ਰਾਜੇ ਨਹੀਂ ਹਨ? ਕੀ ਉਹ ਐਸੇ 'ਰਾਜੇ' ਨਹੀਂ ਹਨ ਜਿੰਨ੍ਹਾਂ ਨੂੰ 'ਦੇਵਤੇ', 'ਪਰਮਾਤਮਾ' ਦੇ ਰੂਪ ਵਜੋਂ ਮੰਨਦਿਆਂ ਉਹਨਾਂ ਦੀਆਂ ਸਗੀਹਨ ਕਾਲੀਆਂ ਕਰਤੂਤਾਂ ਉੱਤੇ ਵੀ ਉਂਗਲ ਉਠਾਉਣੀ ਮਨ੍ਹਾਂ ਏਂ, ਤੇ ਇੱਕ ਜੁਰਮ ਵੀ ਬਣ ਜਾਂਦੈ! ਇਹ ਕਿਉਂ ? ਜਵਾਬ : ਕਿਉਂਕਿ ਉਹਨਾਂ ਦੀ ਪੁਸ਼ਤਪਨਾਹੀ ਕਰਨ ਵਾਲੇ ਹਿੰਦੂਤਵੀ ਇਹ ਬਰਦਾਸ਼ਤ ਕਰਨ ਨੂੰ ਤਿਆਰ ਈ ਨਹੀਂ! ਐਸੀ ਹਾਲਤ 'ਚ '84 ਨੂੰ ਭੁੱਲਣ ਦੀ ਗ਼ਲਤੀ ਸਿੱਖ ਕਰਨ ਤਾਂ ਕਿਵੇਂ ਕਰਨ!

## ਅੱਜ ਦੀ ਤੁਕ

ਜਿਥੇ ਕਾਨੂੰਨ ਦੀ ਨਜ਼ਰ ਵਿਚ ਸਾਰੇ ਬਰਾਬਰ ਹਨ, ਉਥੇ ਹੀ ਸਭ ਤੋਂ ਮਜ਼ਬੂਤ ਰਾਜ ਹੈ। *—ਅਰਸਤੂ*

*(ਪੰਜਾਬੀ ਟ੍ਰਿਬਿਊਨ, 19 ਅਗਸਤ, 2009)*

ਓਸ ਬੰਦੇ ਤੋਂ ਵੱਡਾ ਹੋਰ ਕੋਈ ਪਾਪੀ, ਝੂਠਾ, ਫ਼ਰੇਬੀ, ਪੱਖਪਾਤੀ, ਦਗ਼ੇਬਾਜ਼ ਅਤੇ ਦੇਸ਼-ਕੌਮ ਦਾ ਵੈਰੀ ਨਹੀਂ ਹੋ ਸਕਦਾ ਜਿਹੜਾ ਆਖੇ : ਹਿੰਦੁਸਤਾਨ 'ਚ ਕਾਨੂੰਨ ਦੀ ਨਜ਼ਰ ਵਿੱਚ ਸੱਭ ਬਰਾਬਰ ਨੇ! ਏਸੇ ਕਾਨੂੰਨ ਦੀ ਅੱਤ ਭੱਦੀ ਸ਼ਕਲ '84 ਵਾਲੇ ਕਾਰੇ ਅਤੇ ਸਾਕੇ ਬਾਬਤ ਹੁਣ ਲੁਕੀ-ਛਿਪੀ ਨਹੀਂ ਰਹੀ! ਐਸੇ ਪੱਖਪਾਤੀ ਕਾਨੂੰਨ ਸਦਕਾ ਨਹੀਂ ਭੁੱਲਣਾ ਸਾਨੂੰ '84 ਜਦੋਂ ਤੀਕ ਜ਼ਮੀਨ ਅਸਮਾਨ ਦੇ ਪੁੜ ਨਹੀਂ ਮਿਲ ਜਾਂਦੇ!

## ਅੱਜ ਦੀ ਤੁਕ

ਰਾਸ਼ਟਰਵਾਦ ਦਾ ਸਭ ਤੋਂ ਵਧੀਆ ਇਮਤਿਹਾਨ ਤਾਂ ਆਖ਼ਰ ਇਹੋ ਹੈ ਕਿ ਅਸੀਂ ਆਪਣੇ ਪਰਿਵਾਰ ਜਾਂ ਆਪਣੀ ਜਾਤ ਜਾਂ ਵਰਗ ਦੇ ਹੀ ਆਦਮੀਆਂ ਦੀ ਚਿੰਤਾ ਨਾ ਕਰਕੇ ਉਸ ਸਮੂਹ ਦਾ ਹਿੱਤ ਸੋਚੀਏ ਜਿਸ ਨੂੰ ਅਸੀਂ ਰਾਸ਼ਟਰ ਕਹਿੰਦੇ ਹਾਂ।

*—ਮਹਾਤਮਾ ਗਾਂਧੀ*

*(ਪੰਜਾਬੀ ਟ੍ਰਿਬਿਊਨ, 24 ਅਗਸਤ, 2009)*

*ਟਿੱਪਣੀ :* ਜੇ ਹੋਰ ਕਿਸੇ ਦੀ ਨਹੀਂ ਮੰਨਣੀ ਤਾਂ ਆਪਣੇ 'ਮਹਾਤਮਾ' 'ਬਾਪੂ' ਦੀ ਉੱਪਰਲੀ ਆਖੀ ਤਾਂ ਮੰਨ ਲਓ (ਜਾਂ ਫਿਰ ਉਹਨੂੰ ਬਾਪੂ ਮੰਨਣੋਂ ਹਟ ਜਾਉ); ਜਾਂ ਫੇਰ ਇਹ ਸੁਣ ਲਵੋ : 'ਜਿਨ੍ਹੇ ਨਾਜ਼ ਹੈ ਹਿੰਦ ਪੈ ਵੋਹ ਕਹਾਂ ਹੈ ... ਕਹਾਂ ਹੈਂ'?

## ਜਿਨਾਹ ਦੀ ਸੱਤਾ ਹੋੜ ਦਾ ਸਿੱਟਾ ਸੀ ਪਾਕਿਸਤਾਨ

...ਮੈਂ ਜਸਵੰਤ ਸਿੰਘ ਨਾਲ ਸਹਿਮਤ ਹਾਂ ਕਿ ਜਿਨਾਹ ਦਿਲੋਂ ਕੌਮਪ੍ਰਸਤ ਅਤੇ ਧਰਮ-ਨਿਰਪੱਖ ਸੀ। ਅਤੇ ਆਪਣੀ ਜ਼ਿੰਦਗੀ ਦੇ ਪਹਿਲੇ 60 ਸਾਲ ਉਹ ਇਹੀ ਰਿਹਾ। ਜਿਨਾਹ ਨੇ ਸੱਤਿਆਗ੍ਰਹਿ ਦਾ ਵਿਰੋਧ ਕੀਤਾ ਅਤੇ ਇਸ ਨੂੰ ਇੰਤਹਾਸਪੰਦ ਪ੍ਰੋਗਰਾਮ ਤੇ ਤਬਾਹੀ ਦਾ ਸਮਾਨ ਕਰਾਰ ਦਿੱਤਾ। ਮੋਤੀ ਲਾਲ ਨਹਿਰੂ ਨੂੰ ਡਰ ਸੀ ਕਿ ਇਹ ਜ਼ਹੀਨ ਸਖ਼ਸ਼ ਉਸ ਦੇ ਪੁੱਤਰ ਜਵਾਹਰ ਲਾਲ ਨੂੰ ਚਮਕਣ ਨਹੀਂ ਦੇਵੇਗਾ। ਜਿਨਾਹ ਨੇ 1928 ਵਿਚ ਮੁਸਲਮਾਨਾਂ ਲਈ ਵੱਖਰੇ ਹਲਕਿਆਂ ਦੀ ਮੰਗ ਛੱਡਣ ਲਈ ਮਨਾਉਣ ਦਾ ਪ੍ਰਸਤਾਵ ਦਿੱਤਾ, ਜੋ ਹਿੰਦੂ-ਮੁਸਲਿਮ ਸਿਆਸੀ ਅੰਤਰ-ਨਿਰਭਰਤਾ ਅਤੇ ਏਕਤਾ ਦੇ ਰਾਹ ਵਿਚ ਰੋੜਾ ਬਣਦੀ ਸੀ ਅਤੇ ਇਸ ਦੇ ਇਵਜ਼ ਵਿਚ ਕੇਂਦਰੀ ਅਸੈਂਬਲੀ ਵਿਚ ਮੁਸਲਿਮ ਨੁਮਾਇੰਦਗੀ 27 ਫ਼ੀਸਦੀ ਤੋਂ ਵਧਾ ਕੇ 33 ਫ਼ੀਸਦੀ ਕਰਨ ਦਾ ਸੁਝਾਅ ਦਿੱਤਾ, ਜੋ ਵੱਖਰੇ ਚੋਣ ਹਲਕਿਆਂ ਦੀ ਅਲਾਮਤ ਦੇ ਮੁਕਾਬਲੇ ਬਹੁਤ ਛੋਟੀ ਰਿਆਇਤ ਸੀ। ਪਰ ਉਸ ਨੂੰ ਦੁਰਕਾਰ ਕੇ ਆਖ਼ਰਕਾਰ ਕਾਂਗਰਸ ਪਾਰਟੀ 'ਚੋਂ ਕੱਢ ਦਿੱਤਾ ਗਿਆ। ...

*(ਪੰਜਾਬੀ ਟ੍ਰਿਬਿਊਨ, 20 ਅਗਸਤ, 2009)*

***ਟਿੱਪਣੀ :*** ਅਗਲੇ ਸਫ਼ਾ 66 ਤੋਂ 80 ਅਨੁਸਾਰ ਵੀ ਪੁੱਤਰਪ੍ਰਸਤੀ ਅਤੇ ਪਰਿਵਾਰਪ੍ਰਸਤੀ ਮੋਤੀ ਲਾਲ ਨਹਿਰੂ ਦੇ ਦਿਮਾਗ਼ ਦੀ ਕਾਂਢ ਸਾਬਤ ਹੋ ਰਹੀਆਂ ਨੇ; ਹੁਣ ਮੋਤੀ ਲਾਲ ਦੀ ਚੌਥੀ/ਪੰਜਵੀਂ ਪੀੜ੍ਹੀ ਵੀ ਰਾਜ-ਗੱਦੀ ਲਈ ਲੰਗੋਟੇ ਕੱਸਦੀ ਵੇਖੀ ਜਾ ਸਕਦੀ ਆ – ਘੱਟੋ ਘੱਟ ਚਾਰ ਮੈਂਬਰ ਨੇ ਪਾਰਲੀਮੈਂਟ 'ਚ ਏਸ ਪਰਿਵਾਰ ਦੇ, ਐਸ ਵੇਲੇ; ਮੁਹੰਮਦ ਅਲੀ ਜਿਨਾਹ ਦਾ ਬੌਧਕ ਪੱਖੋਂ ਜਵਾਹਰ ਲਾਲ ਨਹਿਰੂ ਤੋਂ ਉੱਤਮ ਹੋਣਾ ਮੋਤੀ ਲਾਲ ਨਹਿਰੂ ਨੂੰ ਹਜ਼ਮ ਨਹੀਂ ਸੀ ਹੋ ਰਿਹਾ; ਕੀ ਇਹ ਹਿੰਦੂਤਵੀ ਸੋਚ ਦਾ ਬੀਜ ਨਹੀਂ ਮੰਨਿਆ ਜਾ ਸਕਦਾ?

## *ਦਲਿੱਤ ਵਰਗ ਤੇ ਮਹਾਤਮਾ ਗਾਂਧੀ*



ਡਾ. ਅੰਬੇਦਕਰ ਹੱਥੋਂ ਤਰਕ ਦੀ ਜੰਗ ਹਾਰਨ ਪਿੱਛੋਂ ਮਹਾਤਮਾ ਗਾਂਧੀ ਨੇ ਸੱਭ ਤੋਂ ਸਸਤਾ, ਬਚਕਾਨਾ ਅਤੇ ਜ਼ਿੱਦੀ ਕਿਸਮ ਦਾ ਹਥਿਆਰ, ਮਰਨ ਵਰਤ ਅਪਣਾ ਲਿਆ। ਮੰਤਵ ਸੀ ਬਰਤਾਨਵੀ ਹਕੂਮਤ ਲਈ ਕਾਨੂੰਨ ਵਿਵਸਥਾ ਦੀ ਨਵੀਂ ਸਮੱਸਿਆ ਖੜੀ ਕਰ ਕੇ ਉਸ ਨੂੰ ਝੁਕਣ ਅਤੇ ਕਮਿਊਨਲ ਐਵਾਰਡ ਵਾਪਸ ਲੈਣ ਲਈ ਮਜਬੂਰ ਕਰਨਾ। ਉਹਨਾਂ ਦੇ ਇਸ ਫ਼ੈਸਲੇ ਨੇ ਹਰ ਇਕ ਨੂੰ ਹੈਰਾਨੀ ਵਿਚ ਪਾ ਦਿੱਤਾ। ਡਾ. ਅੰਬੇਦਕਰ, ਜਿਹਨਾਂ ਲਈ ਕਮਿਊਨਲ ਐਵਾਰਡ ਬਹੁਤ ਵੱਡੀ ਜਿੱਤ ਸੀ, ਨੇ ਵੀ ਮਹਾਤਮਾ ਗਾਂਧੀ ਨੂੰ ਇਕ ਬਿਆਨ ਰਾਹੀਂ ਸਮਝਾਉਣ ਦੀ ਕੋਸ਼ਿਸ਼ ਕੀਤੀ ਕਿ ਇਹ ਐਵਾਰਡ ਵਖਰੇਵੇਂ ਵਾਲਾ ਨਹੀਂ ਹੈ ਬਲਕਿ ਗਾਂਧੀ ਤੋਂ ਵੀ ਕੱਟੜ ਹਿੰਦੂ ਸਮਰਥਕ ਡਾ. ਮੂੰਜੇ ਨੇ ਇਸ ਦੀ ਪ੍ਰੋੜ੍ਹਤਾ ਕੀਤੀ ਹੈ ਕਿ ਇਹ ਵਖਰੇਵਾਂ ਪਾਊ ਨਹੀਂ ਹੈ। ਸਭਨਾਂ ਦੇ ਸਮਝਾਉਣ ਦੇ ਬਾਵਜੂਦ ਗਾਂਧੀ ਨੇ ਅਪਣਾ ਅੜੀਅਲ ਰਵਈਆ ਨਾ ਛਡਿਆ। ਡਾ. ਅੰਬੇਦਕਾਰ ਦੂਰਦਰਸ਼ੀ ਸਨ, ਜ਼ਿੱਦੀ ਨਹੀਂ। ਉਨ੍ਹਾਂ ਸੋਚਿਆ ਕਿ "ਜੇਕਰ ਮਹਾਤਮਾ ਗਾਂਧੀ ਆਪਣੇ ਵਰਤ ਦੌਰਾਨ ਪ੍ਰਾਣ ਤਿਆਗ ਦੇਂਦੇ ਤਾਂ ਉਹਨਾਂ ਦੀ ਮੌਤ ਦਾ ਸਾਰਾ ਗੁੱਸਾ ਦੇਸ਼ ਭਰ ਦੇ ਦਲਿਤਾਂ ਉਪਰ ਨਿਕਲੇਗਾ। ਜੇ ਦਲਿਤ ਹੀ ਨਾ ਰਹੇ ਤਾਂ ਉਹਨਾਂ ਦੇ ਹੱਕ ਨੂੰ ਲੈ ਕੇ ਮੈਂ ਕੀ ਕਰਾਂਗਾ? (ਇਹ ਠੀਕ ਉਸੇ ਤਰ੍ਹਾਂ ਸੀ ਜਿਵੇਂ ਕਿ ਇੰਦਰਾ ਗਾਂਧੀ ਦੇ ਕਤਲ ਦਾ ਗੁੱਸਾ ਸਮੁੱਚੀ ਸਿੱਖ ਕੌਮ 'ਤੇ ਕੱਢਿਆ ਗਿਆ)।" ਉਹਨਾਂ ਨੇ ਆਖ਼ਰਕਾਰ ਹਾਲਾਤ ਨਾਲ ਸਮਝੌਤਾ ਕਰਦਿਆਂ ਪੂਨਾ ਵਿਖੇ 24 ਸਤੰਬਰ, 1932 ਨੂੰ ਮਹਾਤਮਾ ਗਾਂਧੀ ਨਾਲ ਸਮਝੌਤਾ ਕਰ ਲਿਆ।

*(ਰੋਜ਼ਾਨਾ ਸਪੋਕਸਮੈਨ, 02 ਅਕਤੂਬਰ, 2009)*

ਉੱਪਰਲੀ ਖ਼ਬਰ 'ਚੋਂ ਤਿੰਨ ਨੁਕਤੇ ਸਪੱਸ਼ਟ ਹੁੰਦੇ ਆ:

1. ਉਹੀ ਗੱਲ ਠੀਕ ਹੋਵੇ ਗੀ ਜਿਹੜੀ ਗਾਂਧੀ ਨੂੰ ਠੀਕ ਲੱਗੇ, (ਨਹੀਂ ਤਾਂ ਮਰਨ ਵਰਤ ਦੀ ਧਮਕੀ) ਇਹਨੂੰ ਅੰਗ੍ਰੇਜ਼ੀ 'ਚ ਇਉਂ ਕਹਿੰਦੇ ਆ: ਮਾਈ ਵੇਅ ਔਰ ਨੋ ਵੇਅ (my way or no way);

2. ਕੀ ਗਾਂਧੀ ਜਾਂ ਉਹਦੇ ਅਨੁਸਾਰੀ ਵਾਕਿਆ ਈ ਹੁਣ ਤੱਕ ਦਲਿਤਾਂ ਆਦਿ

ਦੀਆਂ ਥੁੜਾਂ ਲੋੜਾਂ ਨੂੰ ਪੂਰੀਆਂ ਕਰ ਕੇ ਹਿੰਦੁਸਤਾਨ ਦੇ ਵਿੱਚ ਉਹਨਾਂ ਨੂੰ ਉੱਚੇ ਵਰਗਾਂ ਦੇ ਬਰਾਬਰ ਕਰ ਸਕੇ ਨੇ? ਜਵਾਬ ਸਪੱਸ਼ਟ ਆ ਉਹਨਾਂ ਲਿਤਾੜੇ ਲੋਕਾਂ ਦੀ ਹਾਲਤ ਉਹੀ ਸਦੀਆਂ ਪੁਰਾਣੀ ਚਲਦੀ ਆ ਰਹੀ ਏ; ਅਤੇ,

3. ਵਕਤੀ, ਅਸਲ 'ਚ ਨੁਮਾਇਸ਼ੀ, ਤੌਰ 'ਤੇ ਦਲਿਤਾਂ ਦੀਆਂ ਝੁੱਗੀਆਂ 'ਚ ਰਹਿਣ ਜਾਂ ਉਹਨਾਂ ਨਾਲ ਵਿਖਾਵੇ ਦੇ ਖਾਣ-ਪੀਣ ਨਾਲ ਦਲਿੱਤਾਂ ਦੀ ਕਾਇਆਂ ਕਲਪ ਨਹੀਂ ਹੋਣੀ!

*ਟਿੱਪਣੀ :* ਹੁਣ ਰਾਹੁਲ ਗਾਂਧੀ ਜਾਪਦਾ ਮਹਾਤਮਾ ਗਾਂਧੀ ਦੀ ਨਕਲ ਨਾਲ ਦਲਿੱਤ ਵਰਗ ਨੂੰ ਪਤਾ ਨਹੀਂ ਖ਼ੁਸ਼ ਕਰ ਰਿਹਾ ਜਾਂ ਗੁੰਮਰਾਹ, ਇਹ ਨਿਰਣਾ ਵਕਤ ਈ ਕਰੇਗਾ!

*ਵਿਸ਼ੇਸ਼ ਟਿੱਪਣੀ :* ਦੁੱਕੀ-ਤਿੱਕੀ ਇਸ਼ੂ 'ਤੇ ਮਰਨ ਵਰਤ ਰੱਖਣ ਦੇ ਆਦੀ 'ਮਹਾਤਮਾ ਗਾਂਧੀ' ਨੇ ਸੰਨ 1947 ਵਾਲੀ ਪੰਜਾਬ ਅਤੇ ਬੰਗਾਲ ਦੀ ਤਕਸੀਮ (ਤਬਾਹੀ) ਨੂੰ ਰੋਕਣ ਖ਼ਾਤਰ ਕਿਉਂ ਨਾ ਮਰਨ ਵਰਤ ਰੱਖਿਆ (ਮਰ ਜਾਣ ਤੱਕ) – ਕਿਧਰੇ ਖੋਟ ਈ ਸੀ ਨਾ?

## *ਜਿਨ੍ਹਾਂ ਦੇ ਬਾਦਲ ਦੇ ਕਹਿਣ 'ਤੇ ਬੈਰਕਾਂ ਛੱਡੀਆਂ ਅੱਜ ਉਨ੍ਹਾਂ ਨੂੰ ਹੀ ਜ਼ਲੀਲ ਕੀਤਾ ਜਾ ਰਿਹੈ*

## *–ਸ਼੍ਰੋਮਣੀ ਕਮੇਟੀ ਸ਼ਹੀਦ ਫ਼ੌਜੀਆਂ ਨੂੰ ਸ਼ਹੀਦ ਮੰਨਣ ਨੂੰ ਤਿਆਰ ਨਹੀਂ!*

ਕੋਟਕਪੂਰਾ, 16 ਜੁਲਾਈ (ਗੁਰਿੰਦਰ ਸਿੰਘ)

ਬੇਸ਼ੱਕ ਜੂਨ 1984 ਦੇ ਘੱਲੂਘਾਰੇ ਮੌਕੇ ਸਿੱਖ ਫ਼ੌਜੀਆਂ ਨੂੰ ਬੈਰਕਾਂ ਛੱਡਣ ਸੰਬੰਧੀ ਪ੍ਰਕਾਸ਼ ਸਿੰਘ ਬਾਦਲ ਅਤੇ ਉਸ ਦੇ ਸਾਥੀਆਂ ਨੇ ਹੀ ਪ੍ਰੇਰਿਤ ਕੀਤਾ ਸੀ ਅਤੇ ਆਪਣੇ ਧਰਮ ਦੀ ਬੇਹੁਰਮਤੀ ਨਾ ਸਹਾਰਦਿਆਂ ਸਿੱਖ ਫ਼ੌਜੀਆਂ ਨੇ ਬੈਰਕਾਂ ਛਡ ਕੇ ਬਗ਼ਾਵਤ ਕਰ ਦਿੱਤੀ ਸੀ ਪਰ ਸ਼੍ਰੋਮਣੀ ਅਕਾਲੀ ਦਲ ਅਤੇ ਪ੍ਰਕਾਸ਼ ਸਿੰਘ ਬਾਦਲ ਨੇ ਤਿੰਨ ਵਾਰ ਮੁੱਖ ਮੰਤਰੀ ਬਣਨ ਦੇ ਬਾਵਜੂਦ ਧਰਮੀ ਫ਼ੌਜੀਆਂ ਦੇ ਪ੍ਰਭਾਵਤ ਪਰਿਵਾਰਾਂ ਨੂੰ ਕੋਈ ਸਹੂਲਤ ਦੇਣ ਦੀ ਥਾਂ ਜ਼ਲੀਲ ਹੀ ਕੀਤਾ ਹੈ। ਪਿਛਲੇ ਦਿਨੀਂ ਸ਼੍ਰੋਮਣੀ ਕਮੇਟੀ ਵੱਲੋਂ ਸ਼ਹੀਦ ਪਰਿਵਾਰਾਂ ਨੂੰ ਪਹਿਲ ਦੇ ਆਧਾਰ 'ਤੇ ਸਨਮਾਨਤ ਕਰਨ ਦਾ ਮਤਾ ਪਾਸ ਕੀਤਾ ਗਿਆ ਸੀ। ਇਸ ਪ੍ਰੋਗਰਾਮ ਦੌਰਾਨ ਸ਼ਹੀਦਾਂ ਦੀ ਬਜਾਏ ਪਹਿਲਾਂ ਹੀ ਚੰਗੀਆਂ ਸਹੂਲਤਾਂ ਅਤੇ ਪੈਨਸ਼ਨਾਂ ਲੈ ਰਹੇ ਫ਼ੌਜੀਆਂ ਨੂੰ ਸਨਮਾਨਤ ਕਰ ਕੇ ਖਾਨਾਪੂਰਤੀ ਕਰ ਦਿੱਤੀ ਗਈ ਜਦ ਕਿ ਸ਼ਹੀਦ ਪਰਿਵਾਰਾਂ ਨੂੰ ਸ਼ਹੀਦ ਮੰਨਣ ਤੋਂ ਇਨਕਾਰ ਕੀਤਾ ਜਾ ਰਿਹਾ ਹੈ। ਇਸ ਮੌਕੇ ਦੋ ਸ਼ਹੀਦ ਫ਼ੌਜੀਆਂ ਬੇਅੰਤ ਸਿੰਘ ਅਤੇ ਤਾਰਾ ਸਿੰਘ ਦੇ ਪਿਤਾ ਕ੍ਰਮਵਾਰ ਗੁਰਤੇਜ ਸਿੰਘ ਪਿੰਡ ਕੋਟਸੁਖੀਆ ਅਤੇ ਬਖਤੌਰ ਸਿੰਘ ਪਿੰਡ ਸੰਗਤਪੁਰਾ ਨੇ ਸ਼੍ਰੋਮਣੀ ਕਮੇਟੀ ਅਧਿਕਾਰੀਆਂ ਵੱਲੋਂ ਉਨ੍ਹਾਂ ਨਾਲ ਕੀਤੇ ਮਾੜੇ ਵਿਵਹਾਰ ਬਾਰੇ ਵੀ ਦੱਸਿਆ। ਉਨ੍ਹਾਂ ਭਰੇ ਮਨ ਨਾਲ



ਸਿੱਖ ਧਰਮੀ ਫ਼ੌਜੀ ਵੈਲਫ਼ੇਅਰ ਐਸੋਸੀਏਸ਼ਨ ਦੇ ਚੇਅਰਮੈਨ ਅਮਰੀਕ ਸਿੰਘ ਸ਼ਹੀਦ ਹੋਏ ਧਰਮੀ ਫ਼ੌਜੀਆਂ ਦੇ ਮਾਪਿਆਂ ਨਾਲ ਸਬੂਤ ਦਿਖਾਉਂਦੇ ਹੋਏ।

ਦੱਸਿਆ ਕਿ ਉਨ੍ਹਾਂ ਵੱਲੋਂ ਸਾਰੇ ਸਬੂਤ ਦੇਣ ਦੇ ਬਾਵਜੂਦ ਉਨ੍ਹਾਂ ਦੇ ਸ਼ਹੀਦ ਪੁੱਤਰਾਂ ਨੂੰ ਸ਼ਹੀਦ ਦੀ ਬਜਾਏ ਲਾਪਤਾ ਕਿਹਾ ਜਾ ਰਿਹਾ ਹੈ ਜਦਕਿ ਪਹਿਲਾਂ ਪੰਜਾਬ ਸਰਕਾਰ ਇਨ੍ਹਾਂ ਸ਼ਹੀਦਾਂ ਨੂੰ 1-1 ਲੱਖ ਰੁਪਿਆ ਗਰਾਂਟ ਦੇ ਚੁੱਕੀ ਹੈ ਅਤੇ ਇਨ੍ਹਾਂ ਦੀ ਕੇਂਦਰ ਸਰਕਾਰ ਵੱਲੋਂ ਬਕਾਇਦਾ ਪੈਨਸ਼ਨ ਲੱਗੀ ਹੋਈ ਹੈ। ਰੋਜ਼ਾਨਾ ਸਪੋਕਸਮੈਨ ਦੇ ਸਥਾਨਕ ਦਫ਼ਤਰ ਵਿਚ ਪਹੁੰਚੇ ਸਿੱਖ ਧਰਮੀ ਫ਼ੌਜੀ ਵੈਲਫ਼ੇਅਰ ਐਸੋਸੀਏਸ਼ਨ ਦੇ ਚੇਅਰਮੈਨ ਅਮਰੀਕ ਸਿੰਘ ਨੇ ਦੱਸਿਆ ਕਿ ਅੱਜ ਸਿੱਖ ਵਿਰੋਧੀ ਤਾਕਤਾਂ ਸਿੱਖ ਧਰਮ ਨਾਲ ਸੰਬੰਧਤ ਨੌਜਵਾਨਾਂ ਵਿੱਚੋਂ ਕੁਰਬਾਨੀ ਦਾ ਜਜ਼ਬਾ ਖ਼ਤਮ ਕਰਨ ਲਈ ਕੋਝੇ ਹੱਥਕੰਡੇ ਅਪਣਾ ਰਹੀਆਂ ਹਨ। ਬਿਨਾਂ ਸ਼ੱਕ ਕੁਰਬਾਨੀ ਕਰਨ ਵਾਲੇ ਪਰਿਵਾਰਾਂ ਨੂੰ ਜ਼ਲੀਲ ਕਰ ਕੇ ਉਨ੍ਹਾਂ ਵਿਚਲਾ ਪੰਥ ਪ੍ਰਤੀ ਜਜ਼ਬਾ ਖ਼ਤਮ ਕੀਤਾ ਜਾ ਰਿਹਾ ਹੈ।

ਗੁਰਤੇਜ ਸਿੰਘ ਅਤੇ ਬਖਤੌਰ ਸਿੰਘ ਨੇ ਇਕ ਸਵਾਲ ਦੇ ਜਵਾਬ ਵਿਚ ਦਸਿਆ ਕਿ ਸ਼੍ਰੋਮਣੀ ਕਮੇਟੀ ਦੇ ਮੁਤਾਬਕ 37 ਸ਼ਹੀਦ ਤੇ 19 ਲਾਪਤਾ ਸਨ ਪਰ ਫ਼ੌਜ ਦੇ ਰਿਕਾਰਡ ਮੁਤਾਬਕ 49 ਸ਼ਹੀਦ ਤੇ 22 ਲਾਪਤਾ ਹਨ, ਜਿਸ ਦੇ ਪੱਤਰ ਦੀ 1-1 ਕਾਪੀ ਸਾਰੇ ਪ੍ਰਭਾਵਤ ਪਰਿਵਾਰਾਂ ਕੋਲ ਮੌਜੂਦ ਹੈ। ਲਾਪਤਾ ਸੰਬੰਧੀ ਇਹ ਲੋਕ ਕੀ ਜਾਣਨ ਕਿ ਉਸ ਸਮੇਂ ਧਰਮੀ ਫ਼ੌਜੀਆਂ ਨੂੰ ਕੀ-ਕੀ ਸਰੀਰਕ ਤਸ਼ੱਦਦ ਸਹਿਣੇ ਪਏ ਸਨ। ਉਸ ਮੌਕੇ ਬੈਰਕਾਂ ਛੱਡਣ ਵਾਲੇ ਜਿਨ੍ਹਾਂ ਸਿੱਖ ਫ਼ੌਜੀਆਂ ਨੇ ਮਦਰਾਸ ਰੇਜਮੈਂਟ ਦੀ ਫ਼ੌਜ ਅੱਗੇ ਆਤਮ ਸਮਰਪਣ ਕੀਤਾ ਸੀ, ਉਨ੍ਹਾਂ ਨੂੰ ਤਸੀਹੇ ਦਿੰਦਿਆਂ ਉਨ੍ਹਾਂ ਦੀਆਂ ਅੱਖਾਂ ਵੀ ਕੱਢ ਦਿੱਤੀਆਂ ਗਈਆਂ ਸਨ। ਉਨ੍ਹਾਂ ਫ਼ੌਜੀਆਂ ਦੀਆਂ ਲਾਸ਼ਾਂ ਨੂੰ ਲਾਪਤਾ ਕਰਾਰ ਦਿੱਤਾ ਗਿਆ। ਇਸ ਸੰਬੰਧੀ ਉਸ ਸਮੇਂ ਬਨਾਰਸ ਤੋਂ ਕਿਸੇ ਸਿੰਘ ਸਟੂਡੀਓ ਵਾਲਿਆਂ ਨੇ ਸਾਨੂੰ ਇਕ ਸੁਨੇਹਾ ਭੇਜਿਆ ਸੀ ਜਿਸ ਵਿਚ ਉਨ੍ਹਾਂ ਨੇ ਕਿਹਾ ਸੀ ਕਿ ਉਨ੍ਹਾਂ ਕੋਲ ਉਨ੍ਹਾਂ ਫ਼ੌਜੀਆਂ ਦੇ ਨੈਗਟਿਵ ਮੌਜੂਦ ਹਨ ਉਹ ਲੈ ਕੇ ਕਿਸੇ ਮਨੁੱਖੀ ਅਧਿਕਾਰ ਵਾਲਿਆਂ ਕੋਲ ਰੀਪੋਰਟ ਕੀਤੀ ਜਾ ਸਕਦੀ ਹੈ। ਇਸ ਦੀ ਜਾਣਕਾਰੀ ਸਿੱਖ ਲੀਡਰਾਂ ਨੂੰ ਦਿੱਤੀ ਗਈ ਤਾਂ ਉਨ੍ਹਾਂ ਕੋਈ ਕਾਰਵਾਈ ਨਾ ਕੀਤੀ।

*(ਰੋਜ਼ਾਨਾ ਸਪੋਕਸਮੈਨ, 17 ਜੁਲਾਈ, 2009)*

***ਟਿੱਪਣੀ :*** 1. ਉਹਨਾਂ ਨੂੰ ਸ਼ਹੀਦ ਮੰਨਣ ਨਾਲ ਦਿੱਲੀ ਨਾਰਾਜ਼ ਹੁੰਦੀ ਆ; ਤੇ ਰਵਾਇਤੀ ਅਕਾਲੀ ਲੀਡਰਸ਼ਿੱਪ ਦਿੱਲੀ ਮੂਹਰੇ ਕੁਸਕ ਨਹੀਂ ਸਕਦੀ; 2. ਉਹਨਾਂ ਫ਼ੌਜੀਆਂ ਨੂੰ ਸ਼ਹੀਦ ਪ੍ਰਵਾਨ ਕਰਨ ਨਾਲ ਰਵਾਇਤੀ ਅਕਾਲੀਆਂ ਦਾ ਆਪਣਾ ਦਰਜਾ ਘੱਟਦਾ ਏ — ਹੋਰ ਕਿਸੇ ਦੀ ਸੋਭਾ ਉਹਨੂੰ ਨੂੰ ਹਜ਼ਮ ਈ ਨਹੀਂ ਹੋ ਸਕਦੀ! 3. ਬਾਕੀ, ਹਿੰਦ/ਪੰਜਾਬ ਦੇ ਹਾਕਮਾਂ ਦੇ ਲਾਰੇ ਤਾਂ ਉਹਨਾਂ ਦਾ ਸਿਆਸੀ-ਧਰਮ ਈ ਬਣ ਚੁੱਕਿਐ ਜਿਵੇਂ :

ਲਾਰਾ ਲੱਪਾ ਲਾਰਾ ਲੱਪਾ ਲਾਈ ਰੱਖਦੀ,
ਅੱਡੀ ਟੱਪਾ ਅੱਡੀ ਟੱਪਾ ਚਾਈ ਰੱਖਦੀ...

ਉੱਪਰਲਾ ਅਖ਼ਬਾਰੀ ਮਸਾਲਾ ਇਹ ਸਿੱਧ ਕਰਦੈ : ਹਿੰਦੂਤਵ ਦੇ ਹੱਕ 'ਚ ਜਦੋਂ-ਕਦੋਂ ਵੀ ਅਨੁਕੂਲ ਪ੍ਰਸਥਿਤੀ ਬਣੀ ਉਹ ਆਪਣੀ ਹਰ ਸੰਭਵ ਧੌਂਸ ਦਾ ਮੁਜ਼ਾਹਰਾ ਕਰੇ ਗਾ ਈ — '84 ਵਰਗਾ ਜਾਂ ਏਸ ਤੋਂ ਵੀ ਭੈੜਾ!

..."ਰਹੀ ਗੱਲ ਬਾਦਲ ਦਲੀਆਂ ਦੀ ਤਾਂ ਸ. ਬਾਦਲ ਤਾਂ ਆਪਣੇ ਮਚਲੇ ਸੁਭਾਅ ਮੁਤਾਬਕ ਸਾਕਾ ਨੀਲਾ ਤਾਰਾ ਵਗੈਰਾ ਮਨਾਉਣ ਬਾਰੇ ਇਹ ਕਹਿ ਕੇ ਪੱਲਾ ਝਾੜ ਲੈਂਦੇ ਹਨ ਕਿ 'ਛਡੋ ਜੀ, ਕਬਰਾਂ ਨਾ ਪੁੱਟੋ, ਗੱਲ ਪੁਰਾਣੀ ਹੋ ਗਈ। ਹੁਣ ਜਾਣ ਵੀ ਦਿਉ'..."

*(ਸਿਰਫ਼ ਪੰਜੀ ਵਰ੍ਹਿਆਂ 'ਚ ਈ 84 ਦੇ ਸ਼ਹੀਦਾਂ ਦੇ ਖ਼ੂਨ ਦਾ ਰੰਗ ਫਿੱਕਾ ਕਿਉਂ ਪੈ ਗਿਆ? (2 ਦੇ ਲੇਖ 'ਚੋਂ), ਰੋਜ਼ਾਨਾ ਸਪੋਕਸਮੈਨ, 02 ਜੁਲਾਈ, 2009)*

ਹਰ ਸਿਆਸੀ ਮੌਕਾਪ੍ਰਸਤੀ ਵੇਲੇ ਦਿੱਲੀ ਨੂੰ ਭੰਡਣ ਵਾਲੇ ਪ੍ਰਕਾਸ਼ ਸਿੰਘ ਬਾਦਲ (ਪੰਜਾਬ, ਪੰਥ ਦੇ ਹਿੱਤਾਂ ਦਾ ਰਾਖਾ ?) ਬਾਰੇ ਗੁਰਿੰਦਰ ਪਾਲ ਸਿੰਘ ਧਨੌਲਾ ਦੀ ਉਪਰੋਕਤ ਦਮਦਾਰ ਟਿੱਪਣੀ ਸਿੱਖਾਂ ਦੇ ਗੰਭੀਰ ਧਿਆਨ ਦੀ ਮੰਗ ਕਰਦੀ ਆ:

*ਚਿੰਤਾ :* ਪ੍ਰਕਾਸ਼ ਸਿੰਘ ਬਾਦਲ ਦੇ ਵੱਡੇ ਪੈਰ 'ਚ ਸੱਭ ਦੇ ਪੈਰ ਨੂੰ ਮੰਨਦਿਆਂ ਇਹ ਨਿਰਨਾ ਔਖਾ ਨਹੀਂ: ਨਿੱਜੀ ਦਰਦਮੰਦਾਂ ਦੀਆਂ ਹੂਕਾਂ ਅਤੇ ਚੰਦ ਇੱਕ ਹਮਦਰਦਾਂ ਤੋਂ ਛੁੱਟ, ਹੁਣ ਚਿਣੀ-ਚਿਣੀ ਹੋਇਆ ਪੰਥ ਸੁੱਸਰੀ ਵਾਂਙ ਸੌਂ ਚੁੱਕਾ ਏ – ਸੱਭ ਨੂੰ ਆਪੋ-ਧਾਪ ਦਾ ਕੈਂਸਰ ਹੋ ਚੁੱਕਿਐ! ਤੇ ਹਿੰਦੂਤਵੀਆਂ ਨੂੰ ਇਹਦੀ ਧੁਰ ਅੰਦਰ ਤੱਕ ਸੂਹ ਹੈਗੀ ... ਅਸਲ 'ਚ ਉਹ ਸਿੱਖ ਬਹੁਤੀਆਂ ਜਥੇਬੰਦੀਆਂ, ਸੰਸਥਾਵਾਂ ਦੀ ਗੱਡੀ ਦੇ ਡਰਾਈਵਰ ਖ਼ੁਦ ਆਪ ਈ ਬਣੀ ਬੈਠੇ ਆ –ਜਿਧਰ ਚਾਹੇ ਮੋੜ ਲੈਣ!

ਏਸੇ ਤਰ੍ਹਾਂ ਹਿੰਦੁਸਤਾਨ ਟਾਈਮਜ਼ (21 ਮਈ, 2009) The fragrance of forgiveness (ਖ਼ਿਮਾ ਕਰਨ ਦੀ ਸੁਗੰਧ) ਵਿੱਚ ਦੇ ਕਾਲਮ 'ਚ ਮੁਆਫ਼ੀ ਦੇਣ/ਲੈਣ ਬਾਰੇ – ਜਨਰਲ ਨਜ਼ਰੀਏ ਪਾਰੋਂ – ਦਾਨਸ਼ਮੰਦ ਬੀਬੀ ਸਪਨਾ ਸ਼ਰਮਾ ਲਿਖਦੀ ਆ (ਗਾਂਧੀ ਦੇ ਹਵਾਲੇ ਨਾਲ):

...' "Forgiveness is the weapon of the strong. It is not the weapon of the weak",' said Mahatma Gandhi. Perhaps what he meant was that forgiveness is true only when it arises from a position of strength.

Forgiveness that arises out of fear or cowardice is meaningless. It is only a rationalisation for the surrender of the weak before injustice. It helps neither the forgiver nor the forgiven and is indeed, worse than revenge.'...

(' "ਖਿਮਾਂ, ਹਥਿਆਰ ਏ ਸ਼ਕਤੀਵਾਨ ਦਾ। ਇਹ ਕਮਜ਼ੋਰ ਦਾ ਸੰਦ ਨਹੀਂ," ਮਹਾਤਮਾ ਗਾਂਧੀ ਨੇ ਕਿਹਾ। ਸ਼ਾਇਦ ਉਹਦਾ ਏਸ ਤੋਂ ਮਤਲਬ ਸੀ ਕਿ ਖਿਮਾਂ (ਮੁਆਫ਼ੀ) ਸਿਰਫ਼ ਉਦੋਂ ਈ ਦਰੁਸਤ ਹੁੰਦੀ ਆ ਜਦੋਂ ਇਹ ਸ਼ਕਤੀ 'strength' ਵਾਲੀ ਪੋਜ਼ੀਸ਼ਨ 'ਚੋਂ ਉਗਮੇ (ਦਿੱਤੀ ਜਾਵੇ)!

ਭੈ ਅਤੇ ਬੁਜ਼ਦਿਲੀ ਵਾਲੀ ਸਥਿਤੀ 'ਚੋਂ ਪੈਦਾ ਹੋਈ ਖਿਮਾਂ ਬੇਅਰਥ ਹੁੰਦੀ ਆ! ਇਹ ਸਿਰਫ਼ ਕਮਜ਼ੋਰ [ਜਾਤੀ, ਵਿਅਕਤੀ] ਵੱਲੋਂ ਬੇਇਨਸਾਫ਼ੀ ਅੱਗੇ ਅਧੀਨਗੀ ਕਰਨ ਦੇ ਦਿਲਾਸੇ (ਮਾਨਸਿਕ-ਸਮਝੌਤੀ) ਵਾਂਙ ਈ ਹੁੰਦੈ। ਏਸ ਨਾਲ ਇਹ ਨਾ ਤਾਂ ਖਿਮਾਂ ਕਰਨ ਵਾਲੇ ਦੀ ਮੱਦਦ ਕਰਦੀ ਆ ਤੇ ਨਾ ਈ ਖਿਮਾਂ ਕੀਤੇ ਜਾਣ ਵਾਲੇ ਦੀ; ਏਸ ਕਰ ਕੇ, ਇਹ ਧੱਕੜ/ਜ਼ਾਲਿਮ ਤੋਂ ਬਦਲਾ ਲੈਣ ਨਾਲੋਂ ਵੀ ਭੈੜੀ [ਘਟੀਆ] ਹੁੰਦੀ ਆ...)।'

*ਟਿੱਪਣੀ :* ਸਿਰੋਂ ਸੱਖਣੇ ਸਿੱਖੋ! ਹੁਣ ਤੁਸੀਂ 'strong' ਨਹੀਂ 'weak' ਓਂ ... ਭੈਭੀਤ ਅਤੇ ਬੁਜ਼ਦਿਲ ਵੀ! ਏਸ ਹਾਲਤ 'ਚ ਖਿਮਾਂ ਲੈਣੀ ਦੇਣੀ, ਜਿਵੇਂ ਤੁਸੀਂ ਮੰਗ ਰਹੇ ਓਂ – ਮਹਾਤਮਾ ਗਾਂਧੀ (ਹਿੰਦੁਸਤਾਨ ਦੇ ਬਾਪੂ) ਅਨੁਸਾਰ – ਇਹ ਬੇਇਨਸਾਫ਼ੀ ਅੱਗੇ ਅਧੀਨਗੀ ਅਤੇ ਬਦਲਾ ਲੈਣ ਤੋਂ ਵੀ ਘਟੀਆ ਹੋਵੇ ਗੀ!

ਗੁਰੂ ਪਾਤਸ਼ਾਹਾਂ ਅਤੇ ਗੁਰਬਾਣੀ ਨੂੰ ਧੁਰ ਅੰਦਰੋਂ ਨਾ ਮੰਨਣ ਵਾਲੇ ਖ਼ਾਨਾਪੂਰੀ ਸਿੱਖੋ! ਕੱਟੜ ਹਿੰਦੂ ਗਾਂਧੀ ਦੀ ਉਪਰੋਕਤ ਕਹੀ [ਨਸੀਅਤ] ਬਾਰੇ ਈ ਗ਼ੌਰ ਕਰ ਲਵੋ!

ਸਿਰੋਂ ਸੱਖਣੇ ਸਿੱਖੋ! ਚੇਤੇ ਰਹਵੇ: ਬਿੱਲੀਆਂ ਵਾਂਙੂ ਰੁਦਨ ਕਰਦੇ ਰਹਿਣਾ ਕਿਸੇ

ਮਸਲੇ ਨੂੰ ਹੱਲ ਨਹੀਂ ਕਰਿਆ ਕਰਦਾ; ਪਹਿਲਾਂ ਆਪਸੀ ਝੋਟਾ-ਭੇੜ ਛੱਡੋ; ਸੰਗਠਿਤ ਹੋਵੋ; ਪੰਥ ਬਣੋ (ਗੁਰੂ ਦਸਮੇਸ਼ ਪਾਤਸ਼ਾਹ ਵਾਲਾ), ''84 ਨੂੰ ਭੁੱਲ ਜਾਓ' ਵਾਲਾ ਮੁੱਦਾ ਆਪੇ ਲੀਹ ਸਿਰ ਆ ਜਾਵੇ ਗਾ; ਜੇ ਐਨੀ ਕੁ ਵੀ ਅਕਲ, ਜਜ਼ਬਾ, ਤਿਆਗ ਅਤੇ ਗੁਰੂ ਆਸ਼ੇ ਲਈ ਸਤਿਕਾਰ ਹੈਣੀ ਨਾ, ਫੇਰ ਏਸ ਇਸ਼ੂ ਨੂੰ ਆਪਣੀ ਕੁਦਰਤੀ ਤੋਰ ਤੁਰਦੇ ਰਹਿਣ ਦਿਓ, ਅਤੇ ਜਦੋਂ ਕਦੀ ਸੱਚੇ-ਸੁੱਚੇ ਅਤੇ ਸੂਰਮੇ ਰਹਿਬਰ ਸਿੱਖ ਕੌਮ 'ਚ ਪੈਦਾ ਹੋ ਗਏ ਨਾ, '84 ਨੂੰ ਭੁੱਲ ਜਾਓ' ਦਾ ਨਿਰਨਾ ਵੀ ਹੋ ਜਾਊ!

ਚੇਤੇ ਰਹਵੇ : ਜੇਸ ਅੰਗ੍ਰੇਜ਼ ਦੀ ਆਪਣੀ ਸਲਤਨਤ 'ਚ ਕਦੇ ਸੂਰਜ ਛਿਪਦਾ ਨਹੀਂ ਸੀ ਨਾ ਹੁੰਦਾ ਉਹਨਾਂ ਕਦੀ ਰੋਮਨ ਸਲਤਨਤ ਦੀ ਛੇ ਕੁ ਸਦੀਆਂ ਗ਼ੁਲਾਮੀ ਵੀ ਭੋਗੀ ਸੀ! ਵਕਤ ਬਦਲਿਆਂ ਤੋਂ, ਕੁਦਰਤ ਦੇ ਨਿਜ਼ਾਮ 'ਚ, ਏਦਾਂ ਹੇਠਲੀ ਉੱਤੇ ਹੁੰਦੀ ਈ ਰਹਿੰਦੀ ਹੁੰਦੀ ਆ; ਏਦਾਂ ਸਮੇਂ ਸਮੇਂ ਸਮਰਥ ਦੇ ਵਰਤਾਰੇ ਲਈ ਰਾਹ ਖੁੱਲ੍ਹਾ ਈ ਰਹਿਣ ਦਿਓ, ਜੇ '84 ਵਾਲਾ ਮੁੱਦਾ, ਸਾਵੇਂ ਇਨਸਾਫ਼ ਨਾਲ, ਹੁਣ ਹੱਲ ਨਹੀਂ ਕਰ ਕਰਵਾ ਸਕਦੇ ਤਾਂ!

ਬਾਬਰੀ ਮਸਜਦ ਢਵਾਉਣ 'ਚ ਮੋਹਰੀ ਰੋਲ ਨਿਭਾਉਣ ਵਾਲਾ ਲਾਲ ਕ੍ਰਿਸ਼ਨ ਅਡਵਾਨੀ ਵੀ ਆਪਣੀ ਸਵੈ-ਜੀਵਨੀ (ਸੰਨ 2008) ਵਿੱਚ ਫ਼ਖ਼ਰ ਨਾਲ (ਪਛਤਾਵੇ ਨਾਲ ਨਹੀਂ) ਲਿਖ ਰਿਹੈ :

> .... 'As far as our party was concerned we had consistently oppossed the Anadpur Sahib Resolution....
>
> ...an accord signed in 1986 between Prime Minister Rajiv Gandhi and Harchand Singh Longowal, the then President of the Akali Dal. Longowal, a widely respected moderate leader, was assassinated by militants a few months later. The BJP welcomed some aspects of the accord. However, we opposed legitimacy being given to the separatist Anandpur Sahib Resolution and to the proposal for an all-India Gurdwara Act.'
>
> *(L.K, Advani, My Country My Life, 2008, p. 434-35)*

***ਪੰਜਾਬੀ ਸਾਰੰਸ਼ :*** ਸਾਡੀ ਪਾਰਟੀ ਲਗਾਤਾਰ ਅਨੰਦਪੁਰ ਸਾਹਿਬ ਮਤੇ ਦੀ ਵਰੋਧੀ ਰਹੀ ਸੀ...ਸੰਨ 1986 'ਚ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਅਤੇ ਹਰਚੰਦ ਸਿੰਘ ਲੌਂਗੋਵਾਲ 'ਚ ਸਮਝੌਤਾ ਹੋਇਆ ਸੀ। ਕੁੱਛ ਮਹੀਨੇ ਮਗਰੋਂ ਅਕਾਲੀ ਦਲ ਦੇ ਨਰਮ ਖ਼ਯਾਲੀ ਲੌਂਗੋਵਾਲ ਨੂੰ ਜੁਝਾਰੂਆਂ ਨੇ ਮਾਰ ਦਿੱਤਾ। ਬੀ.ਜੇ.ਪੀ. ਨੇ ਏਸ ਮਤੇ ਦੇ ਕੁੱਛ ਪੱਖਾਂ ਦੀ ਪ੍ਰਸੰਸਾ ਕੀਤੀ ਸੀ ਪਰ ਅਨੰਦਪੁਰ ਸਾਹਿਬ ਮਤੇ ਦੇ ਵੱਖਵਾਦੀ ਅੰਸ ਅਤੇ ਪ੍ਰਸਤਾਵਤ ਸਰਬ-ਭਾਰਤੀ ਗੁਰਦੁਆਰਾ ਐਕਟ ਦੀ ਵਿਰੋਧੀ ਸੀ।

***ਟਿੱਪਣੀ :*** ਕੀ ਇਹ ਸਿੱਖਾਂ ਦੇ ਵਰੋਧ 'ਚ ਅਤੇ ਹਿੰਦੂਤਵੀ ਵਿਚਾਰਧਾਰਾ ਦੇ ਹੱਕ 'ਚ ਨਹੀਂ ਭੁਗਤਦਾ ਪਿਆ ?

ਉਹ (L.K. Advani) ਤੇ ਉਹਦੀ ਹਿੰਦੂਤਵੀ ਜੁੰਡਲੀ ਹਿੱਕ ਠੋਕ ਕੇ ਬਿਆਨ-ਦਰ-ਬਿਆਨ ਵੀ ਦਿੰਦੀ ਆ ਰਹੀ ਆ: ਹਿੰਦੁਸਤਾਨ 'ਚ ਨਿਰੋਲ ਹਿੰਦੂਤਵ ਦਾ ਝੰਡਾ ਝੁਲਾਉਣ ਲਈ! ਸਿੱਖੋ! ਐਸੀ ਖ਼ਸਲਤ ਵਾਲੇ ਮੁਤੱਸਬੀ ਬੰਦਿਆਂ ਵੱਲੋਂ '84 ਬਾਰੇ ਢਿੱਡੋਂ ਮੁਆਫ਼ੀ ਵਾਲਾ 'ਊਠ ਦਾ ਬੁੱਲ੍ਹ' ਨਹੀਂ ਜੇ ਡਿੱਗਣਾ; ਜਿਹੜੀ ਪਾਰਟੀ ਵਰੁਣ ਗਾਂਧੀ ਅਤੇ ਮੇਨਕਾ ਗਾਂਧੀ ਨੂੰ ਹਿੰਦੂਤਵ ਦੇ ਏਜੰਡੇ ਉੱਤੇ ਪਾਰਲੀਮਾਨੀ ਚੋਣ (2008)

ਜਿਤਾਉਂਦੀ ਹੋਵੇ ਓਸ ਤੋਂ ਮੁਆਫ਼ੀ ਦੀ ਆਸ – ਕਿਆ ਮੂਰਖਤਾ ਹੋ ਰਹੀ ਆ! ਭਾਈ ਗੁਰਦਾਸ ਨੂੰ ਗਲਤ ਸਿੱਧ ਕਰਨ ਦੀ, ਆਪਣੀ ਉਜੱਡਾਂ ਵਾਲੀ, ਸੋਚ ਦਾ ਲੜ ਛੱਡੋ: ਸਪੇ ਦੁਧ ਪਿਆਲੀਏ ਵਿਸ ਮੁਖੋਂ ਸੁਟੇ...

## –ਵਰੁਣ ਗਾਂਧੀ ਦੇ ਹੋਸ਼ ਟਿਕਾਣੇ ਵੀ ਹਨ? ਸਿੱਖਾਂ ਵਿਰੁੱਧ ਜ਼ਹਿਰ ਕਿਉਂ ਉਗਲ ਰਿਹਾ ਹੈ?

ਦੁਖਦਾਈ ਗੱਲ ਇਹ ਹੈ ਕਿ ਸਿੱਖ ਮਾਂ ਦਾ ਇਹ ਪੁੱਤਰ, ਮੁਸਲਮਾਨਾਂ ਤੋਂ ਇਲਾਵਾ, ਸਿੱਖਾਂ ਵਿਰੁੱਧ ਵੀ ਬੜੀ ਘਟੀਆ ਸ਼ਬਦਾਵਲੀ ਵਰਤ ਰਿਹਾ ਹੈ: ਜ਼ਰਾ ਨਮੂਨਾ ਵੇਖੋ:



"ਮੈਂ ਖੜਾ ਹੂੰ ਹਿੰਦੂਉਂ ਕੇ ਲੀਏ। ਮੁਝੇ ਮੁਸਲਮਾਨ ਵੋਟ ਨਹੀਂ ਚਾਹੀਏ। ਮੇਰੇ ਕੋ ਏਕ ਭੀ ਨਹੀਂ ਚਾਹੀਏ...ਨਾ ਖ਼ਾਲਿਸਤਾਨ ਸੇ, ਨਾ ਪਾਕਿਸਤਾਨ ਸੇ। ...ਏਕ ਤੋ ਪਾਗਲ ਸਰਦਾਰ (ਪੀਲੀਭੀਤ ਤੋਂ) ਲੜ ਰਹਾ ਹੈ ਜਿਸ ਕੇ ਹਰ ਸਮੇਂ ਬਾਰਾਂ ਵਜੇ ਹੂਏ ਹੈਂ ਔਰ ਵੋਹ ਏਕ ਮੁਸਲਮਾਨ ਦਾ ਏਜੰਟ ਬਨ ਕੇ ਲੜ ਰਹਾ ਹੈ। ਜੋ ਹਿੰਦੂ ਉਸ ਕੋ ਲੜਾ ਹੈਂ, ਵ੍ਹੋ ਹਿੰਦੂਉਂ ਕੇ ਸਬ ਸੇ ਬੜੇ ਗ਼ਦਾਰ ਹੈਂ। ਉਨ ਕੋ ਸਜ਼ਾਏ ਮੌਤ ਹੋਨੀ ਚਾਹਏ ਇਸ ਕੇ ਬਾਅਦ...।"

ਇਹ ਸਾਰੇ ਸ਼ਬਦ, ਭਰੇ ਜਲਸੇ ਵਿਚ ਕਹੇ ਗਏ ਤੇ ਉਸ ਦੀ ਸੀਡੀ ਵੀ ਬਾਜ਼ਾਰ ਵਿਚ ਮਿਲ ਰਹੀ ਹੈ।

*(ਰੋਜ਼ਾਨਾ ਸਪੋਕਸਮੈਨ, 23 ਮਾਰਚ, 2009)*

*ਨੋਟ:* ਚੇਤੇ ਰਹਵੇ: ਸਾਰੇ ਈ ਨਿੱਕੇ-ਵੱਡੇ ਹਿੰਦੂਤਵੀ – ਲੀਡਰ+ਵਰਕਰ – ਹਿੰਦੁਸਤਾਨ ਨੂੰ ਨਿਰੋਲ ਹਿੰਦੂ ਦੇਸ਼ ਬਨਾਉਣ ਲਈ, ਦਿਨ-ਰਾਤ, ਜੁੱਟੇ ਪਏ ਆ! ਇਹ ਵੀ ਚੇਤੇ ਰੱਖਣ ਵਾਲਾ ਤੱਥ ਏ: ਅੰਗ੍ਰੇਜ਼ ਦੇ ਚਲੇ ਜਾਣ ਤੱਕ, ਪਿਛਲੇ ਕੋਈ ਇੱਕ ਹਜ਼ਾਰ ਸਾਲ, ਹਿੰਦੂਤਵ ਨੇ ਕਦੀ ਕੰਨ ਤੱਕ ਨਹੀਂ ਸੀ ਹਿਲਾਇਆ ... ਤੇ ਹੁਣ ਹਿਸਾਰੀ ਬਲਦ ਵਾਂਙ ਪੂਛ ਚੁੱਕੀ ਫਿਰਦੇ ਨੇ, ਦਿਨ-ਰਾਤ! ਐਸੀ ਹਾਲਤ 'ਚ ਹਿੰਦੁਸਤਾਨ ਬਾਰੇ ਉਹਨਾਂ ਦੀ ਸੋਚ ਬਹੁ-ਕੌਮੀ (mosaic) ਵਾਲੀ ਹੋ ਈ ਨਹੀਂ ਸਕਦੀ – ਕਿਉਂ ਖ਼ੁਦ ਨਾਲ ਧੋਖਾ ਕਰੀ ਜਾਨੇਂ ਓਂ! ਲਿਹਾਜ਼ਾ, ਉਹ ਤਾਂ 'ਭੁੱਲ ਜਾਓ '84 ਨੂੰ' ਵਾਲਾ ਗੱਟਾ ਤੁਹਾਡੇ (ਸਿੱਖਾਂ) ਦੇ ਮੂੰਹਾਂ 'ਚ ਦੇ ਕੇ, ਨਿਆਣਾ ਵਿਰਚਾਉਣ ਵਾਂਙ, ਤੁਹਾਨੂੰ ਰੋਂਦਿਆਂ ਨੂੰ ਚੁੱਪ ਕਰਾਉਣ ਦੀ ਖੇਡ ਈ ਖੇਡ ਰਹੇ ਆ; ਹਿੰਦੂਤਵੀਆਂ ਨੂੰ ਪੂਰਾ ਪਤੈ: ਸਿੱਖਾਂ ਦੇ ਬਹੁਤੇ ਲੀਡਰ ਗੱਟਾ-ਚੂਸ ਬਿਰਤੀ ਦੇ ਈ ਮਰੀਜ਼ ਆ!

ਜੰਗਿ-ਆਜ਼ਾਦੀ ਦੌਰਾਨ ਇੱਕ ਵੇਲਾ ਐਸਾ ਆਇਆ ਜਦੋਂ ਹਿੰਦੁਸਤਾਨ ਦੀ ਮੂਹਰਲੀ ਕਤਾਰ ਦੀ ਲੀਡਰਸ਼ਿਪ – ਕਾਂਗਰਸ – ਨੂੰ ਚਾਨਣ ਹੋ ਗਿਆ ਸੀ: ਹੁਣ ਅੰਗ੍ਰੇਜ਼ ਛੇਤੀ ਜਾਣ ਈ ਵਾਲਾ ਏ – ਭਾਵੇਂ ਇਹਦਾ ਠੀਕ ਵਕਤ ਅਜੇ ਧੁੰਦਲਾ ਈ ਸੀ, ਕਿਸੇ ਹੱਦ ਤੱਕ; ਓਦੋਂ ਕੁ ਕਈ ਚੁਸਤ ਲੀਡਰ ਜੇਲ੍ਹ-ਯਾਤਰਾ ਲਈ ਉਤਾਵਲੇ ਹੋ ਤੁਰੇ ਸਨ: ਆਪਣੇ ਨੰਬਰ ਬਣਾਉਣ ਹਿੱਤ, ਤਾਂ ਜੋ ਆਜ਼ਾਦੀ ਮਗਰੋਂ ਸੱਤਾ ਦੀਆਂ ਕੁਰਸੀਆਂ ਉੱਤੇ ਹੱਕ ਜਮਾਏ ਜਾ ਸਕਣ; ਏਸੇ ਤਰ੍ਹਾਂ ਜੈਤੋ ਵਾਲੇ ਮੋਰਚੇ ਵੇਲੇ ਮੋਤੀ ਲਾਲ ਨਹਿਰੂ ਵੱਲੋਂ,

ਆਪਣੇ ਅੰਗ੍ਰੇਜ਼ਾਂ ਨਾਲ ਰਸੂਖ਼ ਸਦਕਾ, ਛਡਵਾਏ ਜਾਣ ਵਾਲਾ ਉਹਦਾ ਲਾਡਲਾ ਫ਼ਰਜ਼ੰਦ ਜਵਾਹਰ ਲਾਲ ਨਹਿਰੂ ਵੀ ਜੇਲ੍ਹ ਦਾ ਗੇੜਾ ਲਾਉਣ ਜਾਂਦਾ ਰਿਹਾ ਸੀ; ਤੇ ਉਥੋਂ ਦੀ ਏ (A) ਕਲਾਸ ਸਹੂਲਤ ਅਤੇ ਨਿਰਵਿਘਨ ਵਾਤਾਵਰਨ ਪਾਰੋਂ ਕਈ ਲਿਖਤਾਂ (ਕਿਤਾਬਾਂ), ਚਿੱਠੀਆਂ ਦੀ ਰਚਨਾ ਹੁੰਦੀ ਰਹੀ (ਯਾਦ ਰਹਵੇ : ਬਹੁਤੇ ਸਿੱਖ ਜਮ੍ਹਾਂ ਹੋਰ ਜੁਝਾਰੂ ਜੰਗਿ-ਆਜ਼ਾਦੀ ਦੇ ਕੈਦੀਆਂ ਨੂੰ ਕਲਮ ਕਾਗ਼ਿਜ਼ ਰੱਖਣਾ ਸਖ਼ਤੀ ਨਾਲ ਮਨ੍ਹਾ ਸੀ); ਏ (A) ਕਲਾਸ ਦੇ ਅਮੀਰਜ਼ਾਦਾ ਰਈਸ ਜਵਾਹਰ ਲਾਲ ਨਹਿਰੂ ਦੀ ਸਵੈ-ਜੀਵਨੀ 'ਚੋਂ ਉਹਦੀ ਕੁਰਬਾਨੀ ਦੇ ਚੰਦ ਇੱਕ ਨਮੂਨੇ ਅਗਲੇ ਚੰਦ ਵਰਕਿਆਂ 'ਚ ਹਾਜ਼ਿਰ ਨੇ।

# ਜੰਗਿ-ਆਜ਼ਾਦੀ ... ਮੋਤੀਲਾਲ ਨਹਿਰੂ... ਜਵਾਹਰਲਾਲ ਨਹਿਰੂ

(ੳ) "In 1920 I was totally ignorant of labour conditions in factories or fields, and my political outlook was entirely bourgeois. I knew, of course, that there was terrible poverty and misery, and I felt that the first aim of a politically free India must be to tackle this problem of poverty. But political freedom, with the inevitable dominance of the middle class, seemed to me the obvious next step."

*(Jawaharlal Nehru, An Autobiography, p. 49, 9th Impression, 1995)*

**ਪੰਜਾਬੀ ਤਰਜਮਾ :**

...1920 [ਸੰਨ] ਵਿੱਚ ਮੈਂ ਕਾਰਖ਼ਾਨਿਆਂ ਅਤੇ ਖੇਤਾਂ 'ਚ ਮਜ਼ਦੂਰਾਂ ਦੀ ਹਾਲਤ ਤੋਂ ਪੂਰੀ ਤਰ੍ਹਾਂ ਅਨਜਾਣ ਸਾਂ ਅਤੇ ਮੇਰਾ ਸਿਆਸੀ ਨਜ਼ਰੀਆ ਪੂਰੀ ਤਰ੍ਹਾਂ ਮੱਧ-ਵਰਗੀ ਵਪਾਰੀ ਵਾਲਾ ਸੀ। ਵੈਸੇ ਮੈਨੂੰ [ਲੋਕਾਂ ਦੀ] ਅੱਤ ਦੀ ਗ਼ਰੀਬੀ ਅਤੇ ਤੰਗ-ਹਾਲੀ ਬਾਰੇ ਪਤਾ ਸੀ, ਅਤੇ ਮੈਂ ਮਹਿਸੂਸਦਾ ਸਾਂ ਕਿ ਸਿਆਸੀ ਤੌਰ 'ਤੇ ਸੁਤੰਤਰ ਹਿੰਦੁਸਤਾਨ ਦਾ ਪਹਿਲਾ ਨਿਸ਼ਾਨਾ ਗ਼ੁਰਬਤ ਨਾਲ ਸਿੱਜਣ ਦਾ ਜ਼ਰੂਰ ਹੋਵੇ। ਪਰ ਸਿਆਸੀ ਸੁਤੰਤਰਤਾ ਪ੍ਰਾਪਤੀ ਲਈ ਮੱਧ-ਵਰਗ ਦੀ ਪ੍ਰਬਲਤਾ/ਪ੍ਰਮੁੱਖਤਾ, ਮੈਨੂੰ ਅਗਲਾ ਅਵੱਸ਼ਕ ਕਦਮ ਜਾਪਿਆ [ਯਾਨੀ ਕਿ ਮਧ-ਵਰਗ ਦੀ ਸਰਦਾਰੀ ਬਿਨਾਂ ਸੁਤੰਤਰਤਾ ਸੰਭਵ ਨਹੀਂ]...

***ਟਿੱਪਣੀ :*** ਸੋਲਾਂ ਕੁ ਸਾਲ ਬਤੌਰ ਪ੍ਰਧਾਨ ਮੰਤਰੀ ਜਵਾਹਰ ਲਾਲ ਨਹਿਰੂ ਨੇ ਆਜ਼ਾਦ ਹਿੰਦੋਸਤਾਨ 'ਚੋਂ, ਕਿੰਨੀ ਕੁ ਗ਼ਰੀਬੀ ਦੂਰ ਕੀਤੀ ਸੀ – ਇਹ ਜੱਗ ਜ਼ਾਹਿਰ ਏ!

(ਅ) "My father had known Sir Harcourt Butler, who was then Governor of the United Provinces, fairly well, and he wrote to him a friendly letter saying that he was sure that he (Sir Harcourt) could not have issued such a stupid order; it must be some bright person in Simla who was responsible for it. Sir Harcourt replied that the order was quite a harmless one and Jawaharlal could easily have complied with it without any

injury to his dignity. Father, in reply, disagreed with this and added that, although there was no intention of deliberately breaking the order, if my mother's or wife's health demanded it, I would certainly return to Mussoorie, order or no order. As it happened, my mother's condition took a turn for the worse, and both father and I immediately started for Mussoorie. Just before starting, we received a telegram rescinding the order."

*(Jawaharlal Nehru, An Autobiography, p. 50, 9th Impression, 1995)*

**ਪੰਜਾਬੀ ਤਰਜਮਾ :**

ਮੇਰਾ ਪਿਉ [ਮੋਤੀ ਲਾਲ ਨਹਿਰੂ] ਸਰ ਹਰਕੋਰਟ ਬਟਲਰ (Sir Harcourt Butler) ਨੂੰ ਚੰਗੀ ਤਰ੍ਹਾਂ ਜਾਣਦਾ ਸੀ ਜਿਹੜਾ ਓਦੋਂ ਸੰਯੁਕਤ ਸੂਬਿਆਂ [ਯੂ. ਪੀ., ਬਿਹਾਰ] ਦਾ ਗਵਰਨਰ ਸੀ ਅਤੇ ਉਹਨੇ [ਮੋਤੀ ਲਾਲ ਨਹਿਰੂ] ਨੇ ਉਹਨੂੰ [ਗਵਰਨਰ] ਇੱਕ ਦੋਸਤਾਨਾ ਚਿੱਠੀ ਰਾਹੀਂ ਕਿਹਾ ਕਿ ਉਹਨੂੰ [ਮੋਤੀ ਲਾਲ ਨਹਿਰੂ] ਨੂੰ ਪੂਰਾ ਯਕੀਨ ਸੀ ਕਿ ਉਹਨੇ [Sir Harcourt Butler] ਐਦਾਂ ਦਾ ਮੂਰਖਤਾ ਵਾਲਾ ਹੁਕਮ ਸਾਦਰ ਨਹੀਂ ਕੀਤਾ ਹੋ ਸਕਦਾ; ਇਹਦਾ [ਹੁਕਮ ਦਾ] ਜ਼ੁੰਮੇਵਾਰ ਸ਼ਿਮਲੇ 'ਚ ਬੈਠਾ ਕੋਈ ਰੌਸ਼ਨ ਦਮਾਗ਼ [ਕਟਾਖਸ਼] ਈ ਹੋ ਸਕਦੈ। ਸਰ ਹਰਕੋਰਟ ਨੇ ਜਵਾਬ ਦਿੱਤਾ ਕਿ ਹੁਕਮ ਬਿਲਕੁਲ ਨੁਕਸਾਨਦੇਹ ਨਹੀਂ ਸੀ ਅਤੇ ਜਵਾਹਰ ਲਾਲ ਆਪਣੀ ਸ਼ਾਨ ਦੀ ਕਿਸੇ ਹੱਤਕ ਤੋਂ ਬੇਨਿਆਜ਼/ਅਭਿੱਜ [ਯਾਨੀ ਆਦਰ ਸਹਿਤ] ਬੜੇ ਸੌਖ ਨਾਲ ਇਹਦੀ ਪਾਲਣਾ ਕਰ ਸਕਦਾ ਸੀ [ਯਾਨਿ ਕਿ ਓਸ ਹੁਕਮ ਦੀ ਪਾਲਣਾ ਨਾਲ ਜਵਾਹਰ ਲਾਲ ਦੀ ਕੋਈ ਹੱਤਕ ਨਹੀਂ ਸੀ ਹੋਣ ਲੱਗੀ]। ਮੇਰਾ ਪਿਉ, ਵਾਪਸੀ ਜਵਾਬ ਵਿੱਚ, ਏਸ ਨਾਲ ਸਹਿਮਤ ਨਾ ਹੋਇਆ ਅਤੇ ਹੋਰ ਆਖਿਆ ਕਿ, ਭਾਵੇਂ ਕਿ ਏਸ ਹੁਕਮ ਦੀ ਉਲੰਘਣਾ [ਜਵਾਹਰ ਲਾਲ ਵੱਲੋਂ] ਕਰਨ ਦਾ ਕੋਈ ਇਰਾਦਾ ਨਹੀਂ ਸੀ, ਪਰ ਜੇ ਮੇਰੀ ਮਾਂ [ਜਵਾਹਰ ਲਾਲ ਦੀ] ਜਾਂ ਸਵਾਣੀ [ਜਵਾਹਰ ਲਾਲ] ਦੀ ਸਿਹਤਯਾਬੀ ਲਈ ਜ਼ਰੂਰੀ ਹੋਇਆ ਤਾਂ ਮੈਂ [ਜਵਾਹਰ ਲਾਲ] ਯਕੀਕਨ ਮਸੂਰੀ ਵਾਪਿਸ ਜਾਵਾਂ ਗਾ, ਕੋਈ ਹੁਕਮ [ਸਰਕਾਰ ਵੱਲੋਂ] ਹੈ ਜਾਂ ਨਹੀਂ [ਜਵਾਹਰ ਲਾਲ ਦੇ ਮਸੂਰੀ 'ਚ ਦਾਖ਼ਲੇ ਉੱਤੇ ਰੋਕ ਸੰਬੰਧੀ]। ਪਰ ਹਾਲਾਤ ਇਉਂ ਬਣੇ, ਮੇਰੀ ਮਾਂ [ਜਵਾਹਰ ਲਾਲ ਦੀ] ਦੀ ਹਾਲਤ ਹੋਰ ਵਿਗੜ ਗਈ, ਮੈਂ ਅਤੇ ਪਿਉ [ਮੋਤੀ ਲਾਲ ਨਹਿਰੂ] ਝਟਾਪਟ ਮਸੂਰੀ ਵੱਲ ਤੁਰ ਪਏ। ਤੁਰਨ ਸਮੇਂ ਤੋਂ ਥੋੜ੍ਹਾ ਕੁ ਪਹਿਲੋਂ, ਸਾਨੂੰ ਤਾਰ ਮਿਲੀ [ਗਵਰਨਰ ਵੱਲੋਂ] ਜੇਸ ਵਿੱਚ ਪਿਛਲਾ ਹੁਕਮ [ਭਈ ਜਵਾਹਰ ਲਾਲ ਮਸੂਰੀ 'ਚੋਂ ਨਿਕਲ ਜਾਵੇ] ਵਾਪਿਸ ਲੈ ਲਿਆ ਗਿਆ।

***ਟਿੱਪਣੀ :*** ਜਵਾਹਰ ਲਾਲ ਨਹਿਰੂ ਆਪਣੀ ਬੀਮਾਰ ਮਾਂ ਦੀ ਸਿਹਤਯਾਬੀ ਲਈ ਉਹਨੂੰ ਮਸੂਰੀ ਲੈ ਗਿਆ ਸੀ ... ਨਾਲ ਉਹਦੀ ਸਵਾਣੀ ਵੀ ਸੀ; ਅੰਗ੍ਰੇਜ਼ ਸਰਕਾਰ ਵੱਲੋਂ ਉਹਨੂੰ ਮਸੂਰੀ ਛੱਡ ਦੇਣ ਦਾ ਹੁਕਮ ਦਿੱਤਾ ਗਿਆ ਸੀ। ਉੱਪਰਲਾ (ਅ) ਏਸ ਬਾਰੇ ਸਪੱਸ਼ਟ ਕਰਦੈ : ਕਿਵੇਂ ਮੋਤੀ ਲਾਲ ਨਹਿਰੂ ਅੰਗ੍ਰੇਜ਼ ਹਾਕਮਾਂ ਨਾਲ ਘਿਉ-ਖਿਚੜੀ ਸੀ ਅਤੇ ਆਪਣੇ ਲਾਡਲੇ [ਜਵਾਹਰ ਲਾਲ] ਬਾਰੇ ਸਣੇ ਹੋਰ ਪਰਿਵਾਰ ਕਿੰਨੀ ਫ਼ਿਕਰਮੰਦੀ

ਜ਼ਾਹਿਰ ਕਰਦੇ! ਕੀ ਮੋਤੀ ਲਾਲ ਨਹਿਰੂ ਜਾਂ ਕਾਂਗਰਸ ਦੀ ਉਤਲੀ ਲੀਡਰਸ਼ਿਪ ਨੇ ਸਿੱਖਾਂ ਦੀਆਂ ਔਕੜਾਂ ਬਾਰੇ ਕਦੀ ਏਦਾਂ ਦੀ ਪਹੁੰਚ ਅਪਣਾਈ ਸੀ – ਇਹ ਖੋਜ ਦੀ ਮੰਗ ਕਰਦੇ ?

(ੲ) "Right through our trial there had been any number of remarkable incidents which gave us some insight into the realities of Indian State administration, or rather the British administration of an Indian State. The whole procedure was farcical. Because of this I suppose no newspaperman or outsider was allowed in court. The police did what they pleased, and often ignored the judge or magistrate and actually disobeyed his directions. The poor magistrate meekly put up with this, but we saw no reason why we should do so. On several occasions I had to stand up and insist on the police behaving and obeying the magistrate. Sometimes there was an unseemly snatching of papers by the police, and the magistrate, being incapable of action or of introducing order in his own court, we had partly to do his job ! The poor magistrate was in an unhappy position. He was afraid of the police, and he seemed to be a little frightened of us, too, for our arrest had been noised in the press. If this was the state of affairs when more or less prominent politicians like us were concerned, what, I wonder, would be the fate of others less known ?"

*(Jawaharlal Nehru, An Autobiography, p. 113, 9th Impression, 1995)*

ਪੰਜਾਬੀ ਤਰਜਮਾ :

...ਸਾਡੀ ਸਮਾਇਤ [ਜੈਤੋ ਮੋਰਚੇ ਵੇਲੇ ਤਿੰਨ ਜਣੇ : ਜਵਾਹਰ ਲਾਲ, ਪ੍ਰੋ. ਏ. ਟੀ. ਗਿਡਵਾਨੀ ਸਿੰਧੀ ਅਤੇ ਕੇ. ਸੰਤਾਨਮ ਮਦਰਾਸੀ] ਦੌਰਾਨ ਕਈ ਅਨੋਖੇ ਵਾਕਿਆਤ ਵਾਪਰੇ ਜਿਨ੍ਹਾਂ ਨੇ ਸਾਨੂੰ ਹਿੰਦੁਸਤਾਨ ਦੇ ਪ੍ਰਬੰਧਕੀ ਨਿਜ਼ਾਮ ਦੇ ਅੰਦਰਵਾਰ ਝਾਤ ਪੁਆਈ, ਜਾਂ [ਸਮਝੋ] ਹਿੰਦੁਸਤਾਨ 'ਚ ਅੰਗ੍ਰੇਜ਼ੀ-ਪ੍ਰਬੰਧਕੀ ਬਾਰੇ। ਸਾਰੀ ਕਾਰਵਾਈ [ਅਦਾਲਤੀ] ਈ ਤਮਾਸ਼ਾ/ਸੂਾਂਗ ਸੀ। ਏਸੇ ਕਰ ਕੇ, ਮੈਂ ਸਮਝਦਾਂ ਕਿਸੇ ਅਖ਼ਬਾਰਨਵੀਸ ਜਾਂ ਬਾਹਰਲੇ ਬੰਦੇ ਨੂੰ ਅਦਾਲਤ 'ਚ ਨਹੀਂ ਸੀ ਆਉਣ ਦਿੱਤਾ ਜਾਂਦਾ। ਪੁਲੀਸ ਮਨਮਾਣੀ ਕਰਦੀ ਅਤੇ ਅਕਸਰ ਜੱਜ ਜਾਂ ਮੈਜਿਸਟ੍ਰੇਟ ਦੀ ਅਣਦੇਖੀ ਕਰਦੇ [ਪ੍ਰਵਾਹ ਨਾ ਕਰਦੇ], ਅਤੇ ਵਾਸਤਵਿਕ ਵਿੱਚ ਉਹਦੀਆਂ ਹਦਾਇਤਾਂ ਦੀ ਅਦੂਲੀ – ਉਲੰਘਣਾ – ਕਰਦੇ ਰਹਿੰਦੇ। ਵਿਚਾਰਾ ਮੈਜਿਸਟ੍ਰੇਟ [ਮੁਨਸਫ਼] ਦੱਬੂ ਬਣਿਆ ਏਸ ਨਾਲ ਦਿਨ-ਕਟੀ ਕਰੀ ਜਾਂਦਾ, ਪਰ ਸਾਨੂੰ ਕੋਈ ਤੁਕ ਨਾ ਜਾਪਦੀ ਏਦਾਂ [ਦਿਨ-ਕਟੀ] ਕਰਨ ਦੀ [ਯਾਨੀ ਦੱਬੂ ਬਣੇ ਰਹਿਣ ਦੀ]। ਮੈਨੂੰ ਕਈ ਵਾਰ ਖੜੇ ਹੋ ਕੇ ਅੜਣਾ ਪਿਆ ਭਈ ਪੁਲੀਸ ਆਪਣੇ

ਥਾਂ ਸਿਰ ਰਹਿ ਕੇ ਮੈਜਿਸਟ੍ਰੇਟ ਦੀ ਪਾਲਣਾ ਕਰੇ [ਹੁਕਮ, ਹਦਾਇਤਾਂ ਦੀ]। ਕਈ ਵਾਰ ਪੁਲੀਸ ਨੇ ਭੱਦੇ ਢੰਗ ਨਾਲ ਕਾਗ਼ਜ਼ ਝਪਟ ਲੈਣੇ [ਮੈਜਿਸਟ੍ਰੇਟ ਕੋਲੋਂ], ਅਤੇ ਮੈਜਿਸਟ੍ਰੇਟ, ਕੋਈ ਕਾਰਵਾਈ ਕਰਨ ਜਾਂ ਆਪਣੀ ਅਦਾਲਤ 'ਚ ਨਿਯਮਾਵਲੀ ਲਾਗੂ ਕਰਨ ਤੋਂ ਅਸਮਰਥ ਹੋਣ ਸਦਕਾ ਇਹ ਕੰਮ [ਅਦਾਲਤੀ ਅਨੁਸਾਸ਼ਨ ਦਾ], ਕਿਸੇ ਹੱਦ ਤੱਕ, ਅਸਾਂ ਕਰਨਾਂ। ਵਿਚਾਰੇ ਮੈਜਿਸਟ੍ਰੇਟ ਦੀ ਸਥਿਤੀ ਬੜੀ ਅਸੁਖਾਵੀਂ ਰਹਿੰਦੀ। ਉਹ ਪੁਲੀਸ ਤੋਂ ਡਰਦਾ ਸੀ ਅਤੇ ਉਹ ਕਿਸੇ ਹੱਦ ਤੱਕ ਸਾਥੋਂ ਵੀ ਭੈਭੀਤ ਸੀ ਕਿਉਂਕਿ ਸਾਡੀ ਗ੍ਰਿਫ਼ਤਾਰੀ ਦੀ ਸੂੰਧਕ ਅਖ਼ਬਾਰਾਂ 'ਚ ਛਪ ਗਈ ਸੀ। ਜੇ ਸਾਡੇ ਵਰਗੇ ਵੱਧ-ਘੱਟ ਪ੍ਰਸਿੱਧੀ ਵਾਲੇ [ਯਾਨੀ ਕਿ ਪ੍ਰਸਿੱਧੀ ਵਾਲੇ] ਸਿਆਸਤਦਾਨਾਂ ਦਾ ਇਹ ਹਸ਼ਰ ਸੀ, ਮੈਂ [ਜਵਾਹਰ ਲਾਲ ਨਹਿਰੂ] ਹੈਰਾਨ ਹਾਂ ਹੋਰ ਘੱਟ ਪ੍ਰਸਿੱਧ [ਸਾਧਾਰਨ] ਲੋਕਾਂ ਨਾਲ [ਅਦਾਲਤਾਂ 'ਚ] ਕੀ ਵਾਪਰਦੀ ਹੋਵੇ ਗੀ!

*ਟਿੱਪਣੀ :* ਜਵਾਹਰ ਲਾਲ ਨਹਿਰੂ, ਇੰਦਰਾ ਗਾਂਧੀ, ਰਾਜੀਵ ਗਾਂਧੀ ਦੇ ਰਾਜ-ਭਾਗ 'ਚ ਸਿੱਖਾਂ ਨਾਲ ਅਦਾਲਤਾਂ ਅਤੇ ਅਦਾਲਤਾਂ ਤੋਂ ਬਾਹਿਰ ਜੋ ਵਾਪਰੀ ਉਹ, ਨਾਭੇ ਵਾਲੇ ਉਤਲੇ ਹਵਾਲੇ ਨਾਲੋਂ, ਹਜ਼ਾਰਾਂ ਗੁਣਾਂ ਵੱਧ ਬੇਕਿਰਕੀ ਅਤੇ ਬੇਨਿਆਈਂ ਵਾਲੀ ਕਹੀ ਜਾ ਸਕਦੀ ਆ—ਅੰਗ੍ਰੇਜ਼ ਦੇ ਮੁਕਾਬਲੇ!

(ਸ) "My father knew something of Indian States, and so he was greatly upset at my unexpected arrest in Nabha. Only the fact of arrest was known; little else in the way of news could leak out. In his distress he even telegraphed to the Viceroy for news of me. Difficulties were put in the way of his visiting me in Nabha. but he was allowed at last to interview me in prison."

*(Jawaharlal Nehru, An Autobiography, p. 113, 9th Impression, 1995)*

ਪੰਜਾਬੀ ਤਰਜਮਾ :

ਮੇਰੇ ਪਿਉ [ਮੋਤੀ ਲਾਲ ਨਹਿਰੂ] ਨੂੰ ਹਿੰਦੁਸਤਾਨੀ ਰਿਆਸਤਾਂ ਬਾਰੇ ਕੁੱਛ ਪਤਾ ਸੀ ਅਤੇ ਏਦਾਂ ਉਹ ਨਾਭੇ 'ਚ ਮੇਰੀ ਅਣਕਿਆਸੀ *ਗ੍ਰਿਫ਼ਤਾਰੀ ਸਦਕਾ ਬੜਾ ਅਵਾਜ਼ਾਰ* ਸੀ। [ਉਹਨੂੰ] ਸਿਰਫ਼ [ਮੇਰੀ] ਗ੍ਰਿਫ਼ਤਾਰੀ ਬਾਬਤ ਈ ਪਤਾ ਸੀ [ਯਾਨੀ ਏਸ ਤੋਂ ਵੱਧ ਹੋਰ ਸੂਹ ਹੈਣੀ ਸੀ ਉਹਨੂੰ]। ਖ਼ਬਰ ਦੇ ਤੌਰ 'ਤੇ, ਹੋਰ ਕੁੱਛ ਬਾਹਰ [ਅਦਾਲਤ 'ਚੋਂ] ਨਹੀਂ ਸੀ ਜਾ ਸਕਦਾ। ਉਹਨੇ [ਮੋਤੀ ਲਾਲ] *ਆਪਣੀ ਏਸ ਬਿਪਤਾ/ਕਸ਼ਟ* 'ਚ ਮੇਰੀ ਖ਼ਬਰ-ਸਾਰ ਸੰਬੰਧੀ ਵਾਇਸਰਾਏ ਨੂੰ ਤਾਰ ਦਿੱਤੀ। ਨਾਭੇ ਵਿੱਚ ਮੈਨੂੰ ਮਿਲਣ ਸੰਬੰਧੀ ਉਹਦੇ [ਮੋਤੀ ਲਾਲ ਨਹਿਰੂ] ਰਾਹ 'ਚ ਰੁਕਾਵਟਾਂ ਪਾਈਆਂ ਗਈਆਂ, ਪਰ ਅਖ਼ੀਰ ਜੇਲ੍ਹ ਵਿੱਚ ਮੈਨੂੰ ਮਿਲਣ ਖ਼ਾਤਿਰ ਉਹਨੂੰ ਆਗਿਆ ਮਿਲ ਗਈ।

*ਟਿੱਪਣੀ :* ਆਪਣੇ 'ਜਵਾਹਰ' ਬਾਰੇ ਈ 'ਮੋਤੀ' ਅੰਦਰ ਹੇਜ ਜਾਗ ਸਕਦੈ ਨਾ! ਗੁਰੂ ਦੀ ਸਿੱਖਿਆ ਅਤੇ ਬਖ਼ਸ਼ਸ਼ਾਂ ਸਦਕਾ ਆਜ਼ਾਦੀ ਦੇ ਯੁੱਧ/ਸੰਘਰਸ਼ 'ਚ ਲੜਨ-ਝੜਨ ਵਾਲੇ ਸਿੱਖਾਂ ਬਾਰੇ ਮੋਤੀ ਲਾਲ ਨਹਿਰੂ ਕਿਉਂ ਨਹੀਂ ਸੀ ਬਰਾਬਰ ਦਾ 'ਅਵਾਜ਼ਾਰ' ਹੁੰਦਾ? ਉਦੋਂ ਉਹਨੂੰ ਕਿਉਂ ਨਹੀਂ ਸੀ 'ਬਿਪਤਾ/ਕਸ਼ਟ' ਤੰਗ ਕਰਦੇ? ਜਾਪਦੈ : ਸਿੱਖ ਤਾਂ

ਨਿਮਣ-ਇਨਸਾਨ ਈ ਸਮਝੇ ਜਾਂਦੇ ਹੋਣੇ ਨੇ! ਸੰਨ 1947 ਪਿੱਛੋਂ ਜਵਾਹਰ ਲਾਲ ਨਹਿਰੂ, ਇੰਦਰਾ ਗਾਂਧੀ ਅਤੇ ਰਾਜੀਵ ਗਾਂਧੀ ਦੇ ਸਿਆਸੀ-ਕਾਰੇ ਸਿੱਖਾਂ ਨੂੰ ਬੜੀ ਵਾਰ 'ਚੱਕੀ 'ਚ ਦੁਫਾੜ' ਕਰਦੇ ਰਹੇ ਸਨ, ਜੇਸ ਦੀ ਸਿਖਰ ਸੰਨ '84 ਜਮ੍ਹਾਂ ਅਗਲਾ ਦਹਾਕਾ ਹੋ ਨਿਬੜਦੇ ਆ ਜਦੋਂ ਜ਼ੁਲਿਮ ਦੇ ਖਰਾਸ 'ਚ ਸਿੱਖਾਂ ਦਾ 'ਮੈਦਾ' ਕਰਨ ਦੀ ਪੂਰੀ ਵਾਹ ਵੀ ਲਾਈ ਗਈ!

(ਹ) "The three of us were discharged in this 'suspended' way, but I could never find out what had happened to the fourth member of the alleged conspiracy, the Sikh who had been tacked on to us for the second trial. Very likely he was not discharged. He had no powerful friends or public interest to help him and, like many another person, he sank into the oblivion of a State prison. He was not forgotton by us. We did what we could and this was very little, and, I believe, the Gurdwara Committee interested itself in his case also. We found out that he was one of the old 'Kamagata Maru' lot, and he had only recently come out of prison after a long period. The police do not believe in leaving such people out, and so they tacked him on to the trumped-up charge against us."

*(Jawaharlal Nehru, An Autobiography, p. 115, 9th Impression, 1995)*

**ਪੰਜਾਬੀ ਤਰਜਮਾ :**

ਸਾਨੂੰ ਤਿੰਨਾਂ [ਜਵਾਹਰ ਲਾਲ, ਪ੍ਰੋ. ਏ. ਟੀ. ਗਿਡਵਾਨੀ ਸਿੰਧੀ ਅਤੇ ਕੇ. ਸੰਤਾਨਮ ਮਦਰਾਸੀ] ਨੂੰ ਜੇਲ੍ਹ 'ਚੋਂ ਛੱਡ ਦਿੱਤਾ — ਮੁਜਰਮਾਨਾ-ਕਾਰਵਾਈ-ਕਾਨੂੰਨ ਦੀ ਵਰਤੋਂ ਕਰਦੇ ਸਾਡੀ ਸਜ਼ਾ ਓਸੇ ਸ਼ਾਮ ਮਨਸੂਖ਼ ਕਰ ਦਿੱਤੀ ਗਈ [ਯਾਨੀ ਕੈਦ ਨਾ ਕੱਟਣੀ ਪਈ] (ਟਿੱਪਣੀ : ਹੋ ਸਕਦਾ ਮੋਤੀ ਲਾਲ ਨਹਿਰੂ ਨੇ ਵਾਇਸਰਾਏ ਨਾਲ ਕੋਈ ਗਿੱਟ-ਮਿੱਟ ਜਾ ਮਿੰਨਤ ਸਮਾਜਤ ਕੀਤੀ ਹੋਵੇ)। ਪਰ ਮੈਨੂੰ ਕਦੀ ਪਤਾ ਨਾ ਲੱਗਿਆ ਕਿ ਕਥਿੱਤ ਸਾਜ਼ਿਸ਼ [ਜਿਹੜਾ ਕੇਸ ਤਿੰਨਾਂ ਉੱਤੇ ਬਣਾਇਆ ਗਿਆ ਸੀ] ਵਾਲੇ ਮੁਕਦਮੇ ਵਿਚਲੇ ਚੌਥੇ ਜਣੇ, ਓਸ ਸਿੱਖ, ਦਾ ਕੀ ਬਣਿਆ (ਜਵਾਹਰ ਲਾਲ ਆਦਿ ਨਾਲ ਕਥਿੱਤ ਸਾਜ਼ਿਸ਼ ਕੇਸ 'ਚ ਇੱਕ ਸਿੱਖ ਨੂੰ ਵੀ ਸ਼ਾਮਿਲ ਕਰ ਲਿਆ ਗਿਆ ਸੀ — 'ਚੌਥੇ ਜਣੇ' ਤੋਂ ਭਾਵ ਏਸ ਸਿੱਖ ਤੋਂ ਈ ਏਂ) ਜੇਸ ਨੂੰ ਦੂਜੇ ਮੁਕਦਮੇ ਵਿੱਚ ਸਾਡੇ ਨਾਲ ਜੋੜ ਦਿੱਤਾ ਸੀ। ਸੰਭਾਵਣਾ ਇਹੀ ਆ ਕਿ ਉਹਨੂੰ ਜੇਲ੍ਹ 'ਚੋਂ ਰਿਹਾਅ ਨਹੀਂ ਸੀ ਕੀਤਾ ਗਿਆ। *ਉਹਦਾ ਕੋਈ ਸ਼ਕਤੀਸ਼ਾਲੀ ਦੋਸਤ ਨਹੀਂ ਸੀ* ਜਾਂ ਕੋਈ ਹੋਰ ਲੋਕ-ਦਿਲਚਸਪੀ [ਭਾਵ ਹਿੰਦੁਸਤਾਨ ਦੇ ਲੋਕਾਂ ਵੱਲੋਂ ਪੈਰਵੀ ਆਦਿ ਦੀ] ਉਹਦੀ ਮੱਦਦ ਕਰਨ ਵਾਲੀ [ਜਿਵੇਂ ਜਵਾਹਰ ਲਾਲ ਦੀ ਹੋਈ] ਅਤੇ, ਕਈ ਹੋਰ ਲੋਕਾਂ ਵਾਂਙ, ਉਹ ਰਿਆਸਤ ਦੀ ਜੇਲ੍ਹ 'ਚ ਗ਼ਰਕ [ਸੜਦਾ ਰਿਹਾ] ਹੋ ਗਿਆ, ਉਂਵ ਅਸੀਂ ਉਹਨੂੰ ਨਹੀਂ ਸਾਂ ਭੁੱਲੇ [ਯਾਨੀ ਸੁੱਕੀ ਹਮਦਰਦੀ]। ਅਸੀਂ ਥੋੜ੍ਹਾ-ਬਹੁਤਾ ਜੋ ਕਰ ਸਕਦੇ ਸੀ, ਓਸ ਲਈ ਕੀਤਾ ਅਤੇ ਮੈਂ ਸਮਝਦਾਂ,

ਗੁਰਦੁਆਰਾ ਕਮੇਟੀ ਉਹਦੇ ਮੁਕਦਮੇ ਵਿੱਚ ਦਿਲਚਸਪੀ ਲੈਣ ਲੱਗ ਪਈ ਹੋਏ ਗੀ [ਟਿੱਪਣੀ: ਮੋਤੀ ਲਾਲ ਨਹਿਰੂ ਜਾਂ ਕਾਂਗਰਸ ਨੇ ਤਾਂ ਨਹੀਂ ਨਾ ਲਈ ਹੋਣੀ]; [ਵੈਸੇ] ਸਾਨੂੰ ਪਤਾ ਲੱਗਿਆ ਕਿ ਉਹ [ਚੌਥਾ ਜਣਾ, ਸਿੱਖ] ਕਾਮਾਗਾਟਾ ਮਾਰੂ ਵਾਲੇ ਟੋਲੇ 'ਚੋਂ ਸੀ, ਅਤੇ ਉਹ ਲੰਮੀ ਜੇਲ੍ਹ ਕੱਟ ਕੇ ਹੁਣੇ-ਹੁਣੇ ਬਾਹਰ ਆਇਆ ਸੀ [ਸਿਰੋਂ ਸੱਖਣੇ ਸਿੱਖ ਹੋਏ ਜੁ ਜੇਲ੍ਹਾਂ ਕੱਟਣ ਜੋਗੇ ਈ]। ਪੁਲੀਸ ਏਦਾਂ ਦੇ ਬੰਦਿਆਂ ਨੂੰ ਬਾਹਰ ਛੱਡਣ 'ਚ ਯਕੀਨ ਨਹੀਂ ਸੀ ਰੱਖਦੀ, ਅਤੇ ਏਸ ਲਈ ਉਹਨਾਂ ਸਾਡੇ ਉੱਤੇ ਮੜ੍ਹੇ ਨਕਲੀ ਦੋਸ਼ਾਂ [ਮੁਕਦਮੇ] 'ਚ ਉਹਨੂੰ ਵੀ ਸ਼ਾਮਿਲ ਕਰ ਲਿਆ ਸੀ [ਟਿੱਪਣੀ: ਨਕਲੀ ਆਜ਼ਾਦੀ ਮਗਰੋਂ ਜਵਾਹਰ ਲਾਲ ਨਹਿਰੂ, ਇੰਦਰਾ ਗਾਂਧੀ ਅਤੇ ਰਾਜੀਵ ਗਾਂਧੀ ਏਸ ਰਵਾਇਤ ਦੀ ਪਾਲਣਾ ਕਰਦੇ ਰਹੇ – ਸਣੇ ਦਿੱਲੀ ਦੀਆਂ ਹੋਰ ਸਰਕਾਰਾਂ ਦੇ, ਹੈ ਕਿ ਨਾ?]!

***ਟਿੱਪਣੀ:*** ਜੇ ਸਿੱਖਾਂ 'ਚ ਦਮ-ਖਮ ਅਤੇ ਬੁੱਧ-ਬਬੇਕ ਹੋਵੇ ਨਾ, ਉਹਨਾਂ ਉੱਤੇ ਸੰਨ 1947 ਤੋਂ ਪਿੱਛੋਂ ਅਖੌਤੀ ਕੌਮੀ ਸਰਕਾਰ ਵੱਲੋਂ ਬਣਾਏ ਗਏ ਜਾਅਲੀ ਮੁਕੱਦਮਿਆਂ ਦੀ ਕਿਤਾਬ ਤਿਆਰ ਹੋ ਸਕਦੀ ਆ; ਪਰ ਉਹਨਾਂ ਦੀ ਆਪਸੀ ਪੱਗੋ-ਹੱਥੀ ਹੋਣ ਦੇ ਨਾਲ ਨਾਲ ਗ਼ਦਾਰ ਅਤੇ ਭਰਾ-ਮਾਰ ਰੁਚੀ ਨੇ ਇਹ ਹੋਣ ਨਹੀਂ ਦੇਣਾ – ਕਿਉਂਕਿ ਬਹੁਤੇ ਸਿੱਖ ਸਰਗ਼ਨੇ ਤਾਂ ਮੰਡੀ 'ਚ ਸੰਢ ਵਾਂਙ ਫ਼ਰੋਖ਼ਤ ਈ ਹੋ ਜਾਂਦੇ ਆ!

(ਕ) "There was yet another sequel to this Nabha episode. Probably six months, or more, later Gidwani was acting as the Congress representative in Amritsar, keeping in touch with the Sikh Gurdwara Committee. The Committee sent a special *jatha* of five hundred persons to Jaito, and Gidwani decided to accompany it as an observer to the Nabha broder. He had no intention of entering Nabha territory. The *jatha* was fired on by the police near the border, and many persons were, I believe, killed and wounded. Gidwani went to the help of the wounded when he was pounced upon by the police and taken away. No proceedings in court were taken against him. He was simply kept in prison for the best part of a year when, utterly broken in health, he was discharged.

Gidwani's arrest and confinement seemed to me to be a monstrous abuse of executive authority. I wrote to the Administrator (who was still the same English member of the I.C.S.) and asked him why Gidwani had been treated in this way. He replied that Gidwani had been imprisoned because he had broken the order not to enter Nabha territory without permission. I challenged the lagality of this as well as, of course, the propriety of arresting a man who was giving

succour to the wounded, and I asked the Administrator to send me or publish a copy of the order in question. He refused to do so. I felt inclined to go to Nabha myself and allow the Administrator to treat me as he had treated Gidwani. Loyalty to a colleague seemed to demand it. But many friends thought otherwise and dissuaded me. I took shelter behind the advice fo friends, and made of it a pretext to cover my own weakness. For, after all, it was my weakness and disinclination to go to Nabha Gaol again that kept me away, and I have always felt a little ashamed of thus deserting a collegue."

*(Jawaharlal Nehru, An Autobiography, p. 115-16, 9th Impression, 1995)*

**ਪੰਜਾਬੀ ਤਰਜਮਾ :**

ਨਾਭੇ ਵਾਲੇ ਵਾਕਿਆ [ਪ੍ਰਸੰਗ] ਨਾਲ ਇੱਕ ਹੋਰ ਕੜੀ ਵੀ ਜੁੜਦੀ ਆ : ਗਾਲਬਨ ਛੇ ਮਹੀਨੇ, ਜਾਂ ਵੱਧ, ਮਗਰੋਂ ਗਿਡਵਾਨੀ ਅੰਮ੍ਰਿਤਸਰ ਵਿੱਚ ਗੁਰਦੁਆਰਾ ਕਮੇਟੀ ਨਾਲ, ਬਤੌਰ ਕਾਂਗਰਸੀ ਨੁਮਾਇੰਦਾ, ਕਾਰਜਸ਼ੀਲ ਸੀ। ਕਮੇਟੀ ਨੇ 500 ਬੰਦਿਆਂ ਦਾ ਇੱਕ ਸਪੈਸ਼ਲ ਜਥਾ ਜੈਤੋ ਨੂੰ ਘੱਲਿਆ; ਗਿਡਵਾਨੀ ਨੇ ਇੱਕ ਨਰੀਖਕ/ ਦਰਸ਼ਕ (observer) ਵਜੋਂ ਨਾਭੇ ਦੀ ਸਰਹੱਦ ਤੱਕ ਨਾਲ ਜਾਣ ਦਾ ਨਿਰਨਾ ਲੈ ਲਿਆ – ਉਹਦਾ ਨਾਭੇ ਦੀ ਧਰਤੀ ਉੱਤੇ ਪ੍ਰਵੇਸ਼ ਕਰਨ ਦਾ ਕੋਈ ਇਰਾਦਾ ਨਹੀਂ ਸੀ; ਸਰਹੱਦ [ਨਾਭੇ ਦੀ] ਦੇ ਨੇੜੇ ਪੁਲੀਸ ਨੇ ਜਥੇ ਉੱਤੇ ਗੋਲੀ ਚਲਾ ਦਿੱਤੀ; ਬਹੁਤ ਸਾਰੇ ਬੰਦੇ, ਮੇਰੀ ਜਾਚੇ, ਮਾਰ ਦਿੱਤੇ ਗਏ ਜਾਂ ਜ਼ਖ਼ਮੀ ਹੋ ਗਏ; ਜਦੋਂ ਗਿਡਵਾਨੀ ਫੱਟੜਾਂ ਦੀ ਸਹਾਇਤਾ ਵਾਸਤੇ ਗਿਆ ਪੁਲੀਸ ਉਹਨੂੰ ਦਬੋਚ ਕੇ ਕਿਧਰੇ ਲੈ ਗਈ। ਅਦਾਲਤ 'ਚ ਉਹਦੇ ਖ਼ਿਲਾਫ਼ ਕੋਈ ਕਾਰਵਾਈ ਨਾ ਕੀਤੀ ਗਈ; ਉਹਨੂੰ ਬੱਸ ਜੇਲ੍ਹ 'ਚ [ਬਿਨਾਂ ਮੁਕਦਮੇ], ਲੱਗਪੱਗ, ਇੱਕ ਸਾਲ ਦੇ ਕਰੀਬ ਰੱਖੀ ਰੱਖਿਆ, ਤੇ ਜਦੋਂ ਉਹਦੀ ਸਿਹਤ ਬਹੁਤੀ ਈ ਖ਼ਰਾਬ ਹੋ ਗਈ, ਉਹਨੂੰ ਛੱਡ ਦਿੱਤਾ ਗਿਆ।

ਗਿਡਵਾਨੀ ਦੀ ਗਿਫ਼ਤਾਰੀ ਅਤੇ ਕੈਦ ਮੈਨੂੰ ਕਾਨੂੰਨੀ-ਕਾਰਜਕਾਰੀ-ਅਧਿਕਾਰ ਦੀ ਘੋਰ ਦੁਰਵਰਤੋਂ ਜਾਪੀ [ਟਿੱਪਣੀ : ਜਥਿਆਂ ਬਾਰੇ ਕਿਉਂ ਨਾ ਜਾਪੀ – ਉਹਨਾਂ ਦੇ ਸਿੱਖ ਹੋਣ ਸਦਕਾ ਈ ਨਾ]। ਮੈਂ ਨਾਜ਼ਮ (ਪ੍ਰਬੰਧਕ) ਨੂੰ ਲਿਖਿਆ ਅਤੇ ਪੁੱਛਿਆ ਗਿਡਵਾਨੀ ਨਾਲ ਏਦਾਂ ਦਾ ਸਲੂਕ ਕਿਉਂ ਕੀਤਾ ਗਿਆ ਏ (ਨਾਜ਼ਮ ਅਜੇ ਵੀ ਉਹੋ ਅੰਗ੍ਰੇਜ਼ ਈ ਸੀ – ਇੱਕ ਆਈ. ਸੀ. ਐੱਸ.)। [ਟਿੱਪਣੀ : ਨਹਿਰੂ ਨੇ ਜਥਿਆਂ ਬਾਰੇ ਵੀ ਏਦਾਂ ਈ ਪੁੱਛਿਆ ਸੀ ਕਿ ਨਹੀਂ, ਇਹ ਖੋਜ ਦੀ ਮੰਗ ਕਰਦੈ]। ਉਹਨੇ [ਨਾਜ਼ਮ] ਜਵਾਬ ਦਿੱਤਾ ਕਿ ਗਿਡਵਾਨੀ ਨੂੰ ਨਾਭੇ ਦੀ ਧਰਤੀ ਉੱਤੇ ਬਿਨਾਂ ਆਗਿਆ ਨਾ ਵੜਨ ਦੇ ਹੁਕਮ ਦੀ ਅਦੂਲੀ ਸਦਕਾ ਕੈਦ ਕੀਤਾ ਸੀ [ਟਿੱਪਣੀ : ਐਸੀ ਹਾਲਤਾਂ 'ਚ ਜਵਾਹਰ ਲਾਲ, ਇੰਦਰਾ ਗਾਂਧੀ ਅਤੇ ਰਾਜੀਵ ਗਾਂਧੀ ਵੀ 'ਨਾਜ਼ਮ' ਵਾਂਙ ਕੋਈ ਸਹੀ ਜਵਾਬ ਦਿੰਦੇ ਰਹੇ ਕਿ 'ਵੱਡੇ ਦਰੱਖ਼ਤ' ਈ ਡਿੱਗਦੇ ਰਹੇ ?] ਮੈਂ [ਜਵਾਹਰ ਲਾਲ] ਇਹਨੂੰ [ਹੁਕਮ ਨੂੰ] ਕਾਨੂੰਨੀ ਅਤੇ ਵਾਜਬ ਹੋਣ

ਬਾਰੇ ਵੰਗਾਰਿਆ ਜਦੋਂ ਕਿ ਗ੍ਰਿਫ਼ਤਾਰਸ਼ੁਦਾ ਬੰਦਾ [ਗਿਡਵਾਨੀ] ਜ਼ਖ਼ਮੀਆਂ ਦੀ ਸਹਾਇਤਾ ਕਰ ਰਿਹਾ ਸੀ, ਅਤੇ ਮੈਂ ਨਾਜ਼ਮ ਨੂੰ ਕਿਹਾ ਕਿ ਸੰਬੰਧਤ ਹੁਕਮ ਦੀ ਮੈਨੂੰ ਕਾਪੀ ਘੱਲੇ ਜਾਂ ਇਹਨੂੰ ਅਖ਼ਬਾਰ 'ਚ ਛਾਪੇ। ਉਹਨੇ ਏਦਾਂ ਕਰਨ ਤੋਂ ਨਾਂਹ ਕਰ ਦਿੱਤੀ [ਸਵਾਲ: ਕੀ ਹਾਕਮ ਬਣ ਕੇ ਤੁਸੀਂ ਵੀ ਏਦਾਂ ਕਰਦੇ ਰਹੇ ਕਿ ਨਹੀਂ ?]। ਮੇਰਾ ਮਨ ਕੀਤਾ ਖ਼ੁਦ ਨਾਭੇ ਜਾਣ ਨੂੰ ਤਾਂ ਜੋ ਨਾਜ਼ਮ ਮੇਰੇ ਨਾਲ ਗਿਡਵਾਨੀ ਵਰਗਾ ਸਲੂਕ ਕਰ ਸਕੇ। ਇੱਕ ਸਹਿਕਰਮੀ [ਗਿਡਵਾਨੀ] ਨਾਲ ਸੁਹਿਰਦਤਾ, ਵਫ਼ਾਦਾਰੀ ਇਹਦੀ ਮੰਗ ਕਰਦੀ ਸੀ। ਪਰ ਕਈ ਦੋਸਤਾਂ [ਸਵਾਲ: ਕਿਹੜੇ ਸਨ ਉਹ ?] ਇਹਦੇ ਵਿਪਰੀਤ ਸੋਚਿਆ ਅਤੇ ਮੈਨੂੰ ਨਾਭੇ ਜਾਣ ਤੋਂ ਵਰਜ ਦਿੱਤਾ। ਮੈਂ ਦੋਸਤਾਂ [ਟਿੱਪਣੀ: ਨਾਂ ਨਹੀਂ ਦੱਸੇ, ਹੋ ਸਕਦੈ ਮੋਤੀ ਲਾਲ ਨਹਿਰੂ ਈ ਹੋਵੇ] ਦੀ ਨਸੀਅਤ ਦੇ ਆਸਰੇ [ਬਹਾਨੇ] ਰੱਖਿਆ [ਆਪਣੀ] ਲੈ ਲਈ — ਯਾਨੀ ਕਿ ਨਾਭੇ ਜਾਣ ਤੋਂ ਝਕ [ਅਸਲ 'ਚ ਡਰ] ਗਿਆ — ਤੇ ਆਪਣੀ ਕਮਜ਼ੋਰੀ ਨੂੰ ਛੁਪਾਉਣ ਦਾ ਇਹਨੂੰ [ਦੋਸਤਾਂ ਦੀ ਨਸੀਅਤ] ਇੱਕ ਢੁਚਰ ਬਣਾ ਲਿਆ। ਅਸਲ ਵਿੱਚ ਇਹ ਮੇਰੀ ਕਮਜ਼ੋਰੀ ਅਤੇ ਬੇਰੁਖ਼ੀ [ਡਰਪੋਕਤਾ] ਸੀ [ਟਿੱਪਣੀ: ਆਖ਼ਰ ਸੱਚ ਪ੍ਰਗਟ ਹੋ ਈ ਗਿਆ ਨਾ], ਜੇਲ੍ਹ 'ਚ ਦੁਬਾਰਾ ਜਾਣ ਬਾਰੇ [ਮੂਰਖ ਸਿੱਖਾਂ ਵਾਂਙ], ਜੇਸ ਨੇ ਮੈਨੂੰ ਏਸ ਕੰਮੋਂ [ਨਾਭੇ ਜਾਣ ਤੋਂ] ਦੂਰ ਰੱਖੀ ਰੱਖਿਆ, ਅਤੇ ਏਸੇ ਸਦਕਾ ਮੈਂ ਆਪਣੇ ਸਹਿਕਰਮੀ [ਗਿਡਵਾਨੀ] ਨੂੰ ਤਲਾਂਜਲੀ ਦੇਣ ਸੰਬੰਧੀ ਸਦਾ ਈ ਸ਼ਰਮਸਾਰ ਮਹਿਸੂਸ ਕੀਤਾ ਏ।

***ਮੁੱਖ ਟਿੱਪਣੀ :*** ਜਵਾਹਰ ਲਾਲ ਨਹਿਰੂ ਉਹਦੀ ਆਪਣੀ ਈ ਲਿਖਤ [ਇਮਾਨਦਾਰੀ ਵਾਲੀ] ਅਨੁਸਾਰ ਸਿੱਧ ਹੁੰਦੈ: (1) ਉਹ ਡਰਪੋਕ ਸੀ (ਟਿੱਪਣੀ: ਮੇਰੀ ਸਮਝ 'ਚ ਡਰਪੋਕ ਬੰਦਾ ਮੁਲਕ ਦੀ ਵਾਗਡੋਰ ਸਾਂਭਣ ਦੇ ਯੋਗ ਨਹੀਂ ਹੁੰਦਾ); (2) ਉਹ ਇੱਕ ਸੁਹਿਰਦ ਮਿੱਤਰ ਵੀ ਨਹੀਂ ਸੀ; ਉਹ ਬਹਾਨੇ ਜਾਂ ਢੁਚਰਾਂ ਨਾਲ ਆਪਣੀ ਖੱਲ ਬਚਾਉਣ ਵਾਲਾ ਸਾਬਤ ਹੁੰਦੈ — ਸੁਖਰਹਿਣਾ ਵੀ!

**ਸਾਈਮਨ ਕਮਿਸ਼ਨ (Simon Commission) ਦੀ ਲਖਨਊ ਫੇਰੀ ਸਮੇਂ ਇੱਕ ਲਾਠੀਚਾਰਜ ਦੀ ਕਹਾਣੀ ਪੜ੍ਹੋ/ਸੁਣੋ ਜਵਾਹਰ ਲਾਲ ਨਹਿਰੂ ਦੀ ਆਪਣੀ ਜ਼ੁਬਾਨੀ :**

(ਘ) "The mounted policemen then started belabouring our volunteers with huge batons or truncheons and, instinctively, the volunteers sought refuge on the side-walks, and some even entered the petty shops. They were pursued and beaten down. My own instinct had urged me to seek safety when I saw the horses charging down upon us; it was a discouraging sight. But then, I suppose, some other instinct held me to my place and I survived the first charge, which had been checked by the volunteers behind me. Suddenly I found myself alone in the middle of the road; a few yards away from me, in various directions, were the policemen beating down our volunteers. Automatically, I began moving slowly to the side of the road

to be less conspicuous, but again I stopped and had a little argument with myself, and decided that it would be unbecoming for me to move away. All this was a matter of a few seconds only, but I have the clearest recollections of that conflict within me and the decision, prompted by my pride, I suppose, which could not tolerate the idea of my behaving like a coward. Yet the line between cowardice and courage was a thin one, and I might well have been on the other side. Hardly had I so decided, when I looked round to find that a mounted policeman was trotting up to me, brandishing his long new baton. I told him to go ahead, and turned my head away—again an instinctive effort to save the head and face. He gave me two resounding blows on the back. I felt stunned, and my body quivered all over but, to my surprise and satisfaction, I found that I was still standing. The police force was withdrawn soon after, and made to block the road in front of us."

*(Jawaharlal Nehru, An Autobiography, p. 177-78, 9th Impression, 1995)*

**ਪੰਜਾਬੀ ਤਰਜਮਾ :**

ਘੋੜਸਵਾਰ ਪੁਲੀਸ ਨੇ ਵੱਡੇ-ਵੱਡੇ ਡੰਡੇ-ਡਾਂਗਾਂ ਨਾਲ ਸਾਡੇ ਸਵੈ-ਸੇਵਕ ਕੁੱਟਣੇ ਸ਼ੁਰੂ ਕਰ ਦਿੱਤੇ ਅਤੇ, ਸਹਿਜ-ਬਿਰਤੀ ਅਨੁਸਾਰ ਸਵੈਸੇਵਕਾਂ ਨੇ ਪਾਸੇ ਦੀਆਂ ਪਟੜੀਆਂ ਉੱਤੇ ਸ਼ਰਨ ਲੈ ਲਈ ਅਤੇ ਕਈ ਨਿੱਕੀਆਂ ਦੁਕਾਨਾਂ 'ਚ ਜਾ ਵੜੇ। ਪਿੱਛਾ ਕਰ ਕੇ [ਪੁਲੀਸ ਵੱਲੋਂ] ਉਹਨਾਂ ਨੂੰ ਕੁੱਟਿਆ ਗਿਆ। ਮੇਰੀ ਆਪਣੀ ਸਹਿਜ-ਬਿਰਤੀ ਨੇ ਸੁਰਕਸ਼ਾ ਟੋਲਣ ਲਈ [ਮੈਨੂੰ] ਉਤਸ਼ਾਹਤ ਕੀਤਾ, ਜਦੋਂ ਮੈਂ ਤੱਕਿਆ ਘੋੜੇ [ਘੋੜਸਵਾਰ ਪੁਲੀਸ] ਸਾਡੇ ਉੱਤੇ ਹੱਲਾ ਬੋਲ ਰਹੇ ਸਨ; ਇਹ ਬੜਾ ਦਿਲ-ਢਾਊ ਦ੍ਰਿਸ਼ ਸੀ। ਪਰ ਫੇਰ, ਮੇਰੀ ਸਮਝ 'ਚ, ਕੋਈ ਦੂਜੀ ਸਹਿਜ-ਬਿਰਤੀ ਸਦਕਾ ਮੈਂ ਆਪਣੀ ਥਾਵੇਂ ਟਿਕਿਆ ਰਿਹਾ ਤੇ ਮੈਂ ਪਹਿਲੇ ਹੱਲੇ ਤੋਂ ਬਚ ਗਿਆ ਜੀਹਦੀ ਰੋਕ ਮੇਰੇ ਪਿਛਲੇ ਪਾਸੇ ਵਾਲੇ ਸਵੈਸੇਵਕਾਂ ਨੇ ਕਰ ਦਿੱਤੀ। ਅਚਾਨਕ ਮੈਂ ਆਪਣੇ ਆਪ ਨੂੰ ਸੜਕ ਵਿਚਾਲੇ ਇਕੱਲੇ ਨੂੰ ਪਾਇਆ; ਮੈਥੋਂ ਕੁੱਛ ਦੂਰੀ ਉੱਤੇ, ਕਈ ਪਾਸੀਂ ਪੁਲੀਸ ਸਾਡੇ ਸਵੈਸੇਵਕਾਂ ਨੂੰ ਕੁੱਟ ਰਹੀ ਸੀ। ਖ਼ੁਦ-ਬਖ਼ੁਦ, ਮੈਂ ਉੱਭਰਵਾਂ ਦਿੱਸਣ ਤੋਂ ਬਚਨ ਲਈ ਸਹਿਜੇ-ਸਹਿਜੇ ਸੜਕ ਦੇ ਇੱਕ ਪਾਸੇ ਵੱਲ ਹੋ ਤੁਰਿਆ, ਪਰ ਫਿਰ ਮੈਂ ਰੁਕ ਕੇ ਆਪਣੇ ਆਪ ਨਾਲ ਦਲੀਲਾਂ ਕਰਨ ਲੱਗ ਪਿਆ, ਅਤੇ ਨਿਰਨਾ ਕੀਤਾ ਕਿ ਪਾਸੇ ਚਲੇ ਜਾਣਾ ਮੈਨੂੰ ਸੋਭਾ ਨਹੀਂ ਦਿੰਦਾ। ਇਹ ਸਾਰੀ ਸਿਰਫ਼ ਚੰਦ ਸਕਿੰਟਾਂ ਦੀ [ਈ] ਗੱਲ ਸੀ, ਪਰ ਇਹ ਮੇਰੇ ਅੰਦਰਲਾ ਦਵੰਧ ਮੈਨੂੰ ਬੜੀ ਚੰਗੀ ਤਰ੍ਹਾਂ ਚੇਤੇ ਆ, ਅਤੇ, ਮੇਰੀ ਸਮਝ 'ਚ, ਮੇਰੇ ਸਵੈ-ਅਭਿਮਾਣ ਨੇ ਨਿਰਨਾ ਕੀਤਾ ਕਿ ਮੈਂ ਬੁਜ਼ਦਿਲੀ ਵਿਖਾਉਣ ਦਾ ਵਿਚਾਰ ਬਰਦਾਸ਼ਤ ਨਹੀਂ ਕਰ ਸਕਦਾ। ਹਾਂ, ਦਲੇਰੀ ਅਤੇ ਬੁਜ਼ਦਿਲੀ ਵਿਚਾਲੜੀ ਲਕੀਰ

ਪੇਤਲੀ ਸੀ, ਅਤੇ ਮੈਂ ਏਸ ਲਕੀਰ ਦੇ ਦੂਜੇ ਪਾਸੇ [ਬੁਜ਼ਦਿਲੀ] ਵੱਲ ਵੀ ਹੋ ਸਕਦਾ ਸਾਂ। ਮੈਂ ਇਹ ਨਿਰਨਾ ਮਸਾਂ ਅਜੇ ਕੀਤਾ ਈ ਸੀ, ਜਦੋਂ ਮੈਂ ਇੱਕ ਘੋੜਸਵਾਰ ਪੁਲਸੀਆ ਮੇਰੇ ਵੱਲ ਦੁੜਕੀ ਲਾਉਂਦਾ ਅਤੇ ਲੰਮੀ ਲਾਠੀ ਉਗਰਦਾ ਤੱਕਿਆ। ਮੈਂ ਉਹਨੂੰ ਆਖਿਆ ਫੇਰ ਮਾਰ [ਮੈਨੂੰ] ਅਤੇ ਮੈਂ ਆਪਣਾ ਸਿਰ ਇੱਕ ਪਾਸੇ ਵੱਲ ਕਰ ਲਿਆ [ਬਚਾਉ ਵਾਸਤੇ] – ਸਹਿਜ-ਬਿਰਤੀ ਪਾਰੋਂ ਈ ਚਿਹਰੇ ਤੇ ਸਿਰ ਦੀ ਸੁਰਖ਼ਸ਼ਾ ਨਾਤੇ। ਉਹਨੇ ਮੇਰੀ ਪਿੱਠ ਉੱਤੇ ਦੋ ਕਰਾਰੇ ਡੰਡੇ ਜੜੇ, ਮੈਂ ਬੌਂਦਲ ਗਿਆ, ਅਤੇ ਮੇਰੇ ਸਾਰੇ ਸਰੀਰ ਨੂੰ ਕੰਬਣੀ ਆਈ ਪਰ, ਮੈਨੂੰ ਹੈਰਾਨਗੀ ਤੇ ਤਸੱਲੀ ਹੋਈ: ਮੈਂ ਆਪਣੇ ਆਪ ਨੂੰ ਅਜੇ ਵੀ ਖੜੋਤਾ ਪਾਇਆ। ਛੇਤੀ ਮਗਰੋਂ ਪੁਲੀਸ ਨੂੰ ਉਥੋਂ [ਓਸ ਜਗ੍ਹਾ ਤੋਂ] ਹਟਾ ਕੇ ਸਾਡੇ ਸਾਮ੍ਹਣੇ ਉਹਨਾਂ [ਪੁਲੀਸ ਦੀ] ਸੜਕ ਉੱਤੇ ਰੋਕ [ਤਾਇਨਾਤੀ] ਲਾ ਦਿੱਤੀ ਗਈ।

*ਟਿੱਪਣੀ:* ਗੁਰੂ ਕੇ ਬਾਗ਼ ਦਾ ਇਤਿਹਾਸ ਦੱਸਦੈ: ਬੀਟੀ ਦੀ ਪੁਲੀਸ ਸਿੰਘਾਂ/ਸਿੱਖਾਂ ਦੇ ਰੋਸ-ਪ੍ਰਗਟਾਉ-ਜਥਿਆਂ ਉੱਤੇ ਜ਼ਾਲਮਾਨਾ ਲਾਠੀਚਾਰਜ ਕਰਦੀ ਸਿਰ ਪਾੜਦੀ, ਲੱਤਾਂ-ਬਾਹਾਂ ਅਤੇ ਪੱਸਲੀਆਂ ਭੰਨਦੀ; ਕੁੱਟੇ-ਲਿਤਾੜੇ ਸਿੱਖਾਂ/ਸਿੰਘਾਂ ਉੱਤੇ ਘੋੜੇ ਭਜਾਏ ਜਾਂਦੇ – ਉਹਨਾਂ ਦੀ ਮਿੱਝ ਕੱਢਣ ਲਈ ਅਤੇ ਤੌਬਾ ਕਰਾਉਣ ਲਈ; ਪਰ ਦਸਮੇਸ਼ ਦੇ ਸਿੰਘ ਸੂਰਮੇ ਮੁੜ-ਮੁੜ ਜ਼ਮੀਨ ਤੋਂ ਉੱਠਦੇ ਹੋਰ ਡਾਂਗਾਂ ਖਾਈ ਜਾਂਦੇ ਜਦੋਂ ਤੀਕ ਬੇਹੋਸ਼ ਨਾ ਹੋ ਜਾਂਦੇ!

ਏਸ ਲੇਖਕ ਨੂੰ ਇਨਸਾਫ਼-ਪਸੰਦੀ ਅਤੇ ਇਖ਼ਲਾਕ ਆਗਿਆ ਨਹੀਂ ਦਿੰਦੇ ਪਏ ਕਿ: ਮੈਂ ਜਵਾਹਰਲਾਲ ਨਹਿਰੂ ਦੀ ਹਸਤੀ ਨੂੰ ਛੁਟਿਆਵਾਂ ਜਾਂ ਨਗੂਨਾ ਕਰ ਕੇ ਦੱਸਾਂ; ਪਰ ਲਖਨਊ ਵਿੱਚ ਮੁਜ਼ਾਹਰੇ ਸਮੇਂ *ਦੋ ਕਰਾਰੇ ਡੰਡ* ਗੁਰੂ ਕੇ ਬਾਗ਼ ਵਾਲੀ ਛੱਲੀ-ਕੁੱਟ ਦੇ ਮੁਕਾਬਲੇ ਕੀ ਅਹਿਮੀਅਤ ਰਖਦੇ ਆ! ਖ਼ੈਰ, ਜੇ 'ਦੋ ਕਰਾਰੇ ਡੰਡੇ' ਦੇ ਇਤਿਹਾਸ ਨੂੰ, ਜਵਾਹਰ ਲਾਲ ਨਹਿਰੂ ਵੱਲੋਂ, ਸਵੈ-ਜੀਵਨੀ ਰਾਹੀਂ, ਨਹੀਂ ਭੁੱਲਿਆ ਗਿਆ, ਫੇਰ '84 ਦੀ ਚੰਗੇਜ਼ੀ ਨੂੰ ਕਿਉਂ ਭੁੱਲਿਆ ਜਾਵੇ?

ਜਦੋਂ ਮੈਂ ਪੰਡਤ ਜਵਾਹਰ ਲਾਲ ਨਹਿਰੂ ਦੀ ਸਵੈ-ਜੀਵਨੀ ਦੇ ਚੈਪਟਰ 8, 16 ਅਤੇ 25 'ਚੋਂ ਗੁਜ਼ਰ ਰਹਾਂ ਸਾਂ ਨਾ ਤਾਂ ਮੇਰੇ ਸਿਰ 'ਚ ਕਈ ਦੇਸ਼ਾਂ ਵਿੱਚਲੇ ਕੁਰਬਾਨੀਆਂ ਅਤੇ ਸ਼ਹੀਦੀਆਂ ਦੇ ਅਨੇਕਾਂ ਸਾਕੇ ਉੱਭਰੇ – ਖ਼ਾਸ ਕਰ ਕੇ ਜਵਾਹਰ ਲਾਲ ਦੇ ਦੋ ਕਰਾਰੇ ਡੰਡੇ ਦੇ ਨਾਟਕੀ ਬਰਤਾਂਤ ਸਦਕਾ! ਸੰਸਾਰ ਦੇ ਉਹਨਾਂ ਸਾਕਿਆਂ ਦਾ ਜ਼ਿਕਰ ਏਥੇ ਸਿਰਫ਼ ਨਾਮੁਮਕਿਨ ਈ ਨਹੀਂ; ਨਾਵਾਜਿਬ ਵੀ ਲੱਗੇ ਗਾ; ਕਿਉਂ?

1. ਕਿਉਂਕਿ ਉਹ ਹਥਲੀ ਕਿਤਾਬ ਦਾ ਭਾਗ ਨਹੀਂ ਬਣਦੇ;
2. ਉਹਨਾਂ ਦਾ ਆਕਾਰ ਹੈ ਈ ਏਡਾ ਵੱਡਾ ਕਿ ਉਹ ਏਸ ਥਾਂ ਸੁਮਾ ਈ ਨਹੀਂ ਸਕਦੇ;
3. 'ਭੁੱਲ ਜਾਉ '84 ਨੂੰ' ਦੇ ਇਸ਼ੂ 'ਚ ਦਿਲਚਸਪੀ ਰੱਖਣ ਵਾਲੇ ਪਾਠਕ ਓਸ ਨਾਲ ਵਾਹ-ਵਾਸਤਾ ਨਹੀਂ ਬਣਾ ਸਕਣ ਗੇ – ਓਹ ਰੁਖਾਂ ਤੇ ਵਜ਼ਨੀ ਮਜ਼ਮੂਨ ਬਣਦੈ;
4. ਇਨਸਾਫ਼ਪਸੰਦੀ ਦੇ ਨਜ਼ਰੀਏ ਨਾਲ, ਏਸ ਕਰਕੇ, ਸਿਰਫ਼ ਹਿੰਦੁਸਤਾਨ ਦੇ ਸੰਦਰਭ ਅਤੇ ਜਵਾਹਰ ਲਾਲ ਨਹਿਰੂ ਦੇ ਉੱਪਰਲੇ ਪ੍ਰਸੰਗ ਨਾਤੇ ਸਿੱਖਾਂ ਦੀਆਂ ਕੁਰਬਾਨੀਆਂ/ਸ਼ਹੀਦੀਆਂ ਦਾ ਵੇਰਵਾ ਦੇਣਾ ਈ ਮੈਨੂੰ ਮੁਨਾਸਬ ਜਾਪਿਐ; ਅਤੇ ਗੁਰੂ ਬਾਬੇ ਨਾਨਕ ਦੀ ਬਾਬਰ ਬਾਦਸ਼ਾਹ ਵੱਲੋਂ ਕੈਦ ਅਤੇ ਗੁਰੂ ਬਾਬੇ ਅਰਜਨ ਪਾਤਸ਼ਾਹ ਦੀ ਸ਼ਹਾਦਤ ਤੋਂ ਸ਼ੁਰੂ ਹੋ ਕੇ ਅਣਗਿਣਤ ਸ਼ਹੀਦੀਆਂ/ਕੁਰਬਾਨੀਆਂ

ਦੀ ਤੁਰੀ ਤੋਰ ਦੇ ਪੂਰੇ ਵੇਰਵੇ ਵੀ ਨਹੀਂ ਦਿੱਤੇ ਜਾ ਰਹੇ; ਕਿਉਂ ? ਜਵਾਬ : ਕਿਉਂਕਿ ਉਹ ਜਵਾਹਰ ਲਾਲ ਨਹਿਰੂ ਦੇ *ਦੋ ਕਰਾਰੇ ਡੰਡਿਆਂ* ਦੇ ਮੁਕਾਬਲੇ ਬਹੁਤ ਈ ਅਜ਼ੀਮ ਨੇ; ਏਸ ਸਦਕਾ ਮੈਂ *ਦੋ ਕਰਾਰੇ ਡੰਡਿਆਂ* ਵਾਲੇ ਲਾਠੀਚਾਰਜ ਸੰਬੰਧੀ ਸਿੱਖਾਂ ਉੱਤੇ ਹੋਏ ਲਾਠੀਚਾਰਜਾਂ ਦੀ ਇੱਕੋ ਤਸਵੀਰ ਈ ਪੇਸ਼ ਕਰ ਰਿਹਾਂ; ਇਹ ਤਸਵੀਰ ਮੇਰੀ ਚਿੱਤਰੀ ਹੋਈ ਨਹੀਂ; ਏਸ *ਖੋਜ ਭਰਪੂਰ* ਸੱਚੀ ਸੁੱਚੀ ਤਸਵੀਰ ਦਾ ਕਰਤਾ ਏ ਸੋਹਨ ਸਿੰਘ ਜੋਸ਼ (ਮਰਹੂਮ); ਸੋਹਨ ਸਿੰਘ ਜੋਸ਼ ਇੱਕ ਬੇਦਾਗ਼ — ਨਮੂਨਾ ਪਾਤਰ — ਸ਼ਖ਼ਸ ਪਹਿਲੋਂ ਅਕਾਲੀ ਤੇ ਫੇਰ ਕਮੂਨਿਸਟ (communist) ਵਜੋਂ ਵਿਚਰਨ ਵਾਲੀ ਹਸਤੀ ਹੋ ਗੁਜ਼ਰਿਆ ਏ; ਉਹਦੀ ਬੇਨਜ਼ੀਰ ਕਿਰਤ 'ਅਕਾਲੀ ਮੋਰਚਿਆਂ ਦਾ ਇਤਿਹਾਸ', ਸੱਚ ਉੱਤੇ ਅਧਾਰਤ ਹੋਣ ਦੇ ਨਾਲ, ਉੱਚ ਪਾਏ ਦੀ ਪਰੋੜ੍ਹ ਵਾਤਕ ਸ਼ੈਲੀ ਦਾ ਪ੍ਰਭਾਵ ਵੀ ਦਿੰਦੀ ਆ; *ਦੋ ਕਰਾਰੇ ਡੰਡੇ* ਦੇ ਮੁਕਾਬਲੇ ਸਿੱਖਾਂ ਉੱਤੇ ਹੋਏ ਲਾਠੀਚਾਰਜਾਂ ਦੇ — ਤੁਲਨਾਤਮਿਕ — ਕੁੱਛ ਨਮੂਨੇ ਮੈਂ ਏਸੇ ਮਹੱਤਵਪੂਰਨ ਕਿਤਾਬ 'ਚੋਂ ਈ ਅਗਲੇ ਚੈਂਪਟਰ 'ਚ ਪੇਸ਼ ਕਰ ਰਿਹਾਂ, ਧਨਵਾਦ ਸਹਿਤ!

(ਗ) "I have written this *petty* incident in some detail because of its offect on me"...

*(Jawaharlal Nehru, An Autobiography, p. 178, 9th Impression, 1995)*

**ਪੰਜਾਬੀ ਤਰਜਮਾ :**

ਮੈਂ ਏਸ *ਛੋਟੇ ਜਿਹੇ* ਵਾਕਿਆ [ਲਖਨਊ 'ਚ 'ਦੋ ਕਰਾਰੇ ਡੰਡੇ'] ਨੂੰ, ਆਪਣੇ ਉੱਤੇ ਪਏ ਪ੍ਰਭਾਵ ਨਾਤੇ, ਵਾਹਵਾ ਤਫ਼ਸੀਲ 'ਚ ਲਿਖ ਦਿੱਤਾ ਏ...।

*ਟਿੱਪਣੀ :* ਉੱਪਰਲੀ ਛੋਟੀ ਗੱਲ ਨੂੰ ਵੱਡੀ ਤਫ਼ਸੀਲ 'ਚ ਲਿਖਣ ਦਾ ਸਬੱਬ ਹੋ ਸਕਦੈ :

(1.) ਜਵਾਹਰ ਲਾਲ ਨਹਿਰੂ ਰਈਸ ਪਿਉ [ਮੋਤੀ ਲਾਲ ਨਹਿਰੂ] ਅਤੇ ਬਹੁ-ਗਿਣਤੀ ਫਿਰਕੇ [ਹਿੰਦੂ] ਨਾਲ ਸੰਬੰਧਤ ਹੋਣ ਸਦਕਾ ਉਹਦੀ ਛੋਟੀ ਪ੍ਰਾਪਤੀ [ਦੋ ਕਰਾਰੇ ਡੰਡੇ] ਇਤਿਹਾਸ ਦਾ ਵਿਸ਼ੇਸ਼ ਭਾਗ ਬਣਨ ਦੀ ਹੱਕਦਾਰ ਏ — ਅਤੇ ਏਸ ਇਤਿਹਾਸ ਨੂੰ ਭੁੱਲਿਆ ਨਾ ਜਾਵੇ ਦਾ ਰੁਤਬਾ ਮਿਲਦਾ ਰਹਵੇ; ਅਤੇ,

(2.) ਕੀ '84 ਵਾਲੇ ਵਹਿਸ਼ੀਆਨਾ ਜ਼ੁਲਿਮ ਦੇ ਮਜ਼ਲੂਮ ਪਾਤਰ ਜਵਾਹਰ ਲਾਲ ਨਹਿਰੂ ਵਾਂਙ ਕਿਸੇ ਦੇ ਪੁੱਤ-ਧੀ, ਮਾਂ-ਪਿਉ ਜਾਂ ਭੈਣ-ਭਰਾ ਨਹੀਂ ਸਨ ? ਉਹਨਾਂ ਦਾ ਇਤਿਹਾਸ ਮਿੱਟੀ ਦੇ ਟੁੱਟੇ ਖਿਡਾਉਣਿਆਂ ਵਾਂਙ ਰੂੜੀ 'ਤੇ ਕਿਉਂ ਸੁੱਟਿਆ ਜਾਵੇ ? ਕੀ '84 ਦੀ ਸਰਕਾਰੀ ਜਮ੍ਹਾਂ ਬਹੁ-ਗਿਣਤੀ ਵੱਲੋਂ ਮਿਥ ਕੇ ਕੀਤੀ ਕਰਤੂਤ ਸਿੱਖ ਮਾਨਸਿਕਤਾ ਦਾ ਅਨਿਖੜ ਅੰਗ ਬਣੀ ਰਹਿਣ ਦੀ ਪੂਰੀ ਹੱਕਦਾਰ ਨਹੀਂ ?

(ਘ) "My father was at Allahabad at the time, and I was afraid that the news of the assault on me, when he read about it in the next morning's papers. would upset him and the rest of the family. So I telephoned to him late in the evening to assure him that all was well, and that he should not worry. But he did worry and, finding it difficult to sleep over it, he decided at about midnight to come over to Lucknow. The last train had gone,

and so he started by motor-car. He had some bad luck on the way, and it was nearly five in the morning by the time he had covered the journey of 146 miles and reached Lucknow, tired out and exhausted."

*(Jawaharlal Nehru, An Autobiography, p. 178-79, 9th Impression, 1995)*

**ਪੰਜਾਬੀ ਤਰਜਮਾ :**

ਉਸ ਸਮੇਂ [ਲਾਠੀਚਾਰਜ ਵੇਲੇ] ਮੇਰਾ ਪਿਉ [ਮੋਤੀ ਲਾਲ ਨਹਿਰੂ] ਅਲਾਹਬਾਦ ਵਿੱਚ ਸੀ, ਅਤੇ ਮੈਨੂੰ [ਜਵਾਹਰ ਲਾਲ ਨਹਿਰੂ] *ਚਿੰਤਾ ਸੀ* ਕਿ ਮੇਰੇ ਉੱਤੇ ਹੋਏ *ਹਮਲੇ* [ਦੋ ਕਰਾਰੇ ਡੰਡੇ ਮੋਰਾਂ 'ਚ] ਦੀ ਖ਼ਬਰ, ਜਦੋਂ ਉਹਨੇ [ਪਿਉ ਨੇ] ਅਗਲੇ ਦਿਨ *ਅਖ਼ਬਾਰਾਂ 'ਚ ਪੜ੍ਹੀ* ਇਹ ਉਹਨੂੰ ਤੇ ਸਾਰੇ ਪਰਿਵਾਰ ਨੂੰ *ਬੇਚੈਨ ਕਰੇ ਗੀ। ਏਸ ਕਰ ਕੇ ਮੈਂ ਦੇਰ ਆਥਣੇ [ਲਾਠੀਚਾਰਜ ਵਾਲੇ ਦਿਨ] ਉਹਨੂੰ [ਪਿਉ ਨੂੰ] ਟੈਲੀਫ਼ੋਨ ਕੀਤਾ ਕਿ ਮੈਂ ਠੀਕ-ਠਾਕ ਹਾਂ ਤੇ ਉਹ ਫ਼ਿਕਰ ਨਾ ਕਰਨ। ਪਰ ਉਹਨੂੰ ਫ਼ਿਕਰਮੰਦੀ ਹੋ ਗਈ; ਏਸ ਨਾਤੇ [ਦੋ ਕਰਾਰੇ ਡੰਡੇ] ਸੌਣਾ ਔਖਾ ਹੋ ਗਿਆ;* ਉਹਨੇ ਅੱਧੀ ਕੁ ਰਾਤੇ ਲਖਨਊ ਆਉਣ ਦਾ ਫ਼ੈਸਲਾ ਕਰ ਲਿਆ। ਮਗਰਲੀ ਰੇਲ-ਗੱਡੀ [ਲਖਨਊ ਵੱਲ] ਜਾ ਚੁੱਕੀ ਸੀ, ਏਸ ਕਰ ਕੇ ਉਹਨੇ ਕਾਰ ਤੋਰ ਲਈ। ਰਾਹ 'ਚ ਉਹਨੂੰ ਕਿਸਮਤ ਨੇ ਕੁੱਛ ਖ਼ਰਾਬ ਕੀਤਾ [ਸ਼ਾਇਦ ਕਾਰ 'ਚ ਕਿਸੇ ਨੁਕਸ ਆਦਿ ਪਾਰੋਂ], ਤੇ ਸਵੇਰੇ ਪੰਜ ਕੁ ਵਜੇ 146 ਮੀਲ ਦਾ ਪੰਧ ਮੁਕਾ ਕੇ ਜਦੋਂ ਉਹ [ਪਿਉ] ਲਖਨਊ ਅੱਪੜਿਆ, ਬੜਾ ਥੱਕਿਆ ਅਤੇ ਹੰਭਿਆ ਪਿਆ ਸੀ।

*ਟਿੱਪਣੀ :* ਜਦੋਂ '84 'ਚ – ਦਿੱਲੀ – ਸਾੜੀਦੇ ਅਤੇ ਮਾਰੀਦੇ ਸਿੱਖਾਂ ਬਾਰੇ ਕੋਈ ਪੁਲੀਸ ਨੂੰ ਫ਼ੋਨ/ਇਤਲਾਹ ਕਰਦਾ ਸੀ ਨਾ, ਉਦੋਂ ਪੁਲੀਸ ਜਾਂ ਤਾਂ ਮੂਕ-ਦਰਸ਼ਕ ਬਣਦੀ ਰਹੀ ਸੀ, ਜਾਂ ਉਲਟਾ ਸਰਕਾਰੀ ਤੇ ਹਿੰਦੂਤਵੀ ਗੁੰਡਿਆਂ ਦੀ ਮੱਦਦ ਕਰਦੀ, ਕਿਉਂਕਿ ਹਿੰਦੁਸਤਾਨੀ-ਸਿੱਖ-ਨਾਗਰਕਾਂ ਦਾ ਪਿਉ ਮੋਤੀ ਲਾਲ ਨਹਿਰੂ ਵਰਗਾ ਜੂ ਨਹੀਂ ਸੀ; ਅਸਲ 'ਚ ਓਸੇ ਮੋਤੀ ਲਾਲ ਨਹਿਰੂ ਦੀ ਅਗਲੀ ਅੰਸ ਔਲਾਦ ਇੰਦਰਾ ਗਾਂਧੀ ਅਤੇ ਰਾਜੀਵ ਗਾਂਧੀ ਈ ਤਾਂ 'ਦੋ ਕਰਾਰੇ ਡੰਡੇ' ਦੀ ਥਾਂ ਸਿੱਖਾਂ ਦਾ ਬੀਜ ਨਾਸ ਕਰਨ ਉੱਤੇ ਤੁੱਲੇ ਹੋਏ ਸਨ! ਬਾਕੀ, '84 ਤੋਂ '94 ਤੱਕ ਸਾਰੇ ਹਿੰਦੁਸਤਾਨ – ਖ਼ਾਸ ਕਰ ਕੇ ਪੰਜਾਬ – 'ਚ ਨਹਿਰੂ, ਗਾਂਧੀਆਂ ਜਮ੍ਹਾਂ ਹਿੰਦੂਤਵੀਆਂ ਨੇ ਜਿਹੜੀ ਸਿੱਖ ਨਸਲਕੁਸ਼ੀ ਕੀਤੀ ਕੀ ਉਹ ਪੰਜਾਬੀ ਮਾਂਵਾਂ, ਪਿਉਆਂ, ਭੈਣਾਂ-ਭਰਾਵਾਂ, ਪੁੱਤਾਂ-ਧੀਆਂ ਆਦਿ ਨੂੰ *ਉਵੇਂ ਬੇਚੈਨ ਨਹੀਂ ਸੀ ਕਰਦੀ ਜਿਦਾਂ ਦੀ ਬੇਚੈਨੀ ਦੇ ਫ਼ਿਕਰ ਨੇ* ਜਵਾਹਰ ਲਾਲ ਨਹਿਰੂ ਤੋਂ ਪਿਉ ਨੂੰ ਫ਼ੋਨ ਕਰਵਾ ਦਿੱਤਾ ਸੀ – ਸਿਰਫ਼ ਦੋ ਕਰਾਰੇ ਡੰਡਿਆਂ ਦੀ ਥਪਕੀ ਸਦਕਾ ? ਹੋਰ : ਮੋਤੀ ਲਾਲ ਨਹਿਰੂ – ਇੱਕ ਰਈਸ – ਤਾਂ ਪੁੱਤ ਦੀ ਸੁਰਤ ਲੈਣ ਲਖਨਊ ਅੱਪੜ ਗਿਆ, ਚੰਗਾ ਕੀਤਾ, ਪਰ, ਜਿਹੜੇ ਹਜ਼ਾਰਾਂ ਪੰਜਾਬੀ ਪੁੱਤਾਂ ਨੂੰ, ਜਾਣ ਬੁੱਝ ਕੇ, ਲਾਵਾਰਸ ਲਾਸ਼ਾਂ ਗਰਦਾਨ ਕੇ ਸਾੜ ਦਿੱਤਾ, ਉਹਨਾਂ ਦੇ ਪਿਉ ਉਹਨਾਂ ਕੋਲ ਕਿੱਥੇ ਜਾਂਦੇ ? ਜਿਨ੍ਹਾਂ ਪੰਜਾਬੀ ਪੁੱਤਾਂ ਨੂੰ ਸਾਲਾਂਬੱਧੀ ਜੇਲ੍ਹਾਂ 'ਚ ਗੁੰਮ-ਸੁੰਮ ਈ ਰੱਖਿਆ ਗਿਆ, ਉਹਨਾਂ ਦੇ ਪਿਉ – ਮਾਪੇ – ਉਹਨਾਂ ਨੂੰ ਕਿੱਥੇ ਮਿਲਣ ਜਾਂਦੇ ? ਜਿਹੜੇ ਨਿਹੱਕੇ ਪੰਜਾਬੀ ਪੁੱਤ ਪੁਲੀਸ/ਸਰਕਾਰ ਨੇ – ਇਨਾਮ ਜਾਂ ਤਰੱਕੀ ਵਸੂਲੀ ਲਈ – ਮਾਰ ਕੇ *ਮੱਛੀਆਂ ਦੇ ਖਾਜੇ* ਬਣਾ ਦਿੱਤੇ ਉਹਨਾਂ ਦੀ ਸੁਰਤ, ਮੋਤੀ ਲਾਲ ਨਹਿਰੂ ਵਾਂਙ, ਲੈਣ ਸੰਬੰਧਤ ਪਿਉ – ਮਾਪੇ – ਕਿੱਥੇ ਟੱਕਰਾਂ ਮਾਰਦੇ, ਵਗ਼ੈਰਾ ਵਗ਼ੈਰਾ ? ਪਤਾ ਨਹੀਂ

ਇੰਦਰਾ ਗਾਂਧੀ, ਰਾਜੀਵ ਗਾਂਧੀ ਅਤੇ ਉਹਨਾਂ ਦੇ ਚਾਟੜਿਆਂ ਦੀ ਚੰਗੇਜ਼ੀ ਕਰਤੂਤ ਪਾਰੋਂ ਮੋਤੀ ਲਾਲ ਨਹਿਰੂ ਦਾ ਮੁਰਦਾ ਮੜ੍ਹੀਆਂ 'ਚ ਕੰਬਿਆ ਹੋਵੇ ਗਾ ਕਿ ਨਹੀਂ – ਖ਼ੁਦਾ ਈ ਜਾਣੇ!

(ਙ) "After what seemed a tremendous length of time, but was probably only a few minutes, our line began to yield slowly, step by step, without breaking up. This left me somewhat isolated, and more exposed at the sides. More blows came, and then I was suddenly lifted off my feet from behind and carried off, to my great annoyance. Some of my young colleagues, thinking that a dead-set was being made at me, had decided to protect me in this summary fashion."

*(Jawaharlal Nehru, An Autobiography, p. 180, 9th Impression, 1995)*

**ਪੰਜਾਬੀ ਤਰਜਮਾ :**

*ਜਿਹੜਾ ਵਕਤ ਬੜਾ ਲੰਮਾ [ਲਾਠੀਚਾਰਜ ਦਾ] ਜਾਪ ਰਿਹਾ ਸੀ, ਗ਼ਾਲਬਨ ਸੀ ਉਹ ਚੰਦ ਮਿੰਟ ਈ,* ਮਗਰੋਂ ਸਾਡੀ ਕਤਾਰ [ਮੁਜ਼ਾਹਰਾਕਾਰੀਆਂ ਦੀ] ਸਹਿਜੇ-ਸਹਿਜੇ, ਕਦਮ-ਬਕਦਮ, ਪਿਛਾਂਹ ਹਟਣ ਲੱਗ ਪਈ, ਬਿਨਾਂ ਖਿੰਡੇ। ਏਸ ਨਾਲ ਮੈਂ [ਜਵਾਹਰ ਲਾਲ ਨਹਿਰੂ] ਕਿਸੇ ਹੱਦ ਤੱਕ 'ਕੱਲਾ-ਕਾਰਾ ਰਹਿ ਗਿਆ, ਅਤੇ ਪਾਸਿਆਂ (sides) ਵੱਲੋਂ ਅਸੁਰੱਖਿਅਤ ਹੋ ਗਿਆ। ਹੋਰ ਕੁੱਟ ਪਈ [ਲਾਠੀਚਾਰਜ ਹੋਇਆ], ਅਤੇ ਉਦੋਂ ਪਿਛਲੇ ਪਾਸਿਉਂ ਮੈਨੂੰ ਅਚਾਨਕ ਪੈਰਾਂ ਤੋਂ ਚੁੱਕ ਲਿਆ ਗਿਆ ਤੇ ਉਥੋਂ ਪਿਛਾਂਹ ਹਟਾ ਲਿਆ ਗਿਆ [ਹਮਦਰਦੀ ਨਾਲ ਨਾਲਦੇ ਮੁਜ਼ਾਹਰਾਕਾਰੀ ਜਵਾਹਰਲਾਲ ਨਹਿਰੂ ਨੂੰ ਜ਼ਮੀਨ ਤੋਂ ਪੂਰਾ ਈ ਚੁੱਕ ਕੇ ਪਿੱਛੇ ਲੈ ਗਏ] ਜੇਸ ਕਰ ਕੇ ਮੈਨੂੰ ਤਕੜੀ ਖਿਝ ਚੜ੍ਹੀ। ਮੇਰੇ ਕਈ ਨੌਜੁਆਨ ਸਹਿਕਰਮੀਆਂ – ਮੁਜ਼ਾਹਰਾਕਾਰੀਆਂ – ਸਮਝਿਆ ਕਿ ਧਾਵਾ [ਪੁਲੀਸ ਦਾ ਹੱਲਾ] ਸਿੱਧਾ ਮੇਰੇ [ਜਵਾਹਰ ਲਾਲ] ਉੱਤੇ ਹੋ ਰਿਹਾ ਸੀ [ਜਾਂ ਹੋਣ ਵਾਲਾ ਸੀ], ਏਸ ਕਰ ਕੇ ਉਹਨਾਂ ਨਿਰਨਾ ਕਰ ਲਿਆ ਸੀ ਮੈਨੂੰ ਏਦਾਂ ਸੰਪੂਰਨ ਰੂਪ (summary fashion) 'ਚ ਬਚਾਉਣ ਦਾ [ਯਾਨੀ ਕਿ ਮੈਨੂੰ ਚੁੱਕ ਕੇ ਪਿਛਾਂਹ ਸੁਰੱਖਿਆ 'ਚ ਲੈ ਗਏ]।

***ਟਿੱਪਣੀ :*** 1. ਹੋ ਸਕਦੈ ਜਵਾਹਰ ਲਾਲ ਨਹਿਰੂ ਦੀ ਹਫ਼ਾਜ਼ਿਤ ਬਾਰੇ ਉਹਦੇ ਪਿਉ ਜਾਂ 'ਹਿੰਦੁਸਤਾਨ ਦੇ ਬਾਪੂ' ਆਦਿ ਵੱਲੋਂ ਹੋਰ ਲੋਕਾਂ – ਮੁਜ਼ਾਹਰਾਕਾਰੀਆ ਵਗ਼ੈਰਾ – ਨੂੰ ਹਦਾਇਤਾਂ ਕਰ ਰੱਖੀਆਂ ਹੋਣ;

2. ਇਹ ਉੱਪਰਲੀ ਵਾਰਤਾ ਕਿੰਨੀ ਕੁ ਇਤਿਹਾਸਕ ਮਹਾਨਤਾ ਵਾਲੀ ਏ ਜੀਹਨੂੰ ਕਲਮਬੰਦ ਕਰ ਕੇ ਨਾ ਭੁੱਲਣਯੋਗ ਬਣਾ ਦਿੱਤਾ ਗਿਆ ਏ? ਅਤੇ,

3. ਗੁਰੂ ਕੇ ਬਾਗ਼, ਜੈਤੋ ਆਦਿ ਦੇ ਮੋਰਚਿਆਂ 'ਚ ਕੋਈ ਵੀ ਸਹਿਕਰਮੀ ਇੱਕ ਦੂਜੇ ਸਿੱਖ/ਸਿੰਘ ਨੂੰ ਬਚਾਉਣ ਦੀ ਕੋਸ਼ਿਸ਼ ਨਹੀਂ ਸੀ ਕਰਦਾ; ਆਪੋ-ਆਪਣੀ ਥਾਂ ਹਰ ਕੋਈ ਇੱਕ-ਦੂਜੇ ਤੋਂ ਮੂਹਰੇ ਹੋਣ ਲਈ ਜੁਸਤਜੂ ਕਰਦੇ ਰਹਿੰਦੇ ਸਨ – ਪੁਲੀਸ ਦੀ ਕੁੱਟ ਜਾਂ ਗੋਲੀ ਖਾਣ ਲਈ; ਮਿੱਤਰੋ! ਨਾ ਭੁੱਲਣਯੋਗ ਇਤਿਹਾਸ ਏਵੇਂ ਸਿਰਜੇ ਜਾਂਦੇ ਆ, ਜਿਹੜੇ

ਸਿੱਖ ਕੌਮ ਨੇ ਕਦੀ ਵੀ ਨਹੀਂ ਭੁੱਲਣੇ; ਯਾਦ ਰਹਵੇ : ਸਿੱਖਾਂ ਨੇ ਭੁੱਲਣਾ '84 ਨੂੰ ਵੀ ਨਹੀਂ, ਨਾ ਈ ਇਹ ਭੁੱਲਣਯੋਗ ਏ!

(ਚ) "But, even so, they did not escape the black flags or demonstrators. Soon after, we came back in full procession to the Congress office, and there dispersed, and I went on to father, who was anxiously waiting for us."

*(Jawaharlal Nehru, An Autobiography, p. 180, 9th Impression, 1995)*

**ਪੰਜਾਬੀ ਤਰਜਮਾ :**

ਪਰ ਏਸ ਦੇ ਬਾਵਜੂਦ ਉਹ [Simon Commission] ਮਜ਼ਾਹਰਾਕਾਰੀਆਂ ਜਾਂ ਕਾਲੇ ਝੰਡਿਆਂ ਤੋਂ ਬਚ ਨਾ ਸਕੇ [ਮਤਲਬ: ਮੁਜ਼ਾਹਰਾ ਹੋ ਈ ਗਿਆ]। ਏਸ ਤੋਂ ਛੇਤੀ ਪਿੱਛੋਂ ਅਸੀਂ ਪੂਰੇ ਜਲੂਸ ਦੀ ਸ਼ਕਲ 'ਚ ਵਾਪਿਸ ਕਾਂਗਰਸ ਦੇ ਦਫ਼ਤਰ ਆ ਗਏ, ਅਤੇ ਉਥੋਂ ਆਪੋ-ਆਪਣੇ ਰਾਹ ਤੁਰ ਗਏ [ਯਾਨੀ ਖਿੰਡ ਗਏ], ਅਤੇ ਮੈਂ [ਜਵਾਹਰ ਲਾਲ ਨਹਿਰੂ] ਪਿਉ [ਮੋਤੀ ਲਾਲ ਨਹਿਰੂ] ਕੋਲ ਚਲਾ ਗਿਆ, ਜਿਹੜਾ ਬੜੀ ਫ਼ਿਕਰਮੰਦੀ ਨਾਲ ਸਾਡੀ ਉਡੀਕ ਕਰ ਰਿਹਾ ਸੀ।

*ਨੋਟ :* ਜਵਾਹਰ ਲਾਲ ਦੀ ਸਵੈ-ਜੀਵਨੀ ਅਨੁਸਾਰ ਸਾਈਮਨ ਕਮਿਸ਼ਨ ਮੁਜ਼ਾਹਰੇ ਵਾਲੀ ਥਾਂ [ਲਖਨਊ ਦੇ ਰੇਲਵੇ ਸਟੇਸ਼ਨ ਦੇ ਨਜ਼ਦੀਕ] ਤੋਂ ਕੋਈ ਅੱਧਾ ਕੁ ਮੀਲ ਪਾਸੇ ਪਾਸੇ ਈ ਲੰਘ ਗਿਆ ਸੀ।

*ਟਿੱਪਣੀ :* ਜਵਾਹਰ ਲਾਲ ਨਹਿਰੂ ਦੀ ਉਪਰੋਕਤ *ਮਹਾਨ ਕੁਰਬਾਨੀ/ਕੁੱਟ* [ਦੋ ਕਰਾਰੇ ਡੰਡੇ ਮੌਰਾਂ 'ਚ] ਦੇ ਮੁਕਾਬਲੇ ਸਿੱਖਾਂ ਦੀ ਗੁਰੂ ਕਾ ਬਾਗ਼, ਜੈਤੋ ਦੀ ਕੁੱਟ ਅਤੇ ਗੋਲੀ ਨੂੰ ਕੀ ਇਤਿਹਾਸਕ ਦਰਜਾ ਦਿੱਤਾ ਜਾਣਾ ਚਾਹੀਦੈ?

*ਨੋਟ :* ਚੇਤੇ ਰਹਵੇ, ਅੰਗ੍ਰੇਜ਼ ਨਾਲ ਟੱਕਰ 'ਚ ਅਕਾਲੀ ਮੋਰਚਿਆਂ ਦੀ ਫ਼ਤਹਿ ਨੂੰ, ਮੋਹਨ ਦਾਸ ਕਰਮ ਚੰਦ ਗਾਂਧੀ ਨੇ ਹਿੰਦੁਸਤਾਨ ਦੀ ਆਜ਼ਾਦੀ ਦੀ ਲੜਾਈ ਨਾਤੇ, ਆਜ਼ਾਦੀ ਦੀ ਪਹਿਲੀ ਜਿੱਤ ਵਜੋਂ ਨਿਵਾਜ਼ਿਆ ਸੀ ... ਇਹਦਾ ਮੁਕਾਬਲਤਨ ਕੀ ਇਤਿਹਾਸਕ ਦਰਜਾ ਬਣਦੈ? ਜਲ੍ਹਿਆਂ ਵਾਲੇ ਬਾਗ਼ 'ਚ ਗੋਲੀਆਂ ਨਾਲ ਦਾਨਿਆਂ ਵਾਂਙ ਭੁੰਨੇ ਜਾਣ ਦਾ ਕੀ ਇਤਿਹਾਸਕ ਰੁਤਬਾ, ਲਖਨਊ ਵਾਲੇ ਉਪਰੋਕਤ ਸਾਕੇ ਮੁਤਾਬਿਕ, ਬਣਦੈ ਜੇਸ 'ਚ ਸ਼ਹੀਦ ਅਤੇ ਫੱਟੜ ਹੋਣ ਵਾਲਿਆਂ ਦੀ ਵਧੇਰੇ ਗਿਣਤੀ ਸਿੱਖਾਂ ਦੀ ਈ ਸੀ? *ਮੌਰਾਂ 'ਚ ਦੋ ਕਰਾਰੇ ਡੰਡਿਆਂ* ਦੇ ਮੁਕਾਬਲੇ ਸਿੱਖਾਂ [ਕੂਕਿਆਂ] ਦਾ ਤੋਪਾਂ ਨਾਲ ਉਡਾਏ ਜਾਣ ਦੀ ਹੱਸ-ਹੱਸ ਕੇ ਬਾਜ਼ੀ ਲਾਉਣੀ ਕੇਸ ਇਤਿਹਾਸਕ ਕਦਰਦਾਨੀ ਦੀ ਹੱਕਦਾਰ ਏ? ਹਜ਼ਾਰਾਂ ਸਿੱਖਾਂ ਦਾ ਕਾਲੇ ਪਾਣੀਆਂ [ਸੈਲੂਲਰ ਜੇਲ੍ਹ] ਤੇ ਹੋਰ ਸਖ਼ਤ ਜੇਲ੍ਹਾਂ ਵਿੱਚ ਉਮਰ ਜਾਂ ਲੰਮੀਆਂ ਕੈਦਾਂ — ਸਖ਼ਤ ਮੁਸ਼ੱਕਤ ਕਰਦਿਆਂ — ਕੱਟਦਿਆਂ ਜ਼ਿੰਦਗੀਆਂ ਬਰਬਾਦ ਕਰ ਲੈਣੀਆਂ ਜਵਾਹਰ ਲਾਲ ਨਹਿਰੂ ਦੀ ਉਪਰੋਕਤ ਕੁੱਟ, ਜਾਂ ਸਹੂਲਤਾਂ ਭਰੀ ਹੋਰ ਕੈਦ, ਦੇ ਮੁਕਾਬਲੇ ਹਿੰਦੁਸਤਾਨ ਲਈ ਕੁਰਬਾਨੀ ਦਾ ਮੁਕਾਬਲਤਨ ਕਿਹੜਾ ਮੁਕਾਮ ਹਾਸਿਲ ਕਰਦੀ ਆ? ਸਿੱਖਾਂ ਦੀਆਂ ਕੁਰਕੀਆਂ, ਘਰਾਂ ਦੇ ਉਜਾੜੇ, ਮਾਂਵਾਂ-ਭੈਣਾਂ, ਧੀਆਂ-ਪੁੱਤਾਂ, ਸਵਾਣੀਆਂ ਅਤੇ ਮਾਪਿਆਂ ਦੀਆਂ ਜ਼ਿੰਦਗੀਆਂ ਬਾਰੇ ਫ਼ਿਕਰਮੰਦੀ/ਮੱਦਦ ਲਈ ਮੋਤੀ ਲਾਲ ਨਹਿਰੂ [ਜਾਂ ਉਹਦੀ ਸੋਚ ਵਾਲੇ] ਉਵੇਂ ਕਿਉਂ ਨਾ ਬੌਹੜਦਾ ਰਿਹਾ ਜਿਵੇਂ ਉਹ ਆਪਣੇ ਲਾਡਲੇ ਜਵਾਹਰ ਲਾਲ ਲਈ ਕਰਦਾ ਰਿਹਾ ਸੀ, ਵਗ਼ੈਰਾ ਵਗ਼ੈਰਾ!

*ਸਵਾਲ :* ਕੀ ਕਦੀ ਮੋਤੀ ਲਾਲ ਨਹਿਰੂ, ਜਵਾਹਰ ਲਾਲ ਨਹਿਰੂ ਜਾਂ ਇੰਦਰਾ ਗਾਂਧੀ ਦੀ

ਵੀ ਸਿੱਖਾਂ ਦੀਆਂ ਕੁਰਕੀਆਂ ਵਾਂਙ ਕੁਰਕੀ ਹੋਈ ਸੀ ? ਕੀ ਉਹਨਾਂ ਦੇ ਘਰਾਂ ਦੇ ਕੜੀਆਂ ਬਾਲੇ ਅਤੇ ਭਾਂਡੇ-ਟੀਂਡੇ ਆਦਿ ਤੱਕ ਵੀ ਸਮੇਂ ਦੀ ਸਰਕਾਰ ਨੇ ਜ਼ਬਤ ਕੀਤੇ ਸਨ ?

*ਨੋਟ :* ਚੇਤੇ ਰਹਵੇ : ਹਿੰਦੂਤਵ ਦੇ ਬਹੁਤੇ ਪਾਲਤੂ [lap-dogs], ਟੁਕੜਬੋਚ, ਵਕਾਊ ਅਤੇ ਮੌਕਾਪ੍ਰਸਤ ਸਿੱਖ ਲੀਡਰਾਂ ਤੋਂ ਬਿਨਾਂ ਆਮ ਸਿੱਖ ਤਾਂ ਹਿੰਦੁਸਤਾਨ ਦਾ ਮਾਣਮਤਾ/ਬਰਾਬਰ ਦਾ ਨਾਗਰਕ ਵੀ ਨਹੀਂ ... ਕਾਗ਼ਜ਼ੀ ਤੌਰ ਤੋਂ ਬਿਨਾਂ!

## ਕੌੜੀ ਬਾਤ •

ਸੱਖਣੇ ਸਿੱਖੋ! ਖੋਖਲੇ ਖ਼ਾਲਸਿਓ! ਬਾਬਾ ਬੁੱਲ੍ਹੇ ਸ਼ਾਹ ਵਾਂਙ ਭਾਂਬੜ ਮਚਾਉਣ ਵਾਲੀ ਸਿਰੇ ਦੀ ਕਹਵਾਂ : ਤੁਸੀਂ ਸਿਰੇ ਦੇ ਝੁੱਡੂ ਹੋਣ ਪਾਰੋਂ ਆਪਸੀ ਈਰਖ਼ਾ, ਦਵੈਤ, ਫ਼ਜ਼ੂਲ ਦੇ ਝਗੜੇ, ਭਰਾ-ਮਾਰੀ ਅਤੇ ਬੁਰਛਾਗਰਦੀ – ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਾਲੀ ਤੋਂ ਵੀ ਭੈੜੀ[1] – ਆਦਿਕ ਦੇ ਪੱਕੇ ਮਰੀਜ਼ ਹੋਣ ਪੱਖੋਂ ਕੁਰਬਾਨੀਆਂ ਦੇਣ ਅਤੇ ਕਛਹਿਰੇ ਪਾਉਣ ਤੋਂ ਵੱਧ, ਪੰਥ ਦੀ ਚੜ੍ਹਦੀ ਕਲਾ ਹਿੱਤ, ਹੋਰ ਕੁੱਛ ਸੋਚਣ ਜੋਗਰੇ ਹੈ ਈ ਨਹੀਂ – ਫੜ੍ਹਾਂ ਜੋ ਮਰਜ਼ੀ ਆ ਮਾਰੀ ਜਾਓ! ... ਏਸੇ ਸਦਕਾ ਈ *ਦੋ ਡੰਡੇ ਕਰਾਰੇ ਮੌਰਾਂ 'ਚ ਖਾਣ* ਵਾਲੇ ਦੀ ਹੁਣ ਚੌਥੀ ਪੀੜ੍ਹੀ ਵੀ ਹਿੰਦੁਸਤਾਨ ਦਾ ਤਾਜ ਸਿਰ ਉੱਤੇ ਰੱਖਣ ਲਈ ਲੰਗੋਟੇ ਕੱਸੀ ਫਿਰਦੀ ਆ ਜਦੋਂ ਕਿ ਤੁਹਾਨੂੰ ਭੁੱਲ ਜਾਓ '84 ਨੂੰ ਦੀ ਮੁਹਾਰਣੀ ਪੜ੍ਹਾਈ ਜਾਂਦੇ ਨੇ!

*ਯਾਦ ਰੱਖੋ :* '84 ਜਮ੍ਹਾਂ '84 ਵਾਲਾ ਸਾਰਾ ਦਹਾਕਾ ਬੜਾ ਅਹਿਮ ਇਤਿਹਾਸ ਏ ਸਿੱਖ ਤਵਾਰੀਖ਼ ਨਾਤੇ; ਜੇ ਇਤਿਹਾਸ ਭੁੱਲ ਜਾਓ ਗੇ ਨਾ, ਇੱਕ ਦਿਨ ਸੰਸਾਰ ਦਾ ਇਤਿਹਾਸ ਤੁਹਾਨੂੰ – ਤੁਹਾਡੀ ਕੌਮੀ ਹੋਂਦ – ਭੁਲਾ ਦੇਵੇ ਗਾ ਭਈ ਕਦੀ ਸਿੱਖ ਵੀ ਏਸ ਧਰਤੀ ਉੱਤੇ ਵਿੱਚਰਦੇ ਰਹੇ ਸਨ; ਤੇ ਜਿੱਦਨ ਏਦਾਂ ਹੋ ਗਿਆ ਨਾ, ਗੁਰੂ ਦਸਮੇਸ਼ ਪਾਤਸ਼ਾਹ ਦੇ ਅੱਥਰੂ ਵੀ ਨਿਕਲਣ ਗੇ : ਮੈਂ ਆਪਣੇ ਪੁੱਤ ਕਿਉਂ ਅਜਾਈਂ ਮਰਵਾ ਲਏ!

ਉਪਰੋਕਤ ਟੂਕਾਂ ਤੋਂ ਪਤਾ ਚੱਲਦੈ : ਜਵਾਹਰ ਲਾਲ ਨਹਿਰੂ ਕਦੀ-ਕਦਾਈਂ ਮੁਜ਼ਾਹਰਿਆਂ 'ਚ ਵੀ ਸ਼ਿਰਕਤ ਕਰਦੇ ਰਹੇ ਸਨ ਅਤੇ ਜੇਲ੍ਹ-ਯਾਤਰਾ ਵੀ – ਬਹੁਤੀ ਵਾਰ 'A' ਕਲਾਸ ਦੀ ਈ!

*ਨੋਟ :* ਪੁਲੀਸ ਦੀਆਂ ਦੋ ਮਾਮੂਲੀ ਸੋਟੀਆਂ ਸਹਿਣ (ਥਾਪੀ ਈ ਸੀ) ਵਾਲਾ ਜਵਾਹਰ ਲਾਲ ਨਹਿਰੂ ਤਾਂ ਪ੍ਰਧਾਨ ਮੰਤਰੀ ਬਣ ਜਾਂਦੈ (ਹੁਣ ਉਹਦੀ ਚੌਥੀ ਪੀੜ੍ਹੀ ਵੀ ਤਿਆਰ ਏ ਪ੍ਰਧਾਨ ਮੰਤਰੀ ਬਣਨ ਲਈ); ਮਗਰ, ਸਣੇ ਜੈਤੋ ਮੋਰਚੇ, ਸੈਂਕੜੇ ਹਜ਼ਾਰਾਂ ਜੰਗਿ-ਆਜ਼ਾਦੀ ਦੇ ਸੰਘਰਸ਼ 'ਚ ਸਿਰਫ਼ ਲਾਠੀਆਂ ਈ ਖਾਣ ਵਾਲੇ ਨਹੀਂ, ਗੋਲੀਆਂ ਨਾਲ ਭੁੱਜਣ ਵਾਲੇ ਸਿੱਖਾਂ ਦੇ ਵਾਰਸ, ਦਿੱਲੀ ਆਦਿ ਸ਼ਹਿਰਾਂ 'ਚ ਓਸੇ ਜਵਾਹਰ ਲਾਲ ਨਹਿਰੂ ਦੇ ਦੋਹਤੇ ਰਾਜੀਵ ਗਾਂਧੀ ਦੀ ਇੱਛਾ ਅਨੁਸਾਰ ਮੁੜ ਵੱਢੇ-ਟੁੱਕੇ, ਲੁੱਟੇ-ਪੁੱਟੇ ਅਤੇ ਬੇਹੁਰਮਤੀ ਦੇ ਈ ਹੱਕਦਾਰ ਬਣਦੇ ਨੇ; ਤੇ ਏਸ ਕਾਰੇ ਵਾਲੇ ਅਤੇ ਉਹਨਾਂ ਦੇ ਟੋਡੀ ਜ਼ਾਲਿਮ-ਕੁਕਰਮੀ ਹੁਣ ਹੋਕਰੇ ਦੇ ਰਹੇ ਨੇ : ਭੁੱਲ ਜਾਓ '84 ਨੂੰ! ਕਿਆ ਖ਼ੂਬਸੂਰਤ ਵੰਡ ਏ 'ਇਨਾਮਾਂ' ਦੀ – ਕੁਰਬਾਨੀ ਦੀ ਮਾਤਰਾ ਦੇ ਹਿਸਾਬ, ਹੈ ਕਿ ਨਾ!

---

1. ਮਹਾਰਾਜਾ ਰਣਜੀਤ ਸਿੰਘ ਦੀ ਮੌਤ ਪਿੱਛੋਂ ਉਹਦੇ ਦਰਬਾਰ ਵਿਚਲੀ ਬੁਰਛਾਗਰਦੀ ਨੇ ਭੋਗ ਪਾਇਆ ਸੀ ਸਿੱਖ ਰਾਜ ਦਾ ਈ; ਤੁਹਾਡੀ ਸਿੱਖਾਂ/ਸਿੰਘਾਂ ਦੀ ਮੌਜੂਦਾ ਬੁਰਛਾਗਰਦੀ ਨੇ ਪੰਥਕ-ਵਜੂਦ ਦਾ ਜੇ 'ਭੋਗ' ਨਾ ਨਾ ਪਾਇਆ, ਇਹ ਪੰਥ ਨੂੰ ਘਸਿਆਰਾ ਅਵੱਛ ਬਣਾਵੇ ਗੀ – ਤੇ ਹਿੰਦੂਤਵ ਦੀ ਆ ਇਹੀ ਯੋਜਨਾ!

# ਪੰਡਿਤ ਨਹਿਰੂ ਦੇ *'ਦੋ ਕਰਾਰੇ ਡੰਡਿਆਂ'* ਦੇ ਮੁਕਾਬਲੇ ਸਿੱਖਾਂ ਦੀ ਛੱਲੀ-ਕੁੱਟ

## ਅਕਾਲੀ ਮੋਰਚੇ

*ਨੋਟ :* ਸਫ਼ 81 ਤੋਂ 87 ਤੱਕ ਦਾ ਮੁਵਾਦ ਮੈਂ ਬੜੇ ਧੰਨਵਾਦ ਸਹਿਤ, ਸੱਚੇ-ਸੁੱਚੇ ਅਕਾਲੀ ਤੋਂ ਮਗਰੋਂ ਸੱਚੇ-ਸੁੱਚੇ ਕਮੂਨਿਸਟ (communist) ਬਣੇ ਸੋਹਨ ਸਿੰਘ 'ਜੋਸ਼' ਦੀ ਰਚਤ ਕਿਤਾਬ 'ਅਕਾਲੀ ਮੋਰਚਿਆਂ ਦਾ ਇਤਿਹਾਸ' 'ਚੋਂ ਉਧਾਰਾ ਲਿਆ ਏ; ਕਾਰਨ? ਜਵਾਬ : ਤਾ ਕਿ ਅਜੋਕੀ ਅਤੇ ਅਗਲੀ ਪੀਹੜੀ ਦੇ ਪਾਠਕਾਂ ਨੂੰ ਜਵਾਹਰ ਲਾਲ ਨਹਿਰੂ ਵਾਲੀ 'ਦੋ ਕਰਾਰੇ ਡੰਡਿਆਂ' ਦੀ ਕੁੱਟ ਅਤੇ ਅਕਾਲੀਆਂ ਵੱਲੋਂ ਖਾਧੀ ਬੇਤਹਾਸ਼ਾ ਕੁੱਟ ਦਾ ਮੁਕਾਬਲਾ ਕਰਨਾ ਸੌਖਾ ਹੋ ਜਾਵੇ; ਨਾਲ ਈ : ਅਕਾਲੀਆਂ ਦੇ ਨੌਨ-ਵਾਇਲੰਸ ਵੱਲੋਂ ਗਾਂਧੀ ਦੇ ਨੌਨ-ਵਾਇਲੰਸ ਨੂੰ ਠਿੱਠ ਕਰਨ ਬਾਰੇ ਵੀ ਚਾਨਣ ਹੋ ਜਾਵੇ!

"31 ਅਗਸਤ, ਸੰਨ 1922 ਨੂੰ ਲਗਪਗ 200[1] ਅਕਾਲੀਆਂ ਦਾ ਜਥਾ ਅੰਮ੍ਰਿਤਸਰ ਤੋਂ ਗੁਰੂ ਕੇ ਬਾਗ਼ ਨੂੰ ਤੁਰਿਆ। ਤੁਰਨ ਤੋਂ ਪਹਿਲੋਂ ਇਨ੍ਹਾਂ ਨੂੰ, ਬਚਨ ਤੇ ਕਰਮ ਕਰਕੇ, ਪੂਰਨ ਸ਼ਾਂਤਮਈ ਰਹਿਣ ਤੇ ਜ਼ੁਲਮ ਸਹਿਣ ਦੀ ਅਕਾਲ ਤਖ਼ਤ ਦੇ ਸਾਮ੍ਹਣੇ ਸੁਗੰਦ ਚੁਕਾਈ ਗਈ ਸੀ। ਡੀ. ਸੀ. ਨੇ ਪਹਿਲੋਂ ਹੀ ਸੋਚ ਵਿਚਾਰ ਰੱਖਿਆ ਸੀ ਕਿ ਇਹਨਾਂ ਨੂੰ ਗੁਰੂ ਕੇ ਬਾਗ਼ ਨਹੀਂ ਪਹੁੰਚਣ ਦੇਣਾ ਅਤੇ ਰਾਹ ਵਿੱਚੋਂ ਹੀ ਤਾਕਤ ਦੀ ਵਰਤੋਂ ਕਰਕੇ ਕੁੱਟ ਕੁੱਟ ਭਜਾ ਦੇਣਾ ਹੈ। ਇਸ ਜਥੇ ਨੂੰ ਗੁਮਟਾਲੇ ਦੇ ਪੁਲ ਤੇ ਬੜਾ ਮਾਰਿਆ ਕੁਟਿਆ ਗਿਆ, ਪਰ ਪੁਲਿਸ ਦਾ ਤਸ਼ੱਦਦ ਕਿਸੇ ਅਕਾਲੀ ਨੂੰ ਮੈਦਾਨੋਂ ਨਾ ਭਜਾ ਸਕਿਆ। ਕੁਝ ਇਸ ਕੁਟ ਮਾਰ ਨਾਲ ਬੇਹੋਸ਼ ਹੋ ਗਏ। ਕੁੱਛ ਦੇ ਸਿਰ ਪਾਟ ਗਏ। ਕੁੱਛ ਨੂੰ ਜਿਸਮਾਂ 'ਤੇ ਜ਼ਖ਼ਮ ਹੋ ਗਏ, ਪਰ ਉਹ ਉਥੇ ਹੀ ਮਾਰ ਖਾਂਦੇ ਰਹੇ ਤੇ ਡਿਗਦੇ ਤੇ ਬੇਹੋਸ਼ ਹੁੰਦੇ ਰਹੇ। ਖ਼ੁਫ਼ੀਆ ਰਿਪੋਰਟ ਅਨੁਸਾਰ 18 ਅਕਾਲੀ ਫੱਟੜ ਤੇ ਜ਼ਖ਼ਮੀ ਹੋਏ ਪਰ ਕੋਈ ਵੀ ਗੰਭੀਰ ਕੇਸ ਨਹੀਂ ਸੀ[2]।

ਇਸ ਦਿਨ ਤੋਂ ਪਿੱਛੋਂ ਗੁਰੂ ਕੇ ਬਾਗ਼ ਵਿਚ ਅਤੇ ਗੁਰੂ ਕੇ ਬਾਗ਼ ਨੂੰ ਜਾਣ ਵਾਲੀਆਂ ਸੜਕਾਂ ਦੇ ਰਾਹਾਂ ਵਿਚ ਅਕਾਲੀਆਂ ਤੇ ਆਮ ਰਾਹੀਆਂ ਅਤੇ ਦਰਸ਼ਕਾਂ ਦੀ ਬੇਕਿਰਕ ਹੱਡ-ਭੰਨਵੀਂ ਪਿਟਾਈ-ਕੁਟਾਈ ਸ਼ੁਰੂ ਹੋਈ। ਅਜਿਹੀ ਬੇਕਿਰਕ ਮਾਰ-ਕੁਟ ਅੰਗਰੇਜ਼ ਹਾਕਮਾਂ ਦੇ ਸਭ ਜ਼ੁਲਮਾਂ ਨੂੰ ਸ਼ਰਮਿੰਦੇ ਕਰਨ ਵਾਲੀ ਸੀ ਅਤੇ ਜਿਹੜੀ ਭਾਰਤ ਦੇ ਇਤਿਹਾਸ ਨੇ ਅਜੇ ਤਕ ਕਿਤੇ ਨਹੀਂ ਸੀ ਵੇਖੀ। ਅਤੇ ਇਹ ਮਾਰ-ਕੁਟ ਅਕਾਲੀਆਂ, ਰਾਹੀਆਂ ਤੇ

---

1. Report from H.S. Craik : 31.8.22.
2. P. Wood-Collins, Senior Asstt. Secretary, Punjab Govt. Ist Sept. 1922.

ਦਰਸ਼ਕਾਂ ਤਕ ਹੀ ਸੀਮਿਤ ਨਹੀਂ ਸੀ, ਖੇਤਾਂ ਵਿਚ ਕੰਮ ਕਰਨ ਵਾਲੇ ਅਤੇ ਲਾਗਦੇ ਪਿੰਡਾਂ ਦੇ ਲੋਕ ਵੀ ਇਸ ਜ਼ੁਲਮ ਤੋਂ ਨਹੀਂ ਸਨ ਬਚ ਸਕੇ। ਉਹਨਾਂ ਨੂੰ ਵੀ ਇਸ ਤਹਿਰੀਕ ਵਿਚ ਖੇਤਾਂ ਦੇ ਉਜਾੜੇ ਅਤੇ ਮੌਤਾਂ ਰਾਹੀਂ ਹਿੱਸੇਦਾਰ ਬਣਨਾ ਪਿਆ।

ਹਰ ਰੋਜ਼ ਅੰਮ੍ਰਿਤਸਰ ਤੋਂ, ਵੱਧ ਜਾਂ ਘੱਟ, 100 ਅਕਾਲੀਆਂ ਦਾ ਜਥਾ ਸ਼ਾਂਤਮਈ ਰਹਿਣ ਦੀ ਸਹੁੰ ਚੁੱਕ ਕੇ, ਗੁਰੂ ਕੇ ਬਾਗ਼ ਨੂੰ ਤੁਰਦਾ ਸੀ, ਹਰ ਰੋਜ਼ ਗੁਰੂ ਕੇ ਬਾਗ਼ ਦੇ ਰਾਹ ਵਿਚ ਬੀਟੀ ਦੀ ਪੁਲਿਸ ਉਨ੍ਹਾਂ ਨੂੰ ਘੇਰ ਲੈਂਦੀ ਸੀ ਅਤੇ ਮਾਰ-ਮਾਰ, ਕੁੱਟ-ਕੁੱਟ ਜ਼ਮੀਨ 'ਤੇ ਵਿਛਾ ਦੇਂਦੀ ਸੀ। ਜਿਹੜਾ ਬੀਰ ਉੱਠਦਾ ਸੀ, ਉਸ ਨੂੰ ਫੇਰ ਦਹੁਗੜ ਤੇ ਤੌਣੀ ਲਗਣੀ ਸ਼ੁਰੂ ਹੋ ਜਾਂਦੀ ਸੀ ਅਤੇ ਜਿੰਨਾ ਚਿਰ ਤਕ ਉਹ ਉੱਠਣ ਜੋਗਾ ਰਹਿੰਦਾ ਸੀ, ਬਿਲਕੁਲ ਬੇਹੋਸ਼ ਨਹੀਂ ਸੀ ਹੋ ਜਾਂਦਾ, ਉਹਨੂੰ ਛੱਲੀਆਂ ਵਾਂਗ ਕੁੱਟਿਆ ਜਾਂਦਾ ਸੀ ਤੇ ਫੇਰ ਲੱਤਾਂ ਜਾਂ ਕੇਸਾਂ ਤੋਂ ਧੂਹ-ਧੂਹ ਕੇ ਉਹਨ੍ਹਾਂ ਨੂੰ ਛੱਪੜ ਜਾਂ ਨਹਿਰ ਵਿਚ ਗੋਤੇ ਦਿੱਤੇ ਜਾਂਦੇ ਸਨ।"

*(ਸਫ਼ੇ 160, 161, 163)*

## ਡਰਾਵੇ ਤੇ ਧਮਕੀਆਂ

"ਪਹਿਲੇ ਦਿਨ ਹੀ ਇੱਕ ਅੰਗ੍ਰੇਜ਼ ਅਫ਼ਸਰ ਨੇ ਜਥੇ ਵਾਲਿਆਂ ਨੂੰ ਡਰਾਣ ਲਈ ਆਖਿਆ ਸੀ: ਇੱਕ ਇੱਕ ਕਰਕੇ ਵਾਪਸ ਮੁੜ ਜਾਓ, ਨਹੀਂ ਤਾਂ ਮਾਰੇ ਜਾਓਗੇ। ਪਰ ਉਹ ਮਾਰੇ ਜਾਣ ਲਈ ਹੀ ਆਏ ਸਨ, ਵਾਪਸ ਨਹੀਂ ਸਨ ਮੁੜਨ ਲਈ ਆਏ। ਕੋਈ ਇੱਕ ਵੀ ਉਨ੍ਹਾਂ ਵਿੱਚੋਂ ਵਾਪਸ ਮੁੜਨ ਲਈ ਤਿਆਰ ਨਹੀਂ ਸੀ ਹੋਇਆ ਅਤੇ ਜਦ ਉਹ ਅਧ-ਮੋਏ ਹੋ ਜਾਂਦੇ ਸਨ, ਬੇਹਰਕਤ ਤੇ ਬੇਹੋਸ਼ ਹੋ ਜਾਂਦੇ ਸਨ, ਓਦੋਂ, ਪੁਲਿਸ ਦੇ ਕਹਿਣ 'ਤੇ, ਉਨ੍ਹਾਂ ਨੂੰ ਹਸਪਤਾਲ ਖੜਨ ਲਈ ਚੁੱਕ ਚੁੱਕ ਕੇ ਲਾਰੀਆਂ ਵਿਚ ਰੱਖਿਆ ਜਾਂਦਾ ਸੀ ਅਤੇ ਅਗਲੇ ਦਿਨ ਸੰਮ ਵਾਲੀਆਂ ਡਾਂਗਾਂ ਨਾਲ ਹੱਡ-ਪਸਲੀਆਂ ਭਨਾਣ, ਸਿਰ ਪੜਵਾਣ ਅਤੇ ਗੁਪਤ ਥਾਵਾਂ ਤੇ ਹੁੱਝਾਂ ਤੇ ਬੂਟਾਂ ਦੇ ਠੁਡੇ ਖਾਣ ਲਈ ਇਕ ਹੋਰ ਜਥਾ ਆ ਜਾਂਦਾ ਸੀ।

ਡਾਕਟਰਾਂ ਦੀਆਂ ਰਿਪੋਰਟਾਂ ਅਨੁਸਾਰ ਇਹ ਘੱਟ-ਕਥਨੀ ਤਾਂ ਹੋ ਸਕਦੀ ਹੈ, ਅੱਤ-ਕਥਨੀ ਨਹੀਂ, ਜਿਵੇਂ ਕਿ ਅਸੀਂ ਅੱਗੇ ਚਲ ਕੇ ਵੇਖਾਂਗੇ: ਅਤੇ ਉਸ ਵੇਲੇ ਮੌਕੇ 'ਤੇ ਲਏ ਗਏ ਫੋਟੋ ਇਸ ਕਸਾਈਪੁਣੇ ਦੀ ਸ਼ਾਹਦੀ ਭਰਦੇ ਹਨ।" (ਸਫ਼ਾ 163)

***ਟਿੱਪਣੀ :*** (1) ਜਵਾਹਰ ਲਾਲ ਨਹਿਰੂ ਨੂੰ ਲਖਨਊ ਵਾਲੇ ਜਲੂਸ 'ਚ ਵੱਜੀਆਂ ਪੁਲੀਸ ਦੀਆਂ ਦੋ ਸੋਟੀਆਂ ਕੀ ਮੁਹੱਤਤਾ ਰੱਖਦੀਆਂ ਨੇ? ਕੀ ਮੁਕਾਬਲਾ ਏ ਉਹਨਾਂ ਦੋ ਸੋਟੀਆਂ ਅਤੇ ਬੀਟੀ ਵਾਲੀ ਅਕਾਲੀਆਂ/ਸਿੱਖਾਂ ਨੂੰ ਲਗਾਤਾਰ ਕਈ ਹਫ਼ਤੇ ਪਈ ਬੇਕਿਰਕ ਕੁੱਟ ਦਾ?

(2) ਅਕਾਲੀਆਂ ਦੇ ਏਸੇ ਮੋਰਚੇ ਦੀ ਜਿੱਤ ਨੂੰ, ਹਿੰਦੁਸਤਾਨ ਦੇ 'ਬਾਪੂ' ਨੇ ਆਜ਼ਾਦੀ ਦੀ ਪਹਿਲੀ ਜੰਗ ਦੀ ਜਿੱਤ ਦਰਸਾ ਕੇ ਵਡਿਆਇਆ ਵੀ ਸੀ!

(3) ਕੁਰਬਾਨੀ ਸਿੱਖ ਕਰ ਗਏ; ਆਜ਼ਾਦੀ ਦੀ 'ਪਹਿਲੀ ਜੰਗ' ਵੀ ਸਿੱਖ ਜਿੱਤ ਗਏ; ਪਰ, ਹਿੰਦੁਸਤਾਨ ਦੀ ਉੱਚਤਮ ਸਿਆਸੀ ਗੱਦੀ ਸਾਂਭ ਗਿਆ ਦੋ ਸੋਟੀਆਂ ਖਾਣ ਵਾਲਾ ਜਵਾਹਰ ਲਾਲ ਨਹਿਰੂ; ਅਤੇ ਹੁਣ ਉਸਦੀ ਚੌਥੀ ਪੀਹੜੀ ਵੀ ਹਿੰਦੁਸਤਾਨ ਦੇ ਸਿਆਸੀ ਸੰਘਾਸਨ ਨੂੰ ਮੱਲਣ ਲਈ ਲੰਗੋਟੇ ਕੱਸੀ ਫਿਰਦੀ ਆ! ਬੀਟੀ ਵਾਲੇ ਸਿਰਲੱਥ ਅਕਾਲੀਆਂ ਦੇ ਅਜੋਕੇ ਵਾਰਸ ਹੁਣ ਆਪਸੀ-ਸਿਰਲੱਥੀ ਕਰਨ ਜਾਂ ਪੱਗੋ-ਹੱਥੀ ਹੋਣ ਤੋਂ ਬਿਨਾਂ

ਇੱਕ ਇੰਚ ਵੀ ਅੱਗੇ, ਸਮੁੱਚੇ ਸਿੱਖ ਪੰਥ ਲਈ, ਨਾ ਈ ਕੁੱਛ ਕਰ ਰਹੇ ਜਾਪਦੇ ਆ, ਨਾ ਈ ਸੋਚਦੇ!

## ਗੋਰਖਿਆਂ ਦਾ ਮਾਰਨ ਤੋਂ ਇਨਕਾਰ

"ਇਸ ਅੰਨ੍ਹੇਵਾਹ ਮਾਰ-ਕੁਟ ਦੇ ਦੌਰਾਨ ਇੱਕ ਬੜੀ ਅਰਥ-ਭਰਪੂਰ ਘਟਨਾ ਵਾਪਰੀ। ਗੋਰਖੇ ਸਿਪਾਹੀਆਂ ਨੇ ਨਿਹੱਥੇ ਤੇ ਸ਼ਾਂਤਮਈ ਅਕਾਲੀਆਂ ਨੂੰ ਮਾਰਨ-ਕੁੱਟਣ ਤੋਂ ਇਨਕਾਰ ਕਰ ਦਿੱਤਾ। ਉਨ੍ਹਾਂ ਆਖਿਆ : ਅਸੀਂ ਜੰਗ ਵਿਚ ਸਿੱਖਾਂ ਨਾਲ ਇਕੱਠੇ ਮਿਲ ਕੇ ਲੜੇ ਹਾਂ। ਉਹ ਬੜੇ ਬਹਾਦਰ ਆਦਮੀ ਹਨ। ਉਹ ਅੱਗੋਂ ਲੜਨ ਫੇਰ ਤਾਂ ਅਸੀਂ ਉਹਨਾਂ ਨਾਲ ਲੜੀਏ। ਉਹ ਤਾਂ ਅੱਗੋਂ ਹੱਥ ਵੀ ਨਹੀਂ ਚੁਕਦੇ, ਮਾਰ ਖਾਈ ਜਾਂਦੇ ਹਨ। ਇਕ ਸਿਪਾਹੀ ਨੂੰ ਸੋਭਦਾ ਨਹੀਂ ਕਿ ਉਹ ਨਿਹੱਥੇ ਨੂੰ ਕੁੱਟਣ ਲੱਗ ਪਏ। ਉਨ੍ਹਾਂ ਨੂੰ ਲਾਠੀਆਂ ਮਾਰਨ ਤੇ ਸਾਨੂੰ ਸ਼ਰਮ ਆਉਂਦੀ ਏ।

ਇਹ ਗੋਰਖੇ ਸਿਪਾਹੀ ਅਕਾਲੀਆਂ ਉੱਤੇ ਗੋਬਿੰਦਗੜ੍ਹ (ਅੰਮ੍ਰਿਤਸਰ) ਵਿਚ ਲਾਏ ਗਏ ਸਨ। ਉਨ੍ਹਾਂ ਨੂੰ ਹਦਾਇਤਾਂ ਕੀਤੀਆਂ ਗਈਆਂ ਸਨ ਕਿ ਉਹ ਅਕਾਲੀਆਂ ਨੂੰ ਮਾਰਨ-ਕੁੱਟਣ ਅਤੇ ਤੰਗ ਕਰਨ। ਪਰ ਉਹ ਅਕਾਲੀਆਂ ਨੂੰ ਨਜਾਇਜ਼ ਤੌਰ 'ਤੇ ਮਾਰਨਾ ਕੁੱਟਣਾ ਨਹੀਂ ਸਨ ਚਾਹੁੰਦੇ। ਉਹਨਾਂ ਉੱਤੇ ਇਲਜ਼ਾਮ ਲਾਇਆ ਗਿਆ ਕਿ ਉਹ ਹੁਕਮ ਅਦੂਲੀ ਕਰਦੇ ਹਨ। ਇਸ ਲਈ ਉਨ੍ਹਾਂ ਨੂੰ ਕੋਰਟ ਗਾਰਡ ਦੇ ਹਵਾਲੇ ਕੀਤਾ ਗਿਆ ਅਤੇ ਦੋਹ ਹਵਾਲਦਾਰਾਂ ਤੋਂ ਛੁੱਟ ਪਿੱਛੋਂ ਬਾਕੀਆਂ ਨੂੰ ਛਡ ਦਿੱਤਾ ਅਤੇ ਉਹਨਾਂ ਨੂੰ ਕਰਾਇਆ ਤਕ ਨਾ ਦਿੱਤਾ ਗਿਆ। (ਅਕਾਲੀ ਤੇ ਪ੍ਰਦੇਸੀ, 12 ਅਕਤੂਬਰ, 1922)

ਉਹ ਸ਼੍ਰੋਮਣੀ ਕਮੇਟੀ ਪਾਸ ਬਰਖ਼ਾਸਤ ਹੋ ਕੇ ਆਏ। ਉਹਨਾਂ ਵਿੱਚੋਂ ਕੁਛ ਨੂੰ ਸ: ਤੇਜਾ ਸਿੰਘ ਸਮੁੰਦਰੀ ਨੇ ਚੌਂਕੀਦਾਰਾਂ ਦੇ ਤੌਰ 'ਤੇ ਹਿੰਦੂ ਕਾਰਖ਼ਾਨੇਦਾਰਾਂ ਤੇ ਸ਼ਾਹੂਕਾਰਾਂ ਦੇ ਪਾਸ ਨੌਕਰ ਕਰਾ ਦਿੱਤਾ। ਕੁਛ ਮੁੜਕੇ ਪੁਲਿਸ ਵਿੱਚ ਲੈ ਲਏ ਗਏ। ਪਰ ਇਸ ਘਟਨਾ ਨੇ ਗੋਰਖੇ ਸਿਪਾਹੀਆਂ ਦੀ ਇਨਸਾਨੀ ਹਮਦਰਦੀ ਤੇ ਬੀਰਤਾ ਨੂੰ ਉਜਾਗਰ ਕਰ ਦਿੱਤਾ[1]।"

*(ਸ.ਫਾ 165)*

*ਇੱਕ ਤੁਲਨਾ:* ਅੰਗ੍ਰੇਜ਼ ਅਤੇ ਉਹਨਾਂ ਦੀ ਪੁਲੀਸ ਤਾਂ ਫੱਟੜ ਅਕਾਲੀਆਂ ਨੂੰ ਹਸਪਤਾਲ ਲੈ ਜਾਂਦੀ ਸੀ, ਇਲਾਜ ਖ਼ਾਤਿਰ; ਅਕਾਲ ਤਖ਼ਤ ਉੱਤੇ ਇੰਦਰਾ ਗਾਂਧੀ ਵੱਲੋਂ ਕੀਤੇ ਹਮਲੇ ਵੇਲੇ ਫੱਟੜ ਅਤੇ ਸ਼ਹੀਦ ਹੋਏ ਸਿੱਖਾਂ/ਸਿੰਘਾਂ ਨਾਲ ਜੋ ਵਹਿਸ਼ੀਆਨਾ ਅਕੱਥ ਸਲੂਕ, ਜਾਣ ਬੁੱਝ ਕੇ, ਕੀਤਾ ਗਿਆ ਨਾ, ਉਹ ਏਥੇ ਦੁਹਰਾਈ ਨਹੀਂ ਮੰਗਦਾ — ਸੈਂਕੜੇ ਕਿਤਾਬਾਂ 'ਚ ਦਰਜ ਹੋ ਚੁੱਕਿਐ!

*ਟਿੱਪਣੀ:* ਸੰਨ 1984 'ਚ ਅਕਾਲ ਤਖ਼ਤ ਉੱਤੇ ਕੀਤੇ ਹਮਲੇ ਵੇਲੇ ਉਥੇ ਗੁਰਪੁਰਬ ਮੌਕੇ ਆਏ ਨਿਹੱਥੇ ਸ਼ਰਧਾਲੂਆਂ ਨਾਲ ਹਿੰਦੁਸਤਾਨ ਦੀ ਫ਼ੌਜ (ਕੌਮੀ) ਨੇ ਕੀ ਸਲੂਕ ਕੀਤਾ ਸੀ ? ਜਵਾਬ : ਗੋਲੀਆਂ ਮਾਰੀਆਂ ਗਈਆਂ; ਬੂੰਦ-ਬੂੰਦ ਪਾਣੀ ਲਈ ਤਰਸਾਏ ਗਏ; ਮਰੇ/ਅੱਧ-ਮਰੇ ਕੂੜੇ ਵਾਲੇ ਟਰੱਕਾਂ 'ਚ ਸੁੱਟ ਕੇ ਜਾਂ ਤਾਂ ਇਕੱਠੇ ਸਾੜ ਦਿੱਤੇ ਗਏ, ਜਾਂ ਫਿਰ ਕਿਧਰੇ ਖਪਤ ਕਰ ਦਿੱਤੇ ਗਏ ਸਨ; ਇਹੀ ਸਿੱਖ/ਸਿੰਘ ਮਗਰੋਂ 'ਲਾਵਾਰਸ ਲਾਸ਼ਾਂ' ਦੀ ਗਿਣਤੀ 'ਚ ਦਰਜ ਕੀਤੇ ਗਏ ਸਨ ਜਿਨ੍ਹਾਂ ਵਾਸਤੇ ਜਸਵੰਤ ਸਿੰਘ ਖਾਲੜਾ ਨੂੰ ਸ਼ਹੀਦੀ ਦੇਣੀ ਪਈ!

---

1. See, Ruchi Ram Sahni : Struggle for Refrom in Sikh Shrines—p. 109.

**ਨੋਟ :** ਅਕਾਲੀ ਮੋਰਚਿਆਂ ਵੇਲੇ, ਹਿੰਦੂ ਹਮਦਰਦੀ ਵਜੋਂ, ਅਕਾਲੀਆਂ ਨਾਲ ਸਹਿਚਾਰ ਕਰਦੇ, ਗੋਰਖਾ ਸਿਪਾਹੀਆਂ ਨੂੰ ਨੌਕਰੀ ਦਿੰਦੇ ਆ; ਪਰ ਤਅਜੁੱਬ ਵੇਖੋ : ਅਕਾਲ ਤਖ਼ਤ ਉੱਤੇ ਹਮਲਾ ਕਰਨ ਵਾਲੇ ਹਿੰਦੁਸਤਾਨੀ ਫ਼ੌਜ ਵੱਲੋਂ ਮਾਰੇ ਗਏ ਸਿੱਖਾਂ/ਸਿੰਘਾਂ – ਸਣੇ ਨਿਹੱਥੇ ਸਿੱਖ ਸ਼ਰਧਾਲੂ ਬੱਚੇ, ਬੁੱਢੇ, ਔਰਤਾਂ ਨੂੰ ਮੌਤ ਦੇ ਘਾਟ ਉਤਾਰਨ ਬਦਲੇ– ਦੀ ਖ਼ੁਸ਼ੀ 'ਚ ਹਿੰਦੂਤਵੀ (ਸਾਰੇ ਹਿੰਦੂ ਨਹੀਂ) ਲੱਡੂ ਵੰਡਦੇ ਨੇ!

## ਅੱਤ ਦਾ ਤਸ਼ੱਦਦ

"5 ਸਤੰਬਰ ਸੰਨ 1922 ਨੂੰ ਲਾਇਲਪੁਰ ਦੇ ਇਕ ਸੌ ਸਿੰਘਾਂ ਦਾ ਜਥਾ ਗੁਰੂ ਕੇ ਬਾਗ਼ ਨੂੰ ਜਾ ਰਿਹਾ ਸੀ। ਇਸ ਜਥੇ ਦੀ ਅਗਵਾਈ ਜਥੇਦਾਰ ਪ੍ਰਿਥੀਪਾਲ ਸਿੰਘ ਜੀ ਕਰ ਰਹੇ ਸਨ। ਇਹਨਾਂ ਨੂੰ ਪੁਲਸ ਨੇ ਛੀਨਿਆਂ ਦੇ ਪੁਲ ਤੇ ਘੇਰ ਲਿਆ ਤੇ ਕੁਟਾਪਾ ਸ਼ੁਰੂ ਕਰ ਦਿੱਤਾ। ਇਸ ਜਥੇ ਵਿਚ ਬਾਹਲੇ ਸਿੱਖ ਪਿਨਸ਼ਨੀਆਂ, ਇਨਾਮਾਂ ਤੇ ਮੁਰੱਬੇ ਵਾਲਿਆਂ ਦੇ ਪੁੱਤਰ ਤੇ ਰਿਸ਼ਤੇਦਾਰ ਸਨ। ਜਥੇਦਾਰ ਖ਼ੁਦ ਸੂਬੇਦਾਰ ਨਿਹਾਲ ਸਿੰਘ ਦਾ ਪੁੱਤਰ ਸੀ ਅਤੇ ਮੀਤ ਜਥੇਦਾਰ ਨਾਦਰ ਸਿੰਘ ਸੂਬੇਦਾਰ ਈਸ਼ਰ ਸਿੰਘ ਦਾ। ਇਸ ਜਥੇ ਦੀ ਮਾਰ-ਕੁਟ ਦੀ ਅਗਵਾਈ ਇਕ ਅੰਗ੍ਰੇਜ਼ ਅਫ਼ਸਰ ਨੇ ਕੀਤੀ। ਉਹ ਖ਼ੁਦ ਆਪਣੇ ਹੱਥ ਨਾਲ ਜਥੇ ਉੱਤੇ ਡਾਂਗਾਂ ਵਰ੍ਹਾ ਰਿਹਾ ਸੀ ਅਤੇ ਪੁਲਸ ਵਾਲਿਆਂ ਨੂੰ ਵੰਗਾਰ ਵੰਗਾਰ ਕੁੱਟਣ ਲਈ ਜ਼ੋਰ ਦੇ ਰਿਹਾ ਸੀ। ਜਥੇਦਾਰ ਪ੍ਰਿਥੀਪਾਲ ਸਿੰਘ ਨੂੰ ਜਿਸ ਬੇਦਰਦੀ ਤੇ ਬੇਰਹਿਮੀ ਨਾਲ ਕੁਟਿਆ ਗਿਆ ਉਸ ਦੇ ਜ਼ਖ਼ਮਾਂ ਦੀ ਕਹਾਣੀ ਡਾਕਟਰਾਂ ਦੀ ਜ਼ਬਾਨੀ ਸੁਣੋ:

ਜਥੇਦਾਰ ਬੜਾ ਜਵਾਨ ਸੀ। ਉਸ ਨੂੰ ਢਾਹਕੇ ਛੇ ਸੱਤ ਪੁਲਸੀਆਂ ਨੇ ਉਸ ਦੀ ਛਾਤੀ ਤੇ ਚੜ੍ਹਕੇ ਕੁਟਾਪਾ ਚਾੜ੍ਹਿਆ। ਉਹ ਸੱਤ ਵਾਰ ਉਠਿਆ ਤੇ ਹਰ ਦਫ਼ਾ ਉਸ ਨੂੰ ਪੁਲਸੀ ਲਠਿਆਲਾਂ ਨੇ ਕੁੱਟ-ਕੁੱਟ ਕੇ ਮਰਨ ਕਿਨਾਰੇ ਕਰ ਦਿੱਤਾ। ਜਿਸ ਵੇਲੇ ਉਹ ਬੇਹੋਸ਼ ਹੋ ਗਿਆ ਅਤੇ ਉੱਕਾ ਹੀ ਹਿਲਣ ਜੁਲਣ ਜੋਗਾ ਨਾ ਰਿਹਾ, ਉਹ ਹੋਰਨਾਂ ਜ਼ਖ਼ਮੀਆਂ ਨਾਲ ਐਮਬਿਊਲੈਂਸ ਗੱਡੀ ਵਿਚ ਪਾ ਕੇ ਅੰਮ੍ਰਿਤਸਰ ਲਿਆਂਦਾ ਗਿਆ। ਉਹ ਅਕਾਲੀਆਂ ਦੇ ਬਾਗ਼ ਵਿਚ ਕਈ ਦਿਨ ਮੂਰਛਿਤ ਪਿਆ ਰਿਹਾ। ਡਾਕਟਰਾਂ ਦੇ ਮੁਆਇਨੇ ਵਿਚ ਇਸ ਦੇ ਜ਼ਖ਼ਮਾਂ ਦਾ ਵੇਰਵਾ ਇਉਂ ਦਿੱਤਾ ਹੈ:

ਮੱਥੇ ਤੇ ਲਾਠੀ ਦੀ ਸੱਟ ਦਾ ਤਿੰਨ ਇੰਚ ਲੰਮਾ, ਦੋ ਇੰਚ ਚੌੜਾ ਨਿਸ਼ਾਨ, ਚੂਲੇ ਦੇ ਹੇਠ ਲਹੂ ਵਗਦਾ ਦੋ ਇੰਚ ਲੰਮਾ ਚੁਥਾਈ ਇੰਚ ਚੌੜਾ, ਚੁਥਾਈ ਇੰਚ ਡੂੰਘਾ ਜ਼ਖ਼ਮ; ਠੋਡੀ ਤੇ ਦੋ ਇੰਚ ਲੰਮਾ, ਇਕ ਇੰਚ ਚੌੜ, ਅੱਧ ਇੰਚ ਡੂੰਘਾ ਫਟ, ਗਰਦਨ ਦੇ ਪਿਛਲੇ ਪਾਸੇ ਡਾਢੀ ਸੱਟ; ਏਹੋ ਜਿਹੀ ਇਕ ਸਖ਼ਤ ਚੋਟ ਸੱਜੇ ਕੰਨ ਹੇਠ ਜਿਸ ਦੇ ਕਾਰਨ ਦੋ ਇੰਚ ਲੰਮੀ, ਡੇਢ ਇੰਚ ਚੌੜੀ ਸੋਜ ਹੋ ਗਈ। ਸੱਜੇ ਤੇ ਖੱਬੇ ਮੋਢੇ ਉੱਤੇ ਲਾਠੀਆਂ ਦੀਆਂ ਸੱਟਾਂ, ਲਾਠੀ ਦੀ ਸੱਟ ਦੇ ਤਿੰਨ ਇੰਚ ਲੰਮੇ, ਦੋ ਇੰਚ ਚੌੜੇ ਨਿਸ਼ਾਨ ਖੱਬੀ ਬਾਂਹ ਉੱਤੇ; ਲਾਠੀ ਦਾ ਨਿਸ਼ਾਨ ਸੱਜੀ ਬਾਂਹ ਤੇ; ਡਾਢੀ ਸਖ਼ਤ ਚੋਟ ਚੀਚੀ ਦੇ ਨਾਲ ਦੀ ਉਂਗਲ ਅਤੇ ਵਿਚਕਾਰਲੀ ਉਂਗਲ ਤੇ—ਦੋਵੇਂ ਉਂਗਲਾਂ ਉਤਰ ਗਈਆਂ; ਮੋਢੇ ਦੀ ਪਿਛਲੀ ਤਰਫ਼ ਸਖ਼ਤ ਸੱਟ, ਛੇ ਇੰਚ ਲੰਮੀ, ਚਾਰ ਇੰਚ ਚੌੜੀ; ਸੱਜੇ ਚੂਲ੍ਹੇ ਉੱਤੇ ਛੇ ਇੰਚ ਲੰਮਾ ਚਾਰ ਇੰਚ ਚੌੜਾ ਅਤੇ ਚਾਰ ਇੰਚ ਡੂੰਘਾ ਫੱਟ ਅਤੇ ਖੱਬੇ ਚੂਲੇ ਤੇ ਛੇ ਇੰਚ ਲੰਮੀ ਅਤੇ ਪੰਜ ਇੰਚ ਚੌੜੀ ਸਖ਼ਤ ਸੱਟ, ਸੱਜੇ ਪੱਟ ਤੇ ਛੇ ਇੰਚ ਲੰਮੀ ਚਾਰ ਇੰਚ ਚੌੜੀ ਸਖ਼ਤ ਸੱਟ; ਖੱਬੇ ਪਟ ਤੇ ਪੰਜ ਇੰਚ ਲੰਮੀ ਤਿੰਨ ਇੰਚ ਚੌੜੀ ਸਖ਼ਤ ਸੱਟ; ਦੋਹਾਂ ਲੱਤਾਂ ਤੇ ਅੱਗੇ ਤੇ

ਪਿੱਛੇ ਚਾਰ ਇੰਚ ਲੰਮੀਆਂ ਤੇ ਤਿੰਨ ਇੰਚ ਚੌੜੀਆਂ ਸੱਟਾਂ; ਖੱਬੇ ਪੈਰ ਦੀ ਛੱਤ ਤੇ ਸਖ਼ਤ ਸੱਟ (ਜ਼ਰਬ ਸ਼ਦੀਦ)[1]।

ਪ੍ਰਿਥੀਪਾਲ ਸਿੰਘ ਦੇ ਜ਼ਖ਼ਮ ਬੜੇ ਗੁੱਝੇ, ਡੂੰਘੇ ਤੇ ਖ਼ਤਰਨਾਕ ਸਨ। ਉਹ ਕਦੇ ਰਾਜ਼ੀ ਹੋ ਜਾਂਦਾ ਰਿਹਾ, ਕਦੇ ਫੇਰ ਬਿਮਾਰ ਹੋ ਜਾਂਦਾ ਰਿਹਾ। ਅਖ਼ੀਰ ਉਹ 2 ਅਪ੍ਰੈਲ, 1924 ਨੂੰ ਗੁਰੂ ਰਾਮਦਾਸ ਹਸਪਤਾਲ ਵਿਚ ਚਲਾਣਾ ਕਰ ਗਿਆ ਅਤੇ ਅੰਗ੍ਰੇਜ਼ ਰਾਜ ਦੇ ਸਾਊਪੁਣੇ ਨੂੰ ਹਮੇਸ਼ਾਂ ਲਈ ਧਿਕਾਰ ਗਿਆ। *(ਸਫ਼ਾ 169-170)*

> ***ਟਿੱਪਣੀ :*** ਪ੍ਰਿਥੀਪਾਲ ਸਿੰਘ ਨੂੰ ਪਈ ਕੁੱਟ ਦਾ ਜਵਾਹਰ ਲਾਲ ਨਹਿਰੂ ਵਾਲੇ 'ਦੋ ਕਰਾਰੇ ਡੰਡਿਆਂ' ਨਾਲ ਹੈ ਕੋਈ ਮੁਕਾਬਲਾ ? ਆਜ਼ਾਦੀ (ਨਕਲੀ) ਪਿੱਛੋਂ 'ਦੋ ਕਰਾਰੇ ਡੰਡਿਆਂ' ਵਾਲੇ ਦਾ ਸਿਖਰਲੀ ਸਿਆਸੀ ਗੱਦੀ ਲੈ ਬਹਿਣਾ...ਅਤੇ ਸਿੱਖਾਂ/ਪੰਜਾਬ ਨੂੰ ਖੂੰਜੇ ਲਾਈ ਰੱਖਣ ਦਾ ਵੀ ਹੈ ਕੋਈ ਮੁਕਾਬਲਾ ? ਇਹ ਕਿਉਂ ? ਜਵਾਬ : ਕਿਉਂਕਿ 'ਦੋ ਕਰਾਰੇ ਡੰਡਿਆਂ' ਵਾਲੇ ਪਿੱਛੇ ਹਿੰਦੁਸਤਾਨ ਦੀ ਬਹੁ-ਗਿਣਤੀ ਦਾ ਥਾਪੜਾ ਸੀ ... ਜਦੋਂ ਕਿ ਸਿੱਖ ਆਪਸੀ ਪਾਟੋ-ਧਾੜ ਅਤੇ ਪੱਗੋ-ਹੱਥੀ ਹੋਣ ਦੇ ਈ ਜੈਕਾਰੇ ਗਜਾਉਂਦੇ ਰਹੇ, ਅਤੇ ਅਜੇ ਵੀ ਇਉਂ ਕਰੀ ਜਾਣ ਦੀ ਗੁਰੂ ਘਰੋਂ 'ਖ਼ੁਸ਼ੀ' ਲੈ ਰਹੇ ਆ!

## ਪਾਦਰੀ ਐਂਡਰੂਜ਼ ਦਾ ਪ੍ਰੋਟੈਸਟ

"12 ਸਤੰਬਰ ਸੰਨ 1922 ਨੂੰ ਪਾਦਰੀ ਸੀ. ਐਫ਼. ਐਂਡਰੂਜ਼ ਗੁਰੂ ਕੇ ਬਾਗ਼ ਪਹੁੰਚਾ ਤਾਂ ਜੁ ਉਹ ਆਪਣੀਆਂ ਅੱਖਾਂ ਨਾਲ ਮਾਰਕੁਟ ਪੈਂਦੀ ਵੇਖ ਸਕੇ। ਉਸ ਨੇ ਮਾਰਕੁਟ ਦੀਆਂ ਦਰਦਨਾਕ ਘਟਨਾਵਾਂ ਬਾਰੇ ਅਖ਼ਬਾਰਾਂ ਨੂੰ ਦੋ ਲੇਖ ਘੱਲੇ। ਇਹ ਲੇਖ ਬੜੇ ਭਾਵ-ਉਛਾਲਕ ਤੇ ਕਰੁਣਾਮਈ ਸਨ ਅਤੇ ਐਂਡਰੂਜ਼ ਦੇ ਦਰਦੀ ਦਿਲ ਦੀਆਂ ਡੂੰਘਾਣਾਂ ਵਿੱਚੋਂ ਨਿਕਲੇ ਸਨ ਅਤੇ ਮਾਰ ਕੁਟ ਦੀ ਸਹੀ ਤਸਵੀਰ ਪੇਸ਼ ਕਰਦੇ ਸਨ। ਪਾਦਰੀ ਸਾਹਿਬ ਲਿਖਦੇ ਹਨ :

"ਇਹ ਉਹ ਨਜ਼ਾਰਾ ਸੀ ਜਿਹੜਾ ਮੈਂ ਫੇਰ ਕਦੇ ਨਹੀਂ ਵੇਖਣਾ ਚਾਹਵਾਂਗਾ—ਨਾਜ਼ਾਰਾ ਜਿਹੜਾ ਕਿਸੇ ਅੰਗ੍ਰੇਜ਼ ਦੇ ਵਿਸ਼ਵਾਸ ਕਰਨ ਦੇ ਕਾਬਲ ਨਹੀਂ। ਕਾਲੀਆਂ ਪਗੜੀਆਂ ਵਾਲੇ ਚਾਰ ਅਕਾਲੀ ਸਿਖ ਇਕ ਦਰਜਨ ਪੁਲਸੀਆਂ, ਦੋ ਅੰਗਰੇਜ਼ ਅਫ਼ਸਰਾਂ ਸਮੇਤ, ਦੇ ਸਾਮ੍ਹਣੇ ਖਲੋਤੇ ਸਨ।...ਉਹ ਪੂਰਨ ਤੌਰ 'ਤੇ ਅਹਿਲ ਸਨ ਅਤੇ ਆਪਣੇ ਥਾਂ 'ਤੇ ਚੁਪਚਾਪ ਖਲੋਤੇ ਸਨ। ਉਨ੍ਹਾਂ ਦੇ ਹੱਥ ਪ੍ਰਾਰਥਨਾ ਵਿਚ ਜੁੜੇ ਹੋਏ ਸਨ। ਤਦ ਉਨ੍ਹਾਂ ਵੱਲੋਂ ਰਤੀ ਭਰ ਵੀ ਭੜਕਾਹਟ ਤੋਂ ਬਗ਼ੈਰ ਇਕ ਅੰਗ੍ਰੇਜ਼ ਨੇ ਪਿੱਤਲ ਦੀ ਸੰਮ ਵਾਲੀ ਲਾਠੀ ਦਾ ਸਿਰਾ ਪੂਰੇ ਜ਼ੋਰ ਨਾਲ ਮਾਰਿਆ। ਉਸ ਨੇ ਇਹ ਸਿਰਾ ਇਸ ਤਰੀਕੇ ਨਾਲ ਜ਼ੋਰ ਨਾਲ ਮਾਰਿਆ ਕਿ ਉਸ ਦੀ ਮੁੱਠ ਜਿਸ ਨੇ ਲਾਠੀ ਫੜੀ ਹੋਈ ਸੀ, ਅਕਾਲੀ ਸਿੱਖ ਨੂੰ ਜਿਹੜਾ ਪ੍ਰਾਰਥਨਾ ਕਰ ਰਿਹਾ ਸੀ ਬੜੇ ਜ਼ੋਰ ਨਾਲ ਠੀਕ ਗਲ ਦੀ ਹੱਸੀ ਤੇ ਵੱਜੀ ਸੀ। ਇਹ ਅਤਿਅੰਤ ਕਾਇਰਾਨਾ ਸੱਟ ਵਿਖਾਈ ਦੇਂਦੀ ਸੀ। ਜਿਵੇਂ ਮੈਂ ਇਹ ਵਜਦੀ ਵੇਖੀ ਅਤੇ ਮੈਨੂੰ ਆਪਣੇ ਆਪ ਨੂੰ ਕਾਬੂ ਵਿਚ ਰੱਖਣ ਲਈ ਅੱਤ-ਅਧਿਕ ਮੁਸ਼ਕਲ ਪੇਸ਼ ਆਈ।... ਬਾਕੀ ਦੇ ਸਿੱਖ ਬੜੀ ਛੇਤੀ ਡਾਂਗਾਂ ਮਾਰ ਮਾਰ ਜ਼ਮੀਨ 'ਤੇ ਵਿਛਾ ਦਿੱਤੇ ਗਏ।"

ਐਂਡਰੂਜ਼ ਇਸ ਤੋਂ ਅੱਗੇ ਲਿਖਦਾ ਹੈ : "ਇਸ ਤੇ ਇਸ ਦੇ ਪਿੱਛੋਂ ਦੇ ਮੌਕਿਆਂ ਤੇ ਪੁਲਿਸ ਨੇ ਕੁਛ ਅਜੇਹੀਆਂ ਕਾਰਵਾਈਆਂ ਸਰਜ਼ਦ ਕੀਤੀਆਂ ਜਿਹੜੀਆਂ ਕਿ

---

1. ਅਕਾਲੀ ਤੇ ਪ੍ਰਦੇਸੀ 4 ਨਵੰਬਰ, 1922.

ਅਤਿਅੰਤ ਵਹਿਸ਼ੀਆਨਾ ਸਨ। ਮੈਂ ਆਪਣੀਆਂ ਅੱਖਾਂ ਨਾਲ ਇਨ੍ਹਾਂ ਪੁਲਸੀਆਂ ਵਿੱਚੋਂ ਇਕ ਨੂੰ ਇਕ ਸਿੱਖ ਦੇ ਢਿੱਡ ਵਿਚ ਠੁਡਾ ਮਾਰਦੇ ਵੇਖਿਆ ਜਿਹੜਾ ਨਿਆਸਰਾ ਉਸ ਦੇ ਅੱਗੇ ਖੜਾ ਸੀ। ਇਹ ਠੁਡਾ ਇਤਨਾ ਨਿਯਮ-ਹੀਨ (ਫਾਊਲ) ਸੀ ਕਿ ਮੈਂ ਆਪਣੇ ਆਪ ਨੂੰ ਉੱਚੀ ਚਿੱਲੋਂਣੋਂ ਅਤੇ ਅਗਾਂਹ ਭੱਜ ਕੇ ਜਾਣ ਤੋਂ ਰੋਕ ਨਾ ਸਕਿਆ। ਪਰ ਕੁੱਛ ਚਿਰ ਪਿੱਛੋਂ ਮੈਂ ਇਕ ਹੋਰ ਐਕਟ ਵੇਖਿਆ ਜਿਹੜਾ ਪਹਿਲੇ ਨਾਲੋਂ ਵੀ ਵਧੇਰੇ 'ਫਾਊਲ' ਸੀ। ਜਦੋਂ ਉਹਨਾਂ ਇਕ ਅਕਾਲੀ ਸਿੱਖ ਨੂੰ ਚੁਕਕੇ ਜ਼ਮੀਨ ਉੱਤੇ ਧੜੈਂਅ ਮਾਰਿਆ ਅਤੇ ਉਹ ਮੂਧਾ ਪਿਆ ਹੋਇਆ ਸੀ, ਪੁਲਿਸ ਸਿਪਾਹੀ ਨੇ ਆਪਣਾ ਪੂਰਾ ਭਾਰ ਪਾ ਕੇ ਉਸ ਨੂੰ ਲਿਤਾੜਨਾ ਸ਼ੁਰੂ ਕੀਤਾ। ਪੁਲਸੀਆ ਮੂਧੇ ਪਏ ਆਦਮੀ ਦੇ ਗਲ ਤੇ ਮੋਢਿਆਂ ਵਿਚਕਾਰ ਹੁਝਾਂ ਮਾਰ ਰਿਹਾ ਸੀ। ਤੀਜੀ ਹੁੱਝ, ਲਗਭਗ ਇੱਕੋ ਜੇਹੀ ਹੀ ਫਾਊਲ ਇਕ ਅਕਾਲੀ ਨੂੰ ਜਿਹੜਾ ਆਪਣੇ ਡਿੱਗੇ ਹੋਏ ਸਾਥੀ ਦੇ ਕੋਲ ਖਲੋਤਾ ਸੀ—ਮਾਰੀ ਗਈ। ਇਸ ਹੁੱਝ ਨੇ ਉਸ ਨੂੰ ਆਪਣੇ ਡਿਗੇ ਹੋਏ ਸਾਥੀ ਦੇ ਜਿਹੜਾ ਬੇਹੋਸ਼ ਪਿਆ ਸੀ—ਉਸ ਵੇਲੇ ਆਰ ਪਾਰ ਸੁਟ ਦਿੱਤਾ ਜਦੋਂ ਕਿ ਉਹ ਦੋਂਹ ਵਰਕਰਾਂ ਵੱਲੋਂ ਚੁੱਕ ਕੇ ਐਮਬਿਊਲੈਂਸ ਗੱਡੀ ਵਿਚ ਰੱਖਿਆ ਜਾ ਰਿਹਾ ਸੀ। ਏਹੋ ਜੇਹੀ ਹੁੱਝ ਦਾ ਇਰਾਦਾ ਏਨਾ ਵਹਿਸ਼ੀਆਨਾ ਬਰਬਰੀ ਤੇ ਢੀਠਾਂ ਵਾਲਾ ਸੀ ਕਿ ਮੈਂ ਕਮਾਨ ਵਾਲੇ ਅੰਗਰੇਜ਼ ਵਲ ਵੇਖਦਾ ਰਿਹਾ ਕਿ ਉਹ ਇਸ ਤੇ ਹੋਰ ਕੇਸਾਂ ਦੀ ਹਾਲਤ ਵਿਚ ਪੁਲਸ ਸਿਪਾਹੀ ਨੂੰ ਜਿਸ ਨੇ ਇਹ ਕਾਰਾ ਕੀਤਾ ਸੀ, ਤਾੜਨਾ ਕਰੇਗਾ, ਪਰ ਜਿਥੋਂ ਤਕ ਮੈਂ ਵੇਖ ਸਕਿਆ ਉਸ ਨੇ ਆਦਮੀਆਂ ਨੂੰ ਰੋਕਣ ਲਈ ਜਾਂ ਤਾੜਨਾ ਕਰਨ ਲਈ ਕੁੱਛ ਨਾ ਕੀਤਾ। ਮੈਂ ਜੋ ਕੁੱਛ ਵੇਖਿਆ ਸੀ ਉਹ ਗਵਰਨਰ ਨੂੰ ਅਤੇ ਹਰ ਇਕ ਅਫ਼ਸਰ ਨੂੰ ਜਿਸ ਨੂੰ ਮੈਂ ਅਗਲੇ ਦਿਨ ਮਿਲਿਆ—ਦਸ ਦਿੱਤਾ ਸੀ[1]।"

ਇਸ ਨੇਕ ਪਾਦਰੀ ਦੀ ਜ਼ਬਾਨ ਵਿਚ ਬੜਾ ਰਸ ਸੀ। ਅਤੇ ਇਸ ਸੱਚੀ ਗੱਲ ਕਰਨੋਂ ਨਹੀਂ ਸੀ ਝਿਜਕਦਾ। ਉਸ ਨੇ, ਉਨ੍ਹਾਂ ਫ਼ੌਜੀਆਂ ਦੇ ਅੰਕੜੇ ਲਏ ਸਨ ਜਿਹੜੇ ਜਥਿਆਂ ਵਿਚ ਸ਼ਾਮਲ ਹੁੰਦੇ ਸਨ ਅਤੇ ਪਿਛਲੇ ਜਗਤ ਯੁੱਧ ਵਿਚ ਹਿੱਸਾ ਲੈ ਚੁਕੇ ਸਨ। ਉਸ ਦੇ ਹਿਸਾਬ ਮੁਤਾਬਕ ਤਿੰਨਾਂ ਅਕਾਲੀਆਂ ਪਿੱਛੇ ਇਕ ਫ਼ੌਜੀ ਸਿੱਖ ਮੋਰਚੇ ਵਿਚ ਜਾਂਦਾ ਸੀ।

ਮਾਰ ਕੁਟ ਦੇ ਬੰਦ ਕਰਾਣ ਵਿਚ ਗਵਰਨਰ ਨਾਲ ਪਾਦਰੀ ਐਂਡਰੂਜ਼[2] ਦੀ ਗੱਲਬਾਤ ਨੇ ਵੀ ਹਿੱਸਾ ਪਾਇਆ ਸੀ। ਉਸ ਦੇ ਲੇਖਾਂ ਦਾ ਲੋਕਾਂ ਉੱਤੇ ਇਹ ਪ੍ਰਭਾਵ ਪਿਆ ਸੀ ਕਿ ਸਾਰੇ ਅੰਗ੍ਰੇਜ਼, ਹੁਕਮਰਾਨ ਅੰਗ੍ਰੇਜ਼ਾਂ ਵਰਗੇ ਨਹੀਂ ਸਨ, ਗ਼ੈਰ ਹਾਕਮਾਂ ਵਿਚ ਚੰਗੇ ਅੰਗ੍ਰੇਜ਼ ਵੀ ਹਨ।"

*(ਸਫਾ 171-172)*

***ਨੋਟ ਇੱਕ :*** ਪਾਠਕਾਂ ਨੂੰ ਚੇਤੇ ਹੋਵੇ ਗਾ : (1) ਦੱਖਣੀ ਅਫ਼ਰੀਕਾ 'ਚ 1970ਵਿਆਂ ਵਿੱਚ – ਗੋਰੀ ਅੰਗ੍ਰੇਜ਼ੀ ਫ਼ਿਰਕਾਪ੍ਰਸਤ ਸਰਕਾਰ ਨੂੰ ਚੱਲਦਾ ਕਰਨ ਅਤੇ 27 ਕੁ ਸਾਲਾਂ

---

1. Struggle for Reform in Sikh Shrines—by Prof. Ruchi Ram Sahni, Pages 176 to 183.
2. ਸੀ. ਐਫ. ਐਂਡਰੂਜ਼ 12 ਫ਼ਰਵਰੀ, 1871 ਨੂੰ ਨਿਊਕਾਸਲ-ਔਨ-ਟਾਈਨ ਵਿਚ ਪੈਦਾ ਹੋਇਆ ਅਤੇ ਕਲਕੱਤੇ ਵਿਚ 1940 ਵਿਚ ਗੁਜ਼ਰ ਗਿਆ। ਉਹ ਏਥੇ ਪਾਦਰੀ ਬਣ ਕੇ ਆਇਆ ਸੀ ਪਰ ਹਿੰਦੁਸਤਾਨੀ ਸੱਭਿਆਚਾਰ ਤੋਂ ਪ੍ਰਭਾਵਿਤ ਹੋ ਕੇ ਏਥੋਂ ਦਾ ਹੀ ਬਣ ਗਿਆ। ਗ਼ਰੀਬ ਹਿੰਦੁਸਤਾਨੀਆਂ ਨਾਲ ਪਿਆਰ ਕਰਨ ਕਰਕੇ ਲੋਕ ਉਸ ਨੂੰ ਦੀਨਾ ਬੰਧੂ ਕਹਿਣ ਲਗ ਪਏ ਸਨ। ਉਸ ਨੇ ਹਿੰਦੁਸਤਾਨ ਦੀ ਆਜ਼ਾਦੀ ਵਿਚ ਹਿੱਸਾ ਪਾਇਆ ਸੀ ਅਤੇ ਮਹਾਤਮਾ ਗਾਂਧੀ ਤੇ ਪੰਡਤ ਜਵਾਹਰ ਲਾਲ ਨੇ ਉਸ ਦੇ ਨਿਸ਼ਕਾਮ ਕੰਮ ਦੀ ਬੜੀ ਸ਼ਲਾਘਾ ਕੀਤੀ ਸੀ।

ਤੋਂ ਜੇਲ੍ਹ 'ਚ ਬੰਦ ਉਥੋਂ ਦੇ ਕਾਲੇ ਹੀਰੋ ਨੈੱਲਸਨ ਮੰਡੇਲਾ (Nelson Mandela) ਨੂੰ ਕੈਦੋਂ ਰਿਹਾ ਕਰਵਾਉਣ 'ਚ ਉਥੇ ਦੇ ਪ੍ਰਸਿੱਧ ਕਾਲੇ ਪਾਦਰੀ ਡੈੱਸਮਿੰਡ ਟੂਟੂ (Desmond Tutu) ਨੇ ਸ਼ਲਾਘਾਯੋਗ ਪ੍ਰਮੁੱਖ ਰੋਲ ਅਦਾ ਕੀਤਾ ਸੀ; ਇਹ ਵੀ ਚੇਤੇ ਹੋਣੈ; ਉਹੀ ਨੈੱਲਸਨ ਮੰਡੇਲਾ ਫੇਰ ਆਜ਼ਾਦ ਦੱਖਣੀ ਅਫ਼ਰੀਕਾ ਦੀ ਨਵੀਂ ਸਰਕਾਰ ਦਾ ਬਾਨੀ ਪ੍ਰਧਾਨ ਵੀ ਬਣਦਾ ਏ!

***ਨੋਟ ਦੋ :*** ਏਵੇਂ ਈ ਫਿਲਪਾਈਨਜ਼ ਦੇ ਇੱਕ ਤਾਨਾਸ਼ਾਹ ਫ਼ਰਡੀਨੰਡ ਈ. ਮਾਰਕੋਜ਼ (Ferdinand E. Marcos) ਨੂੰ ਗੱਦੀਉਂ ਲਾਹੁਣ 'ਚ ਉਥੇ ਦੀਆਂ ਨੰਨਜ਼ (Nuns) — ਇਸਾਈ ਸਾਧਣੀਆਂ — ਅਤੇ ਨਿਹੱਥੀ ਅਵਾਮ ਨੇ ਬੁਨਿਆਦੀ ਰੋਲ ਅਦਾ ਕੀਤਾ ਸੀ!

***ਟਿੱਪਣੀ :*** ਸੰਨ 1947 ਵਾਲੀ ਨਕਲੀ ਆਜ਼ਾਦੀ ਤੋਂ ਲਾ ਕੇ — ਖ਼ਾਸ ਕਰ ਕੇ ਅਕਾਲ ਤਖ਼ਤ ਉੱਤੇ ਹੱਲੇ ਅਤੇ ਸਮੁੱਚੇ ਸਿੱਖ ਕਤਲੇਆਮ ਬਾਰੇ, ਹੁਣ ਤੱਕ, ਪਾਦਰੀ ਸੀ. ਐੱਫ ਐਂਡਰੀਊਜ਼, ਡੈੱਸਮੰਡ ਟੂਟੂ ਅਤੇ ਫਿਲਪਾਈਨਜ਼ ਦੀ ਨੰਨਜ਼ ਵਰਗਾ *ਸਿੱਖ ਪਾਦਰੀਆਂ (ਭਾਈਆਂ, ਗ੍ਰੰਥੀਆਂ) ਜਾਂ ਅਕਾਲ ਤਖ਼ਤ ਦੇ ਜਥੇਦਾਰਾਂ ਕੌਮਾਂਤਰੀ ਪੱਧਰ ਉੱਤੇ ਸਿੱਖਾਂ ਦਾ ਕੇਸ ਪੇਸ਼ ਕਰਨ 'ਚ, ਹੈ ਕੋਈ ਉਹੋ ਜਿਹਾ ਮਿਸਾਲੀ ਕਾਰਜ ਕੀਤਾ?*

# ਬਾਦਸ਼ਾਹ ਕਦੀ ਗ਼ਲਤੀ ਨਹੀਂ ਕਰਦਾ!

ਪੁਲੀਟਕਲ ਸਾਇੰਸ ਪੜ੍ਹਨ ਪੜ੍ਹਾਉਣ ਵਾਲਿਆਂ ਨੂੰ, ਏਸ ਮਜ਼ਮੂਨ 'ਚ ਆਉਂਦੇ, ਇੱਕ ਪ੍ਰਸਿੱਧ ਜ਼ਿਕਰ — ਪੁਰਾਣੇ ਵੇਲਿਆਂ ਬਾਰੇ — ਦਾ ਪਤੈ ਹੋਣੈ: ਏ ਕਿੰਗ ਕੈਨ ਡੂ ਨੋ ਰੌਂਗ (A king can do no wrong) — ਯਾਨਿ ਕਿ ਬਾਦਸ਼ਾਹ ਕਦੀ ਗ਼ਲਤੀ ਨਹੀਂ ਕਰਦਾ; ਇਹਦਾ ਇਹ ਅਰਥ ਵੀ ਆ: ਬਾਦਸ਼ਾਹ ਜੋ ਮਰਜ਼ੀ ਕਰੇ ਉਹਨੂੰ ਗ਼ਲਤ (ਦੋਸ਼ੀ) ਨਹੀਂ ਠਹਿਰਾਇਆ ਜਾ ਸਕਦਾ — ਉਹਦੇ ਕਿਸੇ ਵੀ ਕਰਮ [ਮਾੜੇ] ਪਾਰੋਂ; ਇਹਦਾ ਇਹ ਵੀ ਮਤਲਬ ਏ: ਬਾਦਸ਼ਾਹ ਨੂੰ ਕਿਸੇ ਵੀ ਦੋਸ਼ ਬਦਲੇ ਸਜ਼ਾ ਨਹੀਂ ਦਿੱਤੀ ਜਾ ਸਕਦੀ — ਉਹ ਕਾਨੂੰਨ ਤੋਂ ਉਪਰ ਹੁੰਦੈ; ਉਹ ਹਰ ਮਾੜੇ-ਚੰਗੇ ਕਰਮ ਤੋਂ ਬਰੀ-ਉਲ-ਜ਼ੁਮਾ ਏਂ! ਹਿੰਦੁਸਤਾਨ ਦੀ ਬਹੁ-ਗਿਣਤੀ, ਜਿਹੜੀ ਕਿ ਹਿੰਦੂਤਵੀ ਆ, ਇਹੀ ਸੋਚ (A king can do no wrong) ਨਹਿਰੂ ਅਤੇ ਉਹਦੇ ਸਿਆਸੀ ਵਾਰਸਾਂ (ਬਾਦਸ਼ਾਹਾਂ!) ਪ੍ਰਤੀ ਰੱਖਦੀ ਆ ਰਹੀ ਏ; ਉਹਨਾਂ ਬਾਰੇ ਜਾਇਜ਼ ਕਿੰਤੂ-ਪ੍ਰੰਤੂ ਤੱਕ ਨੂੰ ਬਰਦਾਸ਼ਤ ਨਹੀਂ ਕਰਦੇ!

> *ਨੋਟ:* ਮੇਰੀ ਸੋਚ ਜੇ ਗ਼ਲਤ ਨਹੀਂ ਤਾਂ: '84 ਵਾਲੇ ਸਾਰੇ ਸਾਕੇ ਲਈ ਬੁਨਿਆਦੀ ਤੌਰ 'ਤੇ ਜਵਾਹਰ ਲਾਲ ਨਹਿਰੂ ਨੂੰ ਦੋਸ਼ੀ ਮੰਨਿਆ ਜਾਣਾ ਚਾਹੀਦਾ ਏ! ਕਿਵੇਂ? ਜਵਾਬ ਬੜਾ ਸਿੱਧਾ ਏ: ਜੇ ਨਹਿਰੂ ਨੇ ਸਿੱਖਾਂ ਨਾਲ 1947 ਤੋਂ ਪਹਿਲੇ ਵਾਲੇ ਵਾਅਦੇ ਨਿਭਾ ਦਿੱਤੇ ਹੁੰਦੇ ਨਾ, '84 ਪੈਦਾ ਈ ਨਹੀਂ ਸੀ ਹੋਣਾ; ਫੇਰ ਜੇ ਉਹਦੇ ਵਾਰਸਾਂ (ਬਾਦਸ਼ਾਹਾਂ) ਇੰਦਰ+ਰਾਜੀਵ ਨੇ, *ਸਰਹੱਦਾਂ ਦੇ ਇਹਨਾਂ ਰਾਖਿਆਂ ਅਤੇ ਅੰਨ ਦੇ ਦਾਤਿਆਂ ਸਿੱਖਾਂ (ਪੰਜਾਬ) ਦੀ, ਹੱਕਰਸੀ ਕੀਤੀ ਹੁੰਦੀ ਨਾ* ਤਾਂ ਵੀ '84 ਨਹੀਂ ਸੀ ਵਾਪਰਨਾ; ਪਰ, ਨਹਿਰੂ ਤੋਂ ਲਾ ਕੇ ਇਹ ਸਾਰੇ ਹੁਣ ਤੱਕ ਹਿੰਦੂਤਵ ਤੋਂ ਘਬਰਾਉਂਦੇ (ਸ਼ਾਇਦ ਸੂਖ਼ਮ ਤੌਰ ਉੱਤੇ ਹਮਦਰਦ ਵੀ), ਘੋਗਲ-ਕੰਨੇ ਬਣ ਕੇ ਸਿੱਖਾਂ (ਪੰਜਾਬ) ਨਾਲ ਵਿੱਤਕਰਾ ਅਤੇ ਇੱਕ ਸੀਰੀ ਤੋਂ ਵੀ ਭੈੜਾ ਸਲੂਕ ਕਰਦੇ ਆ ਰਹੇ ਆ!
>
> ***ਕੌੜੀ ਟਿੱਪਣੀ:*** ਸਿੱਖ ਬੁਨਿਆਦੀ ਤੌਰ 'ਤੇ ਜਜ਼ਬਾਤੀ ਅਤੇ ਜੋਸ਼ੀਲੇ ਨੇ — ਭੜਕੀਲੇ ਵੀ; ਫੁੱਲੀਆਂ ਦੀ ਮੁੱਠ ਨਾਲ ਛੜੱਪਾ ਮਾਰ ਕੇ ਨੇਫ਼ਾ, ਲੇਹ, ਲੱਦਾਖ ਅਤੇ ਸਾਈਚਨ ਦੀਆਂ ਚੋਟੀਆਂ 'ਤੇ ਪਹੁੰਚ ਜਾਣ ਵਾਲੇ; ਨਹਿਰੂ ਤੇ ਉਹਦੇ ਵਾਰਸਾਂ (ਇੰਦਰਾ+ਰਾਜੀਵ) ਨੂੰ ਇਹਦਾ ਪੂਰਾ ਪਤਾ ਸੀ ਪਰ ਉਹ ਹਿੰਦੂਤਵ ਨੂੰ ਨਾਰਾਜ਼ ਕਰਨ ਤੋਂ ਡਰਦੇ/ਝਕਦੇ ਇਨਸਾਫ਼ ਅਤੇ ਸਿਆਸੀ ਜ਼ੁਮੇਦਾਰੀ ਦੇ ਤਰਾਜ਼ੂ ਨੂੰ ਸਾਵਾਂ ਨਾ ਰੱਖ ਸਕੇ — ਅਖ਼ੀਰ ਇਹੀ '84 ਦਾ ਸਬੱਬ ਬਣ ਜਾਂਦੈ!

ਸਿੱਖੋ! ਖ਼ਾਲਸਿਓ! ਜਿਨ੍ਹਾਂ ਹਾਕਮਾਂ (ਬਾਦਸ਼ਾਹਾਂ) ਦੇ ਸਿਰ 'ਚ ਕੀੜਾ ਹੋਵੇ: 'A king can do no wrong' ਵਾਲਾ, ਤੁਸੀਂ ਕੌਣ ਹੁੰਦੇ ਓਂ ਉਹਨਾਂ ਨੂੰ ਗ਼ਲਤ/ਦੋਸ਼ੀ ਆਖਣ ਵਾਲੇ — ਭਾਵੇਂ ਹੋਵੇ 1947, ਚਾਹੇ 1984 ਵਾਲਾ ਦੁਸ਼ਟੀ ਸਾਕਾ? ਕੀ ਇਹ

ਤੁਹਾਡੀ ਮੂਰਖਤਾ ਨਹੀਂ: ਐਸੇ ਕਿਰਦਾਰਾਂ ਦੇ ਮੂੰਹੋਂ ਮੁਆਫ਼ੀ ਦੇ ਲਫ਼ਜ਼ ਅਖਵਾਉਣ ਦੀ ਆਸ ਕਰਨੀ ? ਜਦੋਂ ਉਹ 'ਸੌ ਚੂਹਾ ਖਾ ਕੇ ਬਿੱਲੀ ਹੱਜ ਨੂੰ ਚੱਲੀ' ਵਾਲੀ ਸਿਆਸੀ, ਇਖ਼ਲਾਕੀ, ਕਾਨੂੰਨੀ ਅਤੇ ਵਿਧਾਨਕ ਸੋਚ ਈ ਲਈ ਫਿਰਦੇ ਹੋਣ, ਮੁਆਫ਼ੀ ਕੇਸ ਗੁਨਾਹ ਦੀ ਮੰਗਣ (ਉਹਨਾਂ ਵਾਸਤੇ ਤਾਂ ਸਿੱਖਾਂ ਦੀਆਂ ਲਾਸ਼ਾਂ, ਸਾੜ-ਫੂਕ ਅਤੇ ਤ੍ਰੀਮਤਾਂ/ਨੱਢੀਆਂ ਦੇ ਰੇਪ ਕੋਈ ਕਾਨੂੰਨ ਸ਼ਿਕਨੀ ਹੈ ਈ ਨਹੀਂ); ਐਸੇ 'ਬਾਦਸ਼ਾਹਾਂ' ਦਾ ਤਾਂ ਸੱਤਾ ਵਾਲਾ ਨਿਰੰਤਰ 'ਹੱਜ' (ਕੁਰਸੀ) ਈ ਉਹਨਾਂ ਨੂੰ ਪਾਕ ਸਾਫ਼ ਕਰੀ ਜਾ ਰਿਹੈ – ਮੁਆਫ਼ੀ ਕੇਸ ਗੱਲ ਦੀ!

ਪਾਠਕ ਮਿੱਤਰੋ! ਤੁਹਾਨੂੰ ਵਲੈਤ ਦੇ ਇਤਿਹਾਸ ਦੀ ਜ਼ਰੂਰ ਸੂਹ ਹੋਵੇ ਗੀ : ਸਿਆਸੀ ਇਕਤਦਾਰ (ਪ੍ਰਭੂਸੱਤਾ) ਖ਼ਾਤਰ ਬਾਦਸ਼ਾਹਤ (ਕਿੰਗ ਚਾਰਲਸ ਪਹਿਲਾ) ਅਤੇ ਪਾਰਲੀਮੈਂਟ (ਜੇਸ ਦੀ ਅਗਵਾਈ ਔਲੀਵਰ ਕਰੌਮਵੈੱਲ ਕਰਦਾ ਸੀ) ਵਿਚਾਲੇ ਵਾਹਵਾ ਚਿਰ ਯੁੱਧ ਚੱਲਦੇ ਰਹੇ ਸਨ – ਲਫ਼ਜ਼ੀ ਵੀ ਤੇ ਫ਼ੌਜੀ ਵੀ; ਏਸੇ ਲੜੀ 'ਚ ਬਾਦਸ਼ਾਹ ਚਾਰਲਸ ਪਹਿਲਾ ਅਖ਼ੀਰ ਹਾਰ ਗਿਆ; ਔਲੀਵਰ ਕਰੌਮਵੈੱਲ ਦਾ ਧੜਾ ਭਾਰੂ ਗਿਆ; ਨਤੀਜਨ : ਬਾਦਸ਼ਾਹ (ਚਾਰਲਸ ਪਹਿਲਾ) ਦਾ 30 ਜਨਵਰੀ, 1649 ਨੂੰ ਸਿਰ ਕਲਮ ਕਰ ਕੇ ਬਾਦਸ਼ਾਹਤ ਦਾ ਭੋਗ ਪਾ ਦਿੱਤਾ ਗਿਆ!

03 ਸਤੰਬਰ, 1658 ਨੂੰ ਕਰੌਮਵੈੱਲ (Oliver Cromwell) ਦੀ ਨਮੂੰਨੀਏ ਨਾਲ ਮੌਤ ਹੋਈ ਤੋਂ ਉਹਨੂੰ – ਵਲੈਤ ਦੇ ਵਿਸ਼ੇਸ਼ ਵਿਅਕਤੀਆਂ ਨੂੰ ਦਫ਼ਨਾਉਣ ਵਾਲੇ ਮੁਕਾਮ Westminster Abbey (ਵੈੱਸਟਮਿੰਸਟਰ ਐਬੀ) ਕਬਰਸਤਾਨ ਵਾਲੀ ਥਾਂ – ਦਫ਼ਨਾ ਦਿੱਤਾ ਗਿਆ।

ਫੇਰ ਸਮੇਂ ਨੇ ਆਪਣਾ ਚਮਤਕਾਰ ਵਿਖਾਇਆ : ਵਲੈਤ ਦੇ ਲੋਕਾਂ, ਸਿਆਸਤਦਾਨਾਂ, ਦਾਨਸ਼ਮੰਦਾਂ ਅਤੇ ਫ਼ੌਜ ਨੂੰ ਸੋਝੀ ਹੋ ਗਈ : ਕਰੌਮਵੈੱਲ ਨੇ ਉਹਨਾਂ ਨੂੰ ਗੁਮਰਾਹ ਕਰ ਕੇ ਬਾਦਸ਼ਾਹ ਚਾਲਸ ਪਹਿਲੇ ਨੂੰ ਨਜਾਇਜ਼ ਈ ਮਰਵਾ ਦਿੱਤਾ ਸੀ; ਉਹਦੇ ਨਾਲ ਵਧੀਕੀ ਕੀਤੀ ਗਈ ਸੀ; ਅੰਗ੍ਰੇਜ਼ ਕੌਮ ਨੇ – ਪਛਤਾਵੇ 'ਚ [ਇੱਕ ਤਰ੍ਹਾਂ ਦੀ ਮੁਆਫ਼ੀ] – ਗਯਾਰਾਂ ਸਾਲ, ਚਾਰ ਮਹੀਨੇ ਅਤੇ ਤਿੰਨ ਦੰਨਾਂ ਮਗਰੋਂ ਸੰਨ 1660 'ਚ ਮੁੜ ਬਾਦਸ਼ਾਹਤ ਸੁਰਜੀਤ ਕਰ ਦਿੱਤੀ : ਚਾਰਲਸ ਦੂਜੇ ਨੂੰ ਬਤੌਰ ਬਾਦਸ਼ਾਹ ਤਖ਼ਤ ਉੱਤੇ ਬਿਠਾ ਦਿੱਤਾ!

*ਮਾਰਕੇ ਦੀ ਗੱਲ :* ਪਛਤਾਵੇ (ਮੁਆਫ਼ੀ ਮੰਗਣ) ਦੇ ਇਜ਼ਹਾਰ ਖ਼ਾਤਰ, ਗ਼ੁੱਸੇ ਦੇ ਪ੍ਰਗਟਾ ਵਜੋਂ ਵੀ, ਅੰਗ੍ਰੇਜ਼ੀ ਅਵਾਮ ਜਮ੍ਹਾਂ ਨਵੀਂ ਸੱਤਾਂ ਨੇ ਔਲੀਵਰ ਕਰੌਮਵੈੱਲ ਦੀ ਕਬਰ ਪੁੱਟੀ; ਉਹਦੀਆਂ ਹੱਡੀਆਂ – ਪਿੰਜਰ – ਟਾਈਬਰਨ ਮਕੱਤਲ (Tyburn gallows) 'ਚ ਟੰਗ ਦਿੱਤੀਆਂ, ਯਾਨਿ ਕਿ ਮੌਤ ਉਪਰੰਤ (Posthumously) ਉਹਨੂੰ ਫਾਹੇ ਲਾਇਆ; ਅਤੇ ਪਿੰਜਰ ਨਾਲੋਂ ਕਰੌਮਵੈੱਲ ਦਾ ਵੱਢਿਆ ਸਿਰ ਵੈੱਸਟਮਿੰਸਟਰ ਹਾਲ (Westminister Hall) – ਪਾਰਲੀਮੈਂਟ – 'ਚ ਇੱਕ ਬਾਂਸ (pole) ਉੱਤੇ ਟੰਗ ਦਿੱਤਾ ਗਿਆ! ਏਦਾਂ ਲਾਹਿਆ ਸੀ ਗੁਨਾਹਕਾਰੀ ਦਾ ਭਾਰ ਆਪਣੀ ਜ਼ਮੀਰ ਉੱਤੋਂ – ਦੋਸ਼ੀਆਂ ਨੇ ਪਛਤਾਵੇ ਵਜੋਂ! ਇਹਨੂੰ ਚਾਰਲਸ ਪਹਿਲੇ ਅਤੇ ਉਹਦੇ ਪਰਿਵਾਰ ਜਮ੍ਹਾਂ ਉਹਦੇ ਹਮਖ਼ਯਾਲਾਂ ਤੋਂ, ਜੰਤਕ ਤੌਰ 'ਤੇ, ਮੁਆਫ਼ੀ ਮੰਗਣ ਦੇ ਪ੍ਰਗਟਾਵਾ ਦਾ ਮਿਸਾਲੀ ਨਮੂਨਾ ਮੰਨਿਆਂ ਜਾ ਸਕਦੈ! ਕਰੌਮਵੈੱਲ ਵੱਲੋਂ ਕੀਤੀ ਜ਼ਿਆਦਤੀ/ਧੱਕਾ/ਜ਼ੁਲਿਮ ਦੇ ਖ਼ਿਲਾਫ਼, ਰੋਹ-ਭਰਿਆ ਭਰਪੂਰ ਪ੍ਰੋਟੈੱਸਟ, ਉਹਦੇ ਪਿੰਜਰ ਦੇ ਸਾਮ੍ਹਣੇ ਕਰ ਦਿੱਤਾ ਗਿਆ!

## ਹੋਰ ਸੁਣੋ

20 ਨਵੰਬਰ, 1945 ਤੋਂ 01 ਅਕਤੂਬਰ, 1946 ਤੱਕ ਨਿਊਰਨਬਰਗ (Nurnberg), ਜਰਮਨੀ ਵਿਖੇ ਇੱਕ ਕੌਮਾਂਤਰੀ ਫ਼ੌਜੀ ਅਦਾਲਤ (International Military Tribunal) ਬੈਠਾ ਸੀ — ਦੂਜੇ ਸੰਸਾਰ ਯੁੱਧ ਦੇ ਖ਼ਾਤਮੇ ਪਿੱਛੋਂ; ਏਸ ਅਦਾਲਤ ਨੇ ਨਾਜ਼ੀ ਜਰਮਨੀ ਦੇ ਉਹਨਾਂ 24 ਦੋਸ਼ੀਆਂ ਖ਼ਿਲਾਫ਼ ਮੁਕੱਦਮਾ ਚਲਾਇਆ ਸੀ ਜਿਨ੍ਹਾਂ ਨੇ ਗ਼ੈਰ-ਫ਼ੌਜੀ — ਆਮ ਲੋਕ ਯਾਨੀ ਸਿਵਲ ਲੋਕ (civilians) — ਅਵਾਮ ਉੱਤੇ ਅਮਾਨਵੀ ਅੱਤਿਆਚਾਰ ਕੀਤੇ ਸਨ; 24ਵੀਆਂ ਵਿੱਚੋਂ 22 ਦੋਸ਼ੀਆਂ ਉੱਤੇ ਕਾਨੂੰਨੀ ਕਾਰਵਾਈ ਕੀਤੀ ਗਈ; 24ਵੀਆਂ ਵਿੱਚੋਂ ਇੱਕ ਨੇ ਕਰ ਲਈ ਸੀ ਖ਼ੁਦਕਸ਼ੀ; ਤੇ ਇੱਕ ਨੂੰ ਡਾਕਟਰੀ ਪੱਖੋਂ ਅੱਨਫਿੱਟ ਮੰਨ ਲਿਆ ਗਿਆ; ਇੱਕ ਮਾਰਟਿਨ ਬੋਰਮੈਨ (Martin Bormann) ਭਗੌੜਾ ਹੋ ਗਿਆ — ਪਰ ਉਹਦੇ ਉੱਤੇ ਬਤੌਰ ਗ਼ੈਰਹਾਜ਼ਿਰ (in absentia) ਦੋਸ਼ੀ ਮੁਕੱਦਮਾ ਚੱਲਦਾ ਈ ਰਿਹਾ ਸੀ!

> ***ਨੋਟ :*** Posthumous ਅਤੇ in absentia 'ਚ ਬਹੁਤਾ ਫ਼ਰਕ ਨਹੀਂ ਹੁੰਦਾ; ਪਹਿਲੀ ਹਾਲਤ 'ਚ ਸੰਬੰਧਤ ਵਿਅਕਤੀ ਯਕੀਨਨ ਮਰ ਚੁੱਕਾ ਹੁੰਦੈ; ਦੂਜੀ 'ਚ ਭਗੌੜਾ — ਗ਼ੈਰਹਾਜ਼ਿਰ — ਹੁੰਦੈ (ਇੱਕ ਤਰ੍ਹਾਂ ਆਰਜ਼ੀ ਤੌਰ 'ਤੇ ਮਰਿਆਂ ਬਰਾਬਰ ਈ, ਪਰ, ਜੀਹਦੇ ਜੀਂਦੇ ਹੋਣ ਦੀ ਆਸ ਰੱਖੀ ਜਾਂਦੀ ਏ, ਕਾਨੂੰਨੀ ਤੌਰ ਉੱਤੇ)।

ਨਿਊਰਨਬਰਗ ਫ਼ੌਜੀ ਟ੍ਰਿਬਿਊਨਲ ਵੱਲੋਂ ਕੁੱਛ ਦੋਸ਼ੀਆਂ ਨੂੰ ਮੌਤ ਦੀ ਸਜ਼ਾ, ਕੁੱਛ ਨੂੰ ਉਮਰ ਕੈਦ ਅਤੇ ਕੁੱਛ ਨੂੰ ਘੱਟ ਸਜ਼ਾਵਾਂ ਦਿੱਤੀਆਂ ਗਈਆਂ ਸਨ!

ਏਸ ਪ੍ਰਸੰਗ ਨਾਲ ਸੰਬੰਧਤ ਇੱਕ ਸੱਜਰੀ ਰੀਪੋਰਟ, ਮੇਰੇ ਨੁਕਤੇ ਦੀ ਪ੍ਰੋੜ੍ਹਤਾ ਕਰਦੀ ਆ :

### *ਅੱਜ ਦੀਆਂ ਗ਼ੈਰ-ਸਿਅਸੀ ਸੋਚਾਂ*
### *—1943 ਦੇ ਹਿਟਲਰ ਦੇ ਸਾਥੀ ਅੱਜ ਵੀ ਦੋਸ਼ੀ!*
### *—ਨਵੰਬਰ, 1984 ਦੇ ਹਤਿਆਰੇ ਭੁੱਲ ਜਾਓ!!*

ਨਵੰਬਰ 84 ਵਿਚ ਸਿੱਖਾਂ ਦਾ ਜਿਹੜਾ ਕਤਲੇਆਮ ਦਿੱਲੀ ਤੇ ਹੋਰ ਵੱਡੇ ਸ਼ਹਿਰਾਂ ਵਿਚ ਹੋਇਆ, ਉਸ ਦਾ ਸੰਚਾਲਨ, ਹਾਕਮ ਪਾਰਟੀ ਦੇ ਲੀਡਰ ਕਰ ਰਹੇ ਸਨ। 25 ਸਾਲ ਵਿਚ ਕਿਸੇ ਨੂੰ ਖ਼ਰਾਸ਼ ਤਕ ਨਹੀਂ ਆਉਣ ਦਿੱਤੀ ਗਈ ਕਿਉਂਕਿ ਉਨ੍ਹਾਂ ਨੂੰ ਵਰਤੇ ਜਾਣ ਸਮੇਂ ਵੀ ਕਹਿ ਦਿੱਤਾ ਗਿਆ ਸੀ ਕਿ ਉਹ ਸਿੱਖਾਂ ਨੂੰ ਖ਼ੂਬ ਮਾਰ ਪਵਾਉਣ, ਉਨ੍ਹਾਂ ਦਾ ਕੋਈ ਨੁਕਸਾਨ ਨਹੀਂ ਹੋਣ ਦਿੱਤਾ ਜਾਇਗਾ। ਕਈ ਕਮਿਸ਼ਨਾਂ ਦੀ ਕਾਇਮੀ ਮਗਰੋਂ ਵੀ ਮਾਮਲਾ ਇਕ ਇੰਚ ਅੱਗੇ ਨਹੀਂ ਵਧਿਆ। ਇਸ ਦੇ ਬਾਵਜੂਦ, ਸਿੱਖਾਂ ਨੂੰ ਅਕਸਰ ਇਹ ਉਪਦੇਸ਼ ਦਿੱਤਾ ਜਾਂਦਾ ਹੈ ਕਿ ਉਹ ਹੁਣ ਬੀਤੇ ਨੂੰ ਭੁੱਲ ਜਾਣ ਤੇ ਅੱਗੇ ਵੱਲ ਵੇਖਣ। ਜਦੋਂ ਵੱਡੇ ਦੋਸ਼ੀ ਤੁਹਾਨੂੰ ਸਾਹਮਣੇ ਨਜ਼ਰ ਆ ਰਹੇ ਹੋਣ ਤੇ ਹਕੂਮਤੀ ਗੱਦੀਆਂ ਦਾ ਅਨੰਦ ਵੀ ਮਾਣ ਰਹੇ ਹੋਣ ਤਾਂ ਕੋਈ ਵੀ ਦਿਲ ਜਿਗਰੇ ਵਾਲਾ ਮਨੁੱਖ, ਉਨ੍ਹਾਂ ਵੱਲ ਵੇਖ ਕੇ, ਮਨ ਨੂੰ ਸ਼ਾਂਤ ਨਹੀਂ ਰੱਖ ਸਕਦਾ। ਪਿਛਲੀਆਂ ਪਾਰਲੀਮਾਨੀ ਚੋਣਾਂ ਸਮੇਂ ਟਾਈਟਲਰ ਦਾ ਟਿਕਟ ਰੱਦ ਕਰਵਾ ਕੇ, ਸਿੱਖਾਂ ਨੂੰ ਮਿਲਿਆ ਤਾਂ ਕੁਝ ਨਹੀਂ ਸੀ ਪਰ ਇਹ ਤਸੱਲੀ ਜ਼ਰੂਰ ਹੋਈ ਸੀ ਕਿ ਉਨ੍ਹਾਂ ਨੂੰ ਦੁਖ ਦੇਣ ਵਾਲੇ ਦਾ ਜਿੰਨਾ ਕੁ ਨੁਕਸਾਨ ਉਹ ਕਰ ਸਕਦੇ ਸੀ,

ਉਨ੍ਹਾਂ ਕਰ ਲਿਆ। ਤੁਹਾਨੂੰ ਡੰਗ ਮਾਰਨ ਵਾਲੇ ਸੱਪ ਨੂੰ ਮਾਰ ਕੇ, ਤੁਹਾਡੇ ਸਰੀਰ ਨੂੰ ਚੜ੍ਹਿਆ ਜ਼ਹਿਰ ਤਾਂ ਨਹੀਂ ਉਤਰ ਜਾਂਦਾ ਪਰ ਤੁਹਾਨੂੰ ਇਹ ਤਸੱਲੀ ਜ਼ਰੂਰ ਹੁੰਦੀ ਹੈ ਕਿ ਜਿਸ ਨੇ ਤੁਹਾਨੂੰ ਡੰਗ ਮਾਰਿਆ, ਤੁਸੀਂ ਵੀ ਉਸ ਨੂੰ ਸੁੱਕਾ ਨਹੀਂ ਜਾਣ ਦਿੱਤਾ।

ਕੀ ਇਹ ਸੋਚ ਕੇਵਲ ਸਾਡੀ ਯਾਨੀ ਹਿੰਦੁਸਤਾਨੀਆਂ ਦੀ ਹੀ ਹੈ? ਨਹੀਂ, ਸਗੋਂ, ਬਾਕੀ ਦੀ ਦੁਨੀਆਂ ਵਾਲੇ, ਇਸ ਸੰਬੰਧ ਵਿਚ 'ਦੋਸ਼ੀ ਨੂੰ ਸਜ਼ਾ ਜ਼ਰੂਰ ਦਿਉ' ਦੇ ਸਿਧਾਂਤ ਵਿਚ ਜ਼ਿਆਦਾ ਵਿਸ਼ਵਾਸ ਕਰਦੇ ਹਨ। 1943 ਵਿਚ ਦੂਜੇ ਸੰਸਾਰ ਯੁੱਧ ਸਮੇਂ ਹਿਟਲਰ ਦੇ ਨਾਜ਼ੀਆਂ ਨੇ ਯਹੂਦੀਆਂ ਦਾ ਵੱਡੀ ਪੱਧਰ ਤੇ ਕਤਲੇਆਮ ਕੀਤਾ। ਬਾਅਦ ਵਿਚ 'ਨਿਊਰਮਬਰਗ ਟਰਾਇਲਜ਼' ਰਾਹੀਂ, ਯਹੂਦੀਆਂ ਉੱਤੇ ਜ਼ੁਲਮ ਕਰਨ ਵਾਲੇ ਹਰ ਬੰਦੇ ਨੂੰ ਸਜ਼ਾ ਦਿੱਤੀ ਗਈ। ਪਿਛਲੇ 70 ਸਾਲਾਂ ਵਿਚ ਜਿਥੇ ਵੀ ਕੋਈ ਨਾਜ਼ੀ ਲੱਭ ਪਿਆ, ਉਸ ਨੂੰ ਫੜ ਕੇ ਸਜ਼ਾ ਜ਼ਰੂਰ ਦਿੱਤੀ ਗਈ ਤੇ ਇਹ ਸਿਲਸਿਲਾ ਅਜੇ ਵੀ ਖ਼ਤਮ ਨਹੀਂ ਹੋਇਆ। ਕਈ ਨਾਜ਼ੀ, ਦੂਜੇ ਦੇਸਾਂ ਵਿਚ ਜਾ ਕੇ ਛੁਪ ਗਏ ਸਨ। ਇਨ੍ਹਾਂ ਵਿੱਚੋਂ ਹੀ ਹੁਣ 89 ਸਾਲ ਦਾ ਇਕ ਕੈਂਪ ਗਾਰਡ ਲੱਭਾ ਹੈ ਜਿਸ ਦਾ ਨਾਂ ਹੈ ਜੌਹਨ ਦੇਮਜਾਨਜੁਕ। ਉਸ ਉੱਤੇ ਮੁਕੱਦਮਾ ਸ਼ੁਰੂ ਕੀਤਾ ਜਾ ਰਿਹਾ ਹੈ। ਉਸ ਦਾ ਦੋਸ਼? ਇਸ ਗਾਰਡ ਨੇ 27,900 ਯਹੂਦੀਆਂ ਨੂੰ, ਕਤਲ ਕਰਨ ਲਈ, ਗੈਸ ਚੈਂਬਰਾਂ ਵਿਚ ਇਕੱਤਰ ਕਰਨ ਵਿਚ ਸਹਾਇਤਾ ਕਰਨ ਦਾ ਗੁਨਾਹ ਕੀਤਾ। ਉਸ ਉੱਤੇ ਅਦਾਲਤ ਵਿਚ ਵੀ ਇਹੀ ਦੋਸ਼ ਲਗਾਇਆ ਗਿਆ ਹੈ ਕਿ ਉਸ ਨੇ 28000 ਯਹੂਦੀਆਂ ਨੂੰ ਮਰਵਾਉਣ ਵਿਚ ਹੱਥ ਵਟਾਇਆ (ਆਪ ਨਹੀਂ ਮਾਰਿਆ)। ਉਸ ਵੇਲੇ ਉਹ ਪੋਲੈਂਡ ਦੇ ਇਕ ਮੌਤ ਕੈਂਪ ਦਾ ਗਾਰਡ (ਚੌਕੀਦਾਰ) ਸੀ।

ਡੈਮਜਾਨਜੁਕ ਅਮਰੀਕਾ ਵਿਚ ਰਹਿ ਰਿਹਾ ਸੀ ਜਿਥੋਂ ਲੰਮੀ ਕਾਨੂੰਨੀ ਲੜਾਈ ਲੜ ਕੇ ਉਸ ਨੂੰ ਮਈ ਵਿਚ ਹੀ ਜਰਮਨੀ ਵਿਚ ਲਿਆਂਦਾ ਗਿਆ। ਯਹੂਦੀਆਂ ਨੂੰ ਮਾਰਨ ਵਾਲਿਆਂ ਦੀ ਮਦਦ ਕਰਨ ਵਾਲਾ ਉਹ ਸ਼ਾਇਦ ਆਖ਼ਰੀ ਜੀਵਤ ਇਨਸਾਨ ਹੈ। ਉਸ ਨੂੰ ਵੀ ਬਖ਼ਸ਼ਿਆ ਨਹੀਂ ਜਾ ਰਿਹਾ। ਯਹੂਦੀਆਂ ਜਾਂ ਜਰਮਨਾਂ ਨੂੰ ਕਦੇ ਕਿਸੇ ਨੇ ਇਹ ਨਹੀਂ ਕਿਹਾ ਕਿ ਉਹ ਹੁਣ ਤਾਂ ਬੀਤੇ ਨੂੰ ਭੁੱਲ ਜਾਣ। ਵੱਡੇ ਨਾਜ਼ੀ ਮੁਜਰਮਾਂ ਨੂੰ ਸਖ਼ਤ ਸਜ਼ਾਵਾਂ ਮਿਲ ਚੁਕੀਆਂ ਹਨ, ਯਹੂਦੀਆਂ ਦਾ ਆਪਣਾ ਰਾਜ ਕਾਇਮ ਹੋ ਚੁੱਕਾ ਹੈ ਤੇ 70 ਸਾਲ ਬੀਤ ਚੁਕੇ ਹਨ ਪਰ ਫਿਰ ਵੀ ਜੇ ਇਕ ਗਾਰਡ (ਚੌਕੀਦਾਰ) ਵੀ ਉਨ੍ਹਾਂ ਨੂੰ ਮਿਲ ਜਾਂਦਾ ਹੈ, ਤਾਂ ਵੀ ਉਹ ਉਸ ਨੂੰ ਬਖ਼ਸ਼ਣ ਲਈ ਤਿਆਰ ਨਹੀਂ। ਸਿੱਖਾਂ ਦੇ ਕਿਸੇ ਇਕ ਵੀ ਦੋਸ਼ੀ ਨੂੰ 25 ਸਾਲਾਂ ਵਿਚ ਸਜ਼ਾ ਨਹੀਂ ਦਿੱਤੀ ਗਈ, ਇਸ ਦੇ ਬਾਵਜੂਦ, ਉਨ੍ਹਾਂ ਨੂੰ ਜਦ ਕਿਹਾ ਜਾਂਦਾ ਹੈ ਕਿ ਉਹ ਹੁਣ ਬੀਤੇ ਨੂੰ ਭੁੱਲ ਜਾਣ ਤਾਂ ਉਨ੍ਹਾਂ ਨੂੰ ਤਕਲੀਫ਼ ਤਾਂ ਹੋਵੇਗੀ ਹੀ।

*(ਰੋਜ਼ਾਨਾ ਸਪੋਕਸਮੈਨ, 27 ਜੁਲਾਈ, 2009)*

## *ਗਾਂਧੀ, ਨਹਿਰੂ, ਪਟੇਲ ਦੇਸ਼ ਦੀ ਵੰਡ ਅਤੇ ਕਤਲੇਆਮ ਲਈ ਜ਼ੁੰਮੇਵਾਰ : ਦਲ ਖ਼ਾਲਸਾ*

ਅੰਮ੍ਰਿਤਸਰ, 21 ਅਗਸਤ (ਚਰਨਜੀਤ ਸਿੰਘ):

ਦਲ ਖ਼ਾਲਸਾ ਨੇ ਦੇਸ਼ ਦੀ ਵੰਡ ਅਤੇ ਉਪਰੰਤ ਹੋਏ ਕਤਲੇਆਮ ਲਈ ਰਾਸ਼ਟਰ ਪਿਤਾ ਮਹਾਤਮਾ ਗਾਂਧੀ, ਪਹਿਲੇ ਪ੍ਰਧਾਨ ਮੰਤਰੀ ਪੰਡਤ ਜਵਾਹਰ ਲਾਲ ਨਹਿਰੂ ਅਤੇ ਪਹਿਲੇ ਗ੍ਰਹਿ ਮੰਤਰੀ ਵੱਲਭ ਭਾਈ ਪਟੇਲ ਨੂੰ ਪੂਰਨ ਰੂਪ ਵਿਚ ਦੋਸ਼ੀ ਠਹਿਰਾਇਆ। ਆਪਣੇ ਇਕ ਬਿਆਨ ਵਿਚ ਪਾਰਟੀ ਪ੍ਰਧਾਨ ਹਰਚਰਨਜੀਤ ਸਿੰਘ ਧਾਮੀ ਅਤੇ ਸਕੱਤਰ

ਕੰਵਰਪਾਲ ਸਿੰਘ ਨੇ ਸ੍ਰੀ ਜਸਵੰਤ ਸਿੰਘ ਵੱਲੋਂ ਆਪਣੀ ਕਿਤਾਬ ਵਿਚ ਸੱਚ ਕਹਿਣ ਦੀ ਹਿੰਮਤ ਦੀ ਸ਼ਲਾਘਾ ਕੀਤੀ ਹੈ। ਭਾਜਪਾ ਵੱਲੋਂ ਸ੍ਰੀ ਜਸਵੰਤ ਸਿੰਘ ਨੂੰ ਪਾਰਟੀ ਵਿੱਚੋਂ ਕੱਢੇ ਜਾਣ ਦੇ ਫ਼ੈਸਲੇ ਉੱਤੇ ਟਿੱਪਣੀ ਕਰਦਿਆਂ ਉਨ੍ਹਾਂ ਕਿਹਾ ਕਿ ਭਾਜਪਾ ਦਾ ਇਹ ਕਦਮ ਹਿੰਦੂਤਵੀ ਤਾਕਤਾਂ ਅੰਦਰ ਵੱਧ ਰਹੀ ਅਸਹਿਣਸ਼ੀਲਤਾ ਦਾ ਇਕ ਝਲਕਾਰਾ ਹੈ। ਉਨ੍ਹਾਂ ਕਿਹਾ ਕਿ ਸ੍ਰੀ ਜਸਵੰਤ ਸਿੰਘ ਦੀ ਕਿਤਾਬ ਪੂਰੇ ਸੱਚ ਨੂੰ ਉਘੇੜਨ ਵਿਚ ਉਕ ਗਈ ਹੈ। ਉਨ੍ਹਾਂ ਵੱਲਭ ਭਾਈ ਪਟੇਲ ਨੂੰ ਭਾਰਤ ਅੰਦਰ ਕਤਲ ਕੀਤੇ ਗਏ ਹਜ਼ਾਰਾਂ ਮੁਸਲਮਾਨਾਂ ਲਈ ਜ਼ੁੰਮੇਵਾਰ ਮੰਨਿਆ ਹੈ ਕਿਉਂਕਿ ਗ੍ਰਹਿ ਮੰਤਰੀ ਹੋਣ ਦੀ ਹੈਸੀਅਤ ਵਿਚ ਦੇਸ਼ ਅੰਦਰ ਹੋਈ ਵਹਿਸ਼ੀ ਕਤਲੇਆਮ ਨੂੰ ਰੋਕਣ ਲਈ ਉਨ੍ਹਾਂ ਆਪਣੀ ਜ਼ੁੰਮੇਵਾਰੀ ਨਹੀਂ ਨਿਭਾਈ। ਉਨ੍ਹਾਂ ਕਿਹਾ ਕਿ ਇਸ ਤਿਕੜੀ ਨੇ ਸੋਚ ਸਮਝ ਕੇ ਸਾਜ਼ਸ਼ ਤਹਿਤ ਵੰਡ ਦੇ ਬੀਜ ਬੋਏ ਤਾਂ ਜੋ ਭਾਰਤ ਨੂੰ ਹਿੰਦੂ ਬਹੁਮਤ ਵਾਲਾ ਮੁਲਕ ਬਣਾਉਣ ਲਈ ਮੁਸਲਮਾਨਾਂ ਦਾ ਵੱਡਾ ਹਿੱਸਾ ਇੱਥੋਂ (ਦੇਸ਼) ਬਾਹਰ ਕੱਢਿਆ ਜਾਵੇ। ਉਨ੍ਹਾਂ ਕਿਹਾ ਕਿ ਮੁਹੰਮਦ ਅਲੀ ਜਿਨਾਹ ਨੂੰ ਵੰਡ ਦੀ ਜ਼ੁੰਮੇਵਾਰੀ ਲਈ ਦੋਸ਼ੀ ਠਹਿਰਾਉਣ ਪਿੱਛੇ ਵੀ ਇਸ ਤਿਕੜੀ ਦੀ ਹੀ ਚਾਲ ਸੀ। ਉਨ੍ਹਾਂ ਕਿਹਾ ਕਿ 62 ਸਾਲ ਪਹਿਲਾਂ ਹੋਈ ਦੇਸ਼ ਦੀ ਵੰਡ ਦਾ ਦੁਖਾਂਤ ਅੱਜ ਵੀ ਅੱਖਾਂ ਨਮ ਕਰ ਦਿੰਦਾ ਹੈ। ਤਿਕੜੀ ਨੂੰ ਵੰਡ ਅਤੇ ਮੁਸਲਮਾਨਾਂ, ਹਿੰਦੂਆਂ ਅਤੇ ਸਿੱਖਾਂ ਦੇ ਕਤਲੇਆਮ ਲਈ ਦੋਸ਼ੀ ਠਹਿਰਾਉਂਦਿਆਂ ਦਲ ਖ਼ਾਲਸਾ ਨੇ ਭਾਰਤੀ ਪਾਰਲੀਮੈਂਟ ਪਾਸੋਂ ਮੰਗ ਕੀਤੀ ਕਿ ਇਨ੍ਹਾਂ ਤਿੰਨਾਂ ਨੇਤਾਵਾਂ ਵਿਰੁਧ ਮਰਨ ਉਪਰੰਤ ਮੁਕੱਦਮਾ ਚਲਾਇਆ ਜਾਣਾ ਚਾਹੀਦਾ ਹੈ ਤਾਂ ਜੋ ਵੰਡ ਦੇ ਅਸਲ ਦੋਸ਼ੀਆਂ ਬਾਬਤ ਅਸਲੀਅਤ ਲੋਕਾਂ ਸਾਹਮਣੇ ਲਿਆਂਦੀ ਜਾ ਸਕੇ।

*(ਰੋਜ਼ਾਨਾ ਸਪੋਕਸਮੈਨ, 22 ਅਗਸਤ, 2009)*

ਕੌਮੀ ਅਤੇ ਕੌਮਾਂਤਰੀ ਕਾਨੂੰਨਾਂ ਜਮ੍ਹਾਂ ਇਖ਼ਲਾਕੀ/ਨੈਤਿਕ ਕਦਰਾਂ ਕੀਮਤਾਂ ਅਨੁਸਾਰ ਮੌਤ-ਉਪਰੰਤ (posthumous) ਮੁਕੱਦਮੇ ਚੱਲਦੇ ਆ ਰਹੇ ਨੇ — ਏਦਾਂ ਕਰਨਾ, ਹੁਣ '84 ਵਾਲੇ ਮਰ ਚੁੱਕੇ ਦੋਸ਼ੀਆਂ ਬਾਰੇ ਵੀ, ਕੋਈ ਨਵੀਂ ਰੀਤ ਨਹੀਂ ਹੋ ਸਕਦੀ! ਏਦਾਂ ਈ ਟੋਕੀਓ, ਚੀਨ, ਫ਼ਰਾਂਸ ਆਦਿ 'ਚ — ਏਸ ਸੰਬੰਧ ਵਿੱਚ — ਕਈ ਟ੍ਰਿਬਿਊਨਲ ਬੈਠੇ ਸਨ; ਜਿੱਥੇ ਹਾਜ਼ਿਰ ਅਤੇ ਗ਼ੈਰ-ਹਾਜ਼ਿਰ ਦੋਸ਼ੀਆਂ ਨੂੰ ਸਜ਼ਾਵਾਂ ਦਿੱਤੀਆਂ ਗਈਆਂ ਸਨ, ਕੌਮਾਂਤਰੀ ਕਾਨੂੰਨ ਅਨੁਸਾਰ।

ਏਸ ਨੁਕਤੇ/ਦਲੀਲ ਦੀ ਸਪੋਰਟ ਵਿੱਚ ਹੇਠਲੀ ਇੱਕ ਹੋਰ ਸੱਜਰੀ ਰੀਪੋਰਟ ਵੀ ਲਾਭਕਾਰੀ ਸਾਬਤ ਹੋ ਸਕਦੀ ਆ:

### *ਇਸਲਾਮੀ ਵੱਖਵਾਦੀਆਂ ਨੇ ਮਹਾਰਾਣੀ ਵਿਰੁਧ ਮੁਕੱਦਮਾ ਚਲਾਉਣ ਦੀ ਕੀਤੀ ਮੰਗ*

**—'ਅ.ਫਗਾਨਿਸਤਾਨ 'ਚ ਬ੍ਰਿਟਿਸ਼ ਫ਼ੌਜ 'ਤੇ ਹਜ਼ਾਰਾਂ ਮਾਸੂਮ ਲੋਕਾਂ ਦਾ ਕਤਲੇਆਮ ਕਰਨ ਦਾ ਲਗਾਇਆ ਦੋਸ਼'**



ਲੰਡਨ, 1 ਅਗਸਤ:

ਬਰਤਾਨੀਆ 'ਚ ਇਸਲਾਮੀ ਵੱਖਵਾਦੀਆਂ ਨੇ ਮਹਾਰਾਣੀ

ਅਲਿਜ਼ਾਬੈਥ 'ਤੇ ਨਸਲਕੁਸ਼ੀ ਲਈ ਜ਼ੁਮੇਵਾਰ ਹੋਣ ਦਾ ਦੋਸ਼ ਲਗਾਉਂਦਿਆਂ ਉਨ੍ਹਾਂ ਵਿਰੁੱਧ ਮੁਕੱਦਮਾ ਚਲਾਉਣ ਦੀ ਮੰਗ ਕੀਤੀ ਹੈ। ਮਹਾਰਾਣੀ ਨੇ ਅਫ਼ਗਾਨਿਸਤਾਨ ਤੋਂ ਪਰਤੀਆਂ ਬਰਤਾਨਵੀ ਫ਼ੌਜਾਂ ਦੀ ਕਾਰਗੁਜ਼ਾਰੀ ਦੀ ਪ੍ਰਸ਼ੰਸਾ ਕੀਤੀ ਸੀ। 'ਦ ਸਨ' ਅਖ਼ਬਾਰ ਵਿਚ ਛਪੀ ਰੀਪੋਰਟ ਅਨੁਸਾਰ ਅੰਜਮ ਚੌਧਰੀ ਅਤੇ ਉਸ ਦੇ ਸਮਰਥਕਾਂ ਨੇ ਮਹਾਰਾਣੀ ਅਲਿਜ਼ਾਬੈਥ ਦੂਜੀ ਵਿਰੁਧ ਮੁਕੱਦਮਾ ਚਲਾਉਣ ਦੀ ਮੰਗ ਕਰਦਿਆਂ ਕਿਹਾ ਕਿ ਦੇਸ਼ ਦਾ ਮੁਖੀ ਹੋਣ ਦੇ ਨਾਤੇ ਉਨ੍ਹਾਂ ਨੇ ਬਰਤਾਨਵੀ ਫ਼ੌਜਾਂ ਨੂੰ ਅਫ਼ਗਾਨਿਸਤਾਨ 'ਚ ਆਮ ਲੋਕਾਂ ਦੀ ਹਤਿਆ ਕਰਨ ਲਈ ਭੇਜਿਆ। ਅਖ਼ਬਾਰ ਨੇ ਅੰਜਮ ਅਤੇ ਉਸ ਦੇ ਸਮਰਥਕਾਂ ਦੇ ਹਵਾਲੇ ਨਾਲ ਕਿਹਾ, "ਮਹਾਰਾਣੀ ਉਹ ਔਰਤ ਹੈ ਜਿਸ ਨੇ ਹਜ਼ਾਰਾਂ ਮਾਸੂਮ ਲੋਕਾਂ ਦਾ ਕਤਲੇਆਮ ਕਰਨ ਵਾਲੇ ਆਪਣੇ ਸਿਪਾਹੀਆਂ ਦੀ ਪ੍ਰਸ਼ੰਸਾ ਕੀਤੀ। ਉਨ੍ਹਾਂ ਵਿਰੁੱਧ ਕਿਉਂ ਨਾ ਨਸਲਕੁਸ਼ੀ ਦਾ ਮੁਕੱਦਮਾ ਚਲਾਇਆ ਜਾਵੇ?" ਹਾਸਉ ਆਫ਼ ਕਾਮਨਜ਼ ਦੀ ਅਤਿਵਾਦ ਦੇ ਟਾਕਰੇ ਬਾਰੇ ਸਬ ਕਮੇਟੀ ਦੇ ਚੇਅਰਮੈਨ ਪੈਟਰਿਕ ਮਰਸਰ ਨੇ ਇਸ ਮੰਗ ਬਾਰੇ ਕਿਹਾ, "ਅਸੀਂ ਅੰਜਮ ਚੌਧਰੀ ਦੇ ਸ਼ਬਦਾਂ ਦਾ ਸਮਰਥਨ ਕਰਦੇ ਹਾਂ ਪਰ ਮਹਾਰਾਣੀ ਵਿਰੁੱਧ ਕੀਤੀ ਗਈ ਇਸ ਮੰਗ ਦਾ ਅਸੀਂ ਵਿਰੋਧ ਕਰਦੇ ਹਾਂ। ਲੇਬਰ ਪਾਰਟੀ ਦੇ ਐਮ. ਪੀ. ਐਂਡਰਿਊ ਡਿਸਮੋਰ ਨੇ ਕਿਹਾ ਕਿ ਮਹਾਰਾਣੀ ਨੂੰ ਅੰਜਮ ਚੋਧਰੀ ਵਿਰੁਧ ਮੁਕੱਦਮਾ ਚਲਾਉਣਾ ਚਾਹੀਦਾ ਹੈ। ਦੱਸਣਯੋਗ ਹੈ ਕਿ ਸੁਰੱਖਿਆ ਦਸਤੇ ਚੌਧਰੀ ਵਿਰੁੱਧ ਜਾਂਚ ਕਰ ਰਹੇ ਹਨ ਜੋ ਕੱਟੜ ਆਗੂ ਉਮਰ ਬਾਖੜੀ ਦਾ ਨਜ਼ਦੀਕੀ ਸਮਝਿਆ ਜਾਂਦਾ ਹੈ। ਇਸ ਤੋਂ ਪਹਿਲਾਂ ਅੰਜਮ ਨੇ ਸਮਲਿੰਗੀਆਂ ਨੂੰ ਪੱਥਰ ਮਾਰ ਕੇ ਮੌਤ ਦੀ ਸਜ਼ਾ ਦੇਣ ਦੀ ਮੰਗ ਕੀਤੀ ਸੀ।

*(ਰੋਜ਼ਾਨਾ ਸਪੋਕਸਮੈਨ, 2 ਅਗਸਤ, 2009)*

*ਸਿੱਖੋ! ਖ਼ਾਲਸਿਓ*! ਮੈਂ ਜ਼ਾਤੀ ਤੌਰ 'ਤੇ ਕਿਸੇ ਤਰ੍ਹਾਂ ਦੀ ਕਾਨੂੰਨੀ ਉਲੰਘਣਾ ਦੇ ਹੱਕ 'ਚ ਨਹੀਂ – ਸਗੋਂ ਇਹਦਾ ਸਖ਼ਤ ਵਿਰੋਧੀ ਆਂ; ਮਗਰ ਕਾਨੂੰਨ – ਮੁਲਕੀ ਜਮ੍ਹਾਂ ਕੌਮਾਂਤਰੀ – ਦੇ ਦਾਇਰੇ ਦੇ ਅੰਦਰ ਰਹਿੰਦੇ ਹੋਏ ਤੁਸੀਂ ਪ੍ਰੋਟੈੱਸਟ ਦੀ ਇੱਕ ਮਰਯਾਦਾ ਤਾਂ ਨਿਭਾ ਈ ਸਕਦੇ ਓਂ, ਜੇ ਭੋਰਾ ਭਰ ਵੀ ਜੁਰਕਾ ਅਤੇ ਅਕਲ ਹੈਗੀ ਤਾਂ; ਇਹ ਪ੍ਰੋਟੈੱਸਟ ਹੈ ਕਿੱਦਾਂ ਦਾ :

ਸਿੱਖਾਂ ਕੋਲ ਬੜੇ-ਬੜੇ ਆਹਲਾ ਕਾਨੂੰਨਦਾਨ – ਜੱਜ, ਵਕੀਲ – ਮੌਜੂਦ ਨੇ; ਤੁਸੀਂ ਇੰਦਰਾ ਗਾਂਧੀ, ਰਾਜੀਵ ਗਾਂਧੀ ਅਤੇ ਉਹਨਾਂ ਦੇ ਪਿੱਠੂਆਂ (ਸਣੇ ਸਿੱਖ ਪਿੱਠੂਆਂ)– ਮਰ ਚੁੱਕੇ, ਭਗੌੜੇ ਜਾਂ ਛੁਪੇ ਬੈਠੇ – ਉੱਤੇ ਟ੍ਰਿਬਿਊਨਲ (ਨਿਊਰਨਬਰਗ ਦੇ ਪੈਟਰਨ ਉੱਤੇ) ਬਿਠਾ ਸਕਦੇ ਓਂ; ਇਹ ਅਦਾਲਤ ਕੌਤਾਂਤਰੀ ਅਤੇ ਭਾਰਤੀ ਕਾਨੂੰਨ ਦੀ ਵਰਤੋਂ ਨਾਲ ਦੋਸ਼ੀਆਂ ਬਾਰੇ ਸਿੱਟੇ ਤਾਂ ਕੱਢ ਈ ਸਕਦੀ ਆ ਨਾ – ਭਾਵੇਂ ਦੋਸ਼ੀਆਂ ਨੂੰ ਸਜ਼ਾ ਨਾ ਵੀ ਭੁਗਤਾ ਸਕੇ!

*ਨੋਟ :* ਜੇ ਮੈਂ ਗ਼ਲਤ ਨਹੀਂ ਤਾਂ ਇਹ ਟ੍ਰਿਬਿਊਨਲ ਦੋ ਦਲੀਲਾਂ ਪਾਰੋਂ ਪੂਰੀ ਤਰ੍ਹਾਂ ਵਾਜਬ ਆ :

(ੳ) ਅਕਾਲ ਤਖ਼ਤ ਉੱਤੇ ਕਾਨੂੰਨੀ ਵਾਜਬੀਅਤ ਵਾਲੀ ਪ੍ਰਬੰਧਕੀ ਕਾਰਵਾਈ ਦੀ ਥਾਂ ਅਨੈਤਿਕ ਫ਼ੌਜੀ ਕਾਰਵਾਈ (ਹਮਲਾ) ਕੀਤੀ ਗਈ ਸੀ; ਅਤੇ,

(ਅ) ਬੇਹਿਸਾਬੇ ਸਬੂਤਾਂ ਅਤੇ ਗਵਾਹਾਂ ਦੇ ਬਾਵਜੂਦ ਜਗਦੀਸ਼ ਟਾਈਟਲਰ, ਧਰਮ ਦਾਸ ਸ਼ਾਸਤਰੀ, ਸੱਜਣ ਕੁਮਾਰ ਵਗ਼ੈਰਾ ਵਗ਼ੈਰਾ ਉੱਤੇ ਅਦਾਲਤੀ ਰੋਲ-ਘਚੋਲ ਕੀਤਾ

ਗਿਆ ਏ ਆਦਿਕ!

*ਟਿੱਪਣੀ :* ਜੇ ਸਿਵਲ ਜਾਂ ਫ਼ੌਜੀ ਖੇਤਰ 'ਚ ਪ੍ਰਾਪਤੀਆਂ ਪਾਰੋਂ ਇਨਾਮ/ਤਮਗ਼ੇ ਆਦਿ ਮੌਤ-ਉਪਰੰਤੀ (posthumously) ਦਿੱਤੇ ਜਾ ਸਕਦੇ ਨੇ ਨਾ, ਤਾਂ ਮੌਤ-ਉਪਰੰਤੀ ਜਾਂ ਭਗੌੜੇ/ਛੁਪੇ ਹੋਣ ਦੀ ਹਾਲਤ 'ਚ ਸਜ਼ਾ (punishment) ਕਿਉਂ ਨਹੀਂ ਦਿੱਤੀ ਜਾ ਸਕਦੀ? ਵੈਸੇ ਪੰਜਾਬ ਦੀ 'ਮਾਨਵਪ੍ਰਸਤ' ਅਤੇ 'ਦਰਯਾਦਿਲ' ਸਰਕਾਰ ਹੁਣ ਤਾਂ ਸੜਕਾਂ ਉੱਤੇ ਹਾਦਸਿਆਂ ਅਤੇ ਖ਼ੁਦਕੁਸ਼ੀਆਂ 'ਚ ਮਰੇ ਲੋਕਾਂ ਨਾਤੇ ਇਨਾਮ ਸ਼ਿਨਾਮ/ ਮੁਆਵਜ਼ੇ ਦੇਣ ਦੀ ਰੀਤ ਵੀ ਪਾ ਰਹੀ ਆ! '84 ਵਾਲੇ ਦਾਹਕੇ 'ਚ ਚੁਣ-ਚੁਣ ਕੇ ਮਾਰੇ ਲੋਕ, ਧਰਮੀ ਫ਼ੌਜੀ, ਦਿੱਲੀ 'ਚ ਸਿੱਖ ਨਸਲਕੁਸ਼ੀ ਆਦਿਕ ਵਾਲੇ ਨਾਗਰਕ ਕੌਮੀ ਸਰਕਾਰਾਂ ਨੇ ਕਿਉਂ ਮਤ੍ਰਈ ਮਾਂ ਦੀ ਔਲਾਦ ਬਣਾ ਰੱਖੇ ਨੇ — ਸਮਝ ਤੋਂ ਬਾਹਿਰ ਆ!

ਸਿੱਖੋ! ਖ਼ਾਲਸਿਓ! ਮਜਬੂਰਨ ਮੁਆਫ਼ੀ ਦੇ ਦੋ ਲਫ਼ਜ਼ — ਦੋਸ਼ੀਆਂ ਮੂੰਹੋਂ —, ਹਾੜੇ ਕੱਢ ਕੇ, ਅਖਵਾਉਣ ਦੀ ਫ਼ੌਰਮੈਲਿਟੀ (formality) ਲਈ ਘੀਸੀ ਕਰਨ ਦੀ ਥਾਂ ਕੋਈ ਨਿੱਗਰ ਕੰਮ, ਕਾਨੂੰਨ ਦੀ ਜ਼ੱਦ 'ਚ ਰਹਿੰਦੇ, ਕਰੋ!

*ਟਿੱਪਣੀ :* ਵੈਸੇ ਇਹ ਕੰਮ ਤੁਹਾਥੋਂ ਹੋਣਾ ਨਹੀਂ; ਨਾ ਈ ਤੁਹਾਡੇ, ਗੱਸਾ-ਚੱਬ, ਵਕਾਊ ਲੀਡਰਾਂ — ਸਿਆਸੀ, ਧਾਰਮਿਕ — ਨੇ ਕਰਨ ਦੇਣੈ! ਕਿਉਂ ? ਜਵਾਬ : ਅਜੋਕਾ ਸਿੱਖ ਬੇਅਣਖਾ, ਬੇਗ਼ੈਰਤ, ਬੁਜ਼ਦਿਲ ਅਤੇ ਗੁਰਬਾਣੀ ਸਿੱਖਿਆ ਦੇ ਉਲਟ, ਸਿਰੇ ਦਾ ਮਾਇਆਧਾਰੀ ਤੇ ਲਾਲਚੀ ਹੋਈ ਜਾ ਰਿਹੈ; ਈਰਖ਼ਾਲੂ ਵੀ; ਮੂੰਹ ਦਾ ਮੋਕਲਾ (ਗਾਲੜੀ, big mouth) ਪਰ ਕਰਨੀ ਦਾ ਖੋਖਲਾ! ਕਦੀ ਬਚਪਨ 'ਚ ਸਿੱਖ-ਵਾਰਾਂ ਦੇ ਰੂਹਿ-ਰਵਾਂ ਸੋਹਣ ਸਿੰਘ ਸੀਤਲ ਤੋਂ ਸੁਣਿਆ ਸੀ, ਸਿੱਖਾਂ ਦੇ ਕਾਰਨਾਮਿਆਂ ਬਾਰੇ :

..............................................
ਨਿਰਾ ਕਹਿਣ ਨਹੀਂ ਕਰਨ ਵੀ ਜਾਣਦੇ ਹਾਂ
ਫੜ੍ਹਾਂ ਫੋਕੀਆਂ ਖ਼ਾਲਸਾ ਮਾਰਦਾ ਨਹੀਂ,
..............................................

ਜੇ ਮੈਂ ਗ਼ਲਤ ਨਹੀਂ ਤਾਂ ਹੁਣ ਦਾ ਖ਼ਾਲਸਾ 'ਫ਼ੜ੍ਹਬਾਜ਼ਾਂ' ਤੋਂ ਵੱਧ ਕੁਛ ਨਹੀਂ ਜਾਪਦਾ ਪਿਆ!

ਏਸ ਕਰ ਕੇ ਜੋ ਵੀ ਹੋਵੇ, ਘੱਟੋ-ਘੱਟ, '84 ਵਾਲੇ ਸਮੁੱਚੇ ਸਾਕੇ ਨੂੰ, ਮੁਆਫ਼ੀ ਮੰਗਣ ਜਾਂ ਨਾ ਮੰਗਣ ਦੀ ਹਾਲਤ 'ਚ, ਭੁੱਲਣ ਨਹੀਂ ਦਿੱਤਾ ਜਾਣਾ ਚਾਹੀਦਾ; ਇਹ ਇਤਿਹਾਸ — ਸਿੱਖ ਨਸਲਕੁਸ਼ੀ ਵਾਲਾ — ਪਰਲੋ ਤੱਕ ਯਾਦ ਰੱਖਣ ਵਾਲਾ ਏ ...'ਧਿਆਨ ਧਰਨ' ਵਾਲਾ ਵੀ, ਅਰਦਾਸਿਆਂ 'ਚ ਸ਼ਾਮਿਲ ਕਰ ਕੇ!

# ਹਿੰਦੂਤਵ ਦਾ ਮੌਡਰਨ ਅਜਗਰ

*ਮਿੱਤਰੋ!* '84 ਅਚਾਨਕ ਨਹੀਂ ਸੀ ਵਾਪਰਿਆ; ਬੜੀ ਲੰਮੀ ਪਿਛੋਕੜ ਜੇ ਇਹਦੀ; ਤੇ ਜਦ ਤੀਕ ਇਹਦਾ ਅਸਲੀ ਨੁਕਤਾ ਸਾਨੂੰ ਸਪੱਸ਼ਟ ਨਹੀਂ ਨਾ, ਅਸੀਂ '84 ਨੂੰ ਭੁੱਲ-ਭੁਲੇਖੇ ਵਾਪਰਿਆ ਹਾਦਸਾ ਸਮਝ ਕੇ ਇਹਨੂੰ ਵਿੱਸਰ ਵੀ ਸਕਦੇ ਆਂ; ਏਸ ਲਈ ਅਸਲ ਨੁਕਤੇ ਵੱਲ ਤਵੱਜੋ ਦੇਣੀ ਵੀ ਬਣਦੀ ਆ:

ਇਕ ਨੁਕਤੇ ਵਿੱਚ ਗੱਲ ਮੁੱਕਦੀ ਏ,<br>
ਫੜ ਨੁਕਤਾ ਛੋੜ ਹਿਸਾਬਾਂ ਨੂੰ। *(ਸਾਈਂ ਬੁੱਲ੍ਹੇ ਸ਼ਾਹ)*

ਤੇ ਨੁਕਤਾ ਕੀ ਏ? ਹਿੰਦੁਸਤਾਨ ਦਾ ਤਹਿਜ਼ੀਬੀ ਸੰਕਟ ... ਸਮੁੱਚੇ ਹਿੰਦੁਸਤਾਨ ਦਾ; ਲਫ਼ਜ਼ 'ਸਮੁੱਚੇ' ਦੀ ਵਰਤੋਂ ਗ਼ੌਰ ਦੀ ਮੰਗ ਕਰਦੀ ਆ ਕਿ ਕੀ ਕਦੀ ਹਿੰਦੁਸਤਾਨ ਅਧੂਰਾ ਵੀ ਰਿਹਾ ਏ? ਜਵਾਬ: ਹਾਂ, ਰਿਹਾ ਏ; ਬੜਾ ਲੰਮਾ ਅਰਸਾ।

ਕਈ ਕਲਾਬਾਜ਼ਾਂ ਨੂੰ — ਕਲਾਕਾਰਾਂ ਨੂੰ ਨਹੀਂ — ਲਫ਼ਜ਼ 'ਅਧੂਰਾ' ਖਰ੍ਹਵਾ ਲੱਗੇਗਾ ਅਤੇ ਉਹ ਕਈ ਤਰ੍ਹਾਂ ਦੇ ਬਦਲਵੇਂ ਲਫ਼ਜ਼ ਘੜਨਗੇ ਤੇ ਵਰਤਣਗੇ; ਐਸੀ ਕਿਰਿਆ ਦਾ ਕਾਰਨ ਜ਼ਾਤੀ ਜਨੂੰਨ ਵੀ ਹੋ ਸਕਦੈ ਤੇ ਸਿਆਸੀ ਮੁਫ਼ਾਦ ਦਾ ਝੱਸ ਵੀ; ਅਕਸਰੀਅਤ[1] ਅਤੇ ਅਕਲੀਅਤ ਦਾ ਆਪਸੀ ਝੰਜਟ ਵਗ਼ੈਰਾ ਵੀ; ਵੱਖਰੇ ਵੱਖਰੇ ਮਜ਼੍ਹਬ, ਬੋਲੀ, ਪੌਸ਼ਾਕ, ਖ਼ੁਰਾਕ, ਰਸਮ-ਓ-ਰਿਵਾਜ ਆਦਿ ਬੇਅੰਤ ਵਿਭੰਨ ਅਤੇ ਟਕਰਾਊ ਸੱਭਿਆਚਾਰਕ ਪਹਿਲੂ ਵੀ ਇਸ ਬਹਿਸ ਦਾ ਹਿੱਸਾ ਬਣਾਏ ਜਾ ਸਕਦੇ ਆ; ਦਰ ਹਕੀਕਤ ਸਮੁੱਚੇ ਹਿੰਦੁਸਤਾਨ ਦੀ ਤਹਿਜ਼ੀਬ ਬੜੀ ਮੁੱਦਤ ਤੋਂ ਤਹਿਜ਼ੀਬਾਂ ਦਾ ਮਿਲਗੋਬਾ ਚਲੀ ਆ ਰਹੀ ਏ; ਇੱਕ ਹੁਜਤੀ ਤੋਂ ਬਗ਼ੈਰ ਏਸ ਅਸਲੀਅਤ ਤੋਂ ਕੌਣ ਮੁਨਕਰ ਹੋ ਸਕਦਾ ਏ; ਵੈਸੇ ਮਰੇ ਅਤੇ ਮੁੱਕਰੇ ਦਾ ਕੋਈ ਇਲਾਜ ਨਹੀਂ ਹੁੰਦਾ!

ਹਿੰਦੁਸਤਾਨੀ ਤਹਿਜ਼ੀਬ ਬਹੁ-ਭਾਂਤੀ ਕਿਉਂ ਤੇ ਕਿਵੇਂ? ਏਸ ਨੁਕਤੇ ਨੂੰ ਪਾਰਖੂ ਇਤਿਹਾਸਕਾਰਾਂ ਬੜੀ ਵਾਰ ਸਪੱਸ਼ਟ ਕਰ ਰੱਖਿਐ: ਤਜਾਰਤ ਅਤੇ ਅਨੇਕ ਬੈਰੂਨੀ ਹਮਲਿਆਂ ਦੇ ਕਾਰਨ ਹਿੰਦ ਦੀ ਤਹਿਜ਼ੀਬ ਸਤਨਾਜੀ ਬਣਦੀ ਚਲੀ ਗਈ; ਦਰ ਹਕੀਕਤ ਬੈਰੂਨੀ ਸੰਪਰਕ — ਤਜਾਰਤ, ਹਮਲੇ — ਇੱਕ ਹਿੰਦੁਸਤਾਨ ਨਾਲ ਨਹੀਂ, ਸਗੋਂ ਏਸ ਉਪ-ਮਹਾਂਦੀਪ ਦੀਆਂ ਸੁਤੰਤਰ ਅਤੇ ਆਪਸੀ ਦੁਸ਼ਮਣ ਰਿਆਸਤਾਂ ਨਾਲ ਹੁੰਦਾ ਰਿਹਾ ਸੀ; ਸ਼ਰੀਕੇਬਾਜ਼ ਰਾਜੇ, ਦੁਸ਼ਮਣ ਗੁਆਂਢੀ ਰਿਆਸਤਾਂ ਨੂੰ ਨੀਵਾਂ ਵਿਖਾਉਣ ਜਾਂ ਹਜ਼ਮ ਕਰਨ ਲਈ ਬੈਰੂਨੀ ਹਮਲਿਆਂ (ਤਹਿਜ਼ੀਬਾਂ) ਨੂੰ ਆਪ ਤੇਲ ਚੋਅ ਕੇ ਉਪ-ਮਹਾਂਦੀਪ ਦੀਆਂ ਦਹਿਲੀਜ਼ਾਂ ਟਪਾਉਂਦੇ ਰਹੇ; ਵੈਸੇ ਦੁਨੀਆ ਦੇ ਹੋਰ ਭੂਗੋਲਿਕ ਖਿੱਤਿਆਂ 'ਚ ਵੀ ਇਵੇਂ

---

1. ਅਕਸਰੀਅਤ=ਬਹੁ-ਗਿਣਤੀ (majority); ਅਕਲੀਅਤ=ਘੱਟ-ਗਿਣਤੀ (minority)।

ਹੁੰਦਾ ਰਿਹਾ ਏ। ਇਤਿਹਾਸ ਪੜ੍ਹੋ : ਹਿੰਦੁਸਤਾਨ ਦੀ ਦਾਸਤਾਨ ਕੋਈ ਨਵੇਕਲੀ ਨਹੀਂ, ਏਸ ਪੱਖੋਂ!

ਮੁਗ਼ਲਾਂ ਤੇ ਫੇਰ ਅੰਗ੍ਰੇਜ਼ ਨੇ ਹਿੰਦੁਸਤਾਨ ਨੂੰ ਇੱਕ ਹਿੰਦੁਸਤਾਨ ਦੀ ਸ਼ਕਲ ਦਿੱਤੀ, ਪਰ ਕੇਵਲ ਫ਼ੌਜੀ ਅਤੇ ਭੂਗੋਲਿਕ ਨਾਤੇ ਈ। ਮਗਰ ਸਦੀਆਂ ਦੇ ਸਫ਼ਰ ਨਾਲ ਹਿੰਦੁਸਤਾਨੀ ਉਪ-ਮਹਾਂਦੀਪ ਦੇ ਸਮਾਜਕ ਪਿੜ ਵਿੱਚ, ਮੁਖ਼ਤਲਿਫ਼ ਆਦਮੀਅਤ ਦੀ ਸਾਈਕੀ ਸਦਕਾ, ਮੁਖ਼ਤਲਿਫ਼ ਤਰਜ਼ਿ-ਜ਼ਿੰਦਗੀ ਡੂੰਘੀਆਂ ਜੜ੍ਹਾਂ ਕਾਇਮ ਕਰ ਚੁੱਕੀ ਏ; ਮੁਗ਼ਲਾਂ ਅਤੇ ਅੰਗ੍ਰੇਜ਼ ਦੇ ਰਾਜ ਭਾਗ ਸਮੇਂ ਵੀ ਇਹ ਮੁਖ਼ਤਲਿਫ਼ – ਕਦੀ ਮੁਖ਼ਾਲਿਫ਼ – ਤਹਿਜ਼ੀਬਾਂ ਦਾ ਜੋੜ-ਜੁੱਟ ਕਿਵੇਂ ਨਾ ਕਿਵੇਂ ਆਪਸੀ ਸਾਂਝੀ ਜ਼ਿੰਦਗੀ ਬਸਰ ਕਰਦਾ ਈ ਰਿਹਾ; ਕਦੀ ਕਤਲੋ-ਗ਼ਾਰਤ ਤੇ ਨਸਲਕੁਸ਼ੀ; ਕਦੀ ਬਤੌਰ ਹਮਸਾਏ। ਤਾਂ ਈ ਤੇ ਹਿੰਦੁਸਤਾਨੀ ਵਸੋਂ ਬਾਰੇ ਨਿਰਪੱਖ ਲਿਖਾਰੀਆਂ ਦੀ ਰਾਏ ਆ :

> "Indian society therefore remains a mosaic of myriad social groups that are linked by numerous forms of accommodation yet are divided by intense competition of goods, services, preferment, power and, for many, existence. Distinctions of language, region, religion, and caste crosscut society, resulting in a multitude of discrete communities, esch marked by varying degress of internal loyalty and cohesion. Groups may join forces on such issues as linguistic or regional goals only to engage in violent strife triggered by religious or caste disputes. Linguistic and regional allegiances usually coincide, and a few small groups—such as the Punjabi-speaking Sikhs—are united by distinct linguistic, regional and religious loyalties that are reinforced by a fear of domination or absorption by the Hindu community."
>
> *(Area Handbook series, India, A Country Study, p. xxviii)*

ਪੰਜਾਬੀ ਤਰਜਮਾ :

ਹਜ਼ਾਰਾਂ ਸਮਾਜਿਕ ਜੁੱਟਾਂ ਦੇ ਆਪਸੀ ਸਹਿਚਾਰ ਦੁਆਰਾ ਭਾਰਤੀ ਸੁਸਾਇਟੀ ਇੱਕ ਮਲਗੋਬਾ ਬਣੀ ਰਹਿੰਦੀ ਆ; ਪਰ ਚੀਜ਼ਾਂ, ਸੇਵਾਵਾਂ, ਦਿਲਚਸਪੀਆਂ, ਸੱਤਾ ਅਤੇ ਬਹੁਤਿਆਂ ਲਈ ਆਪਣੀ ਹੋਂਦ (existence) ਲਈ ਸਖ਼ਤ ਮੁਕਾਬਲੇਬਾਜ਼ੀ ਸਦਕਾ ਵੰਡੀ ਵੀ ਰਹਿੰਦੀ ਏ; ਬੋਲੀ, ਇਲਾਕਾ, ਮਜ਼੍ਹਬ, ਅਤੇ ਜਾਤਾਂ ਪਾਰੋਂ ਅਨੇਕਾਂ ਨਿੱਖਰਵੀਆਂ, ਕੌਮਾਂ (ਕਮਿਊਨਿਟੀਆਂ) ਦੀ ਸ਼ਕਲ 'ਚ ਵਿਭਿੰਨ-ਦਰ-ਵਭਿੰਨ ਵੰਡੀ ਵੀ ਪਈ ਰਹਿੰਦੀ ਆ; ਜਿਹੜੀ ਉਹਨਾਂ ਦੀ ਅੰਦਰੂਨੀ (ਆਪਣੇ ਜੁੱਟ ਨਾਲ) ਵਫ਼ਾਦਾਰੀ ਅਤੇ ਸਾਂਝ ਦੀ ਸ਼ਿਦਤ ਅਨੁਸਾਰ ਹੁੰਦੀ ਏ; ਏਦਾਂ ਦੇ ਜੁੱਟ ਭਾਸ਼ਾ ਜਾਂ ਖੇਤਰੀ ਨਿਸ਼ਾਨਿਆਂ ਦੀ ਬਿਨਾ ਉੱਤੇ ਇਕੱਠੇ ਹੋ ਕੇ ਧਾਰਮਿਕ ਜਾਂ ਜਾਤ-ਪਾਤ ਦੇ ਆਧਾਰ ਉੱਤੇ ਵਿੱਢੀ ਲੜਾਈ 'ਚ ਅਹਿੰਸਕ ਕਾਰੇ ਕਰ ਸਕਦੇ ਆ; ਭਾਸ਼ਾਈ ਜਾਂ ਖੇਤਰੀ ਸਾਂਝਾਂ ਅਕਸਰ ਇਕੱਠੀਆਂ ਈ ਚੱਲਦੀਆਂ ਨੇ...ਤੇ ਕਈ ਛੋਟੇ ਜੁੱਟ (ਗਰੁੱਪ) ਜਿਵੇਂ ਪੰਜਾਬੀ-ਬੋਲਦੇ-ਸਿੱਖ ਆਪਣੀ ਵਿਲੱਖਣ ਭਾਸ਼ਾ ਦੁਆਰਾ

ਈ ਆਪਸ ਵਿੱਚ ਜੁੜ ਬਹਿੰਦੇ ਨੇ, ਜੀਹਦੀ ਵਫ਼ਾਦਾਰੀ ਭਾਸ਼ਾ, ਖਿੱਤਾ ਅਤੇ ਧਾਰਮਿਕ ਭਾਵਨਾ ਪਾਰੋਂ ਹੋਰ ਪੀਡੀ ਹੋ ਜਾਂਦੀ ਆ ਤੇ ਜੇਸ ਪਿੱਛੇ ਖ਼ੌਫ਼ ਹੁੰਦੈ ਭਈ ਵੱਡੀ ਹਿੰਦੂ ਕਮਿਊਨਿਟੀ ਉਹਨੂੰ ਹੜੱਪ ਕਰ ਲਵੇ ਗੀ/ਸਕਦੀ ਆ!

ਹੋਰ ਵੀ ਬਹੁਤ ਸਾਰੇ ਪ੍ਰਸਿੱਧ ਨਿਰਪੱਖ ਲਿਖਾਰੀ ਏਸ ਨੁਕਤੇ ਨਾਲ ਸਹਿਮਤੀ ਰੱਖਦੇ ਆ। ਸੱਭ ਦਾ ਹਵਾਲਾ ਮਜ਼ਮੂਨ ਨੂੰ ਬੋਝਲ ਕਰੇਗਾ। ਹਾਂ ਖ਼ੁਦ, ਬਾ-ਹੁਸ਼ਿਆਰ, ਮੁਤਾਲਿਆ ਕਰੋ।

## ਸੁਤੰਤਰ ਪੰਜਾਬ

ਪੰਜਾਬ – ਸਾਲਮ ਪੰਜਾਬ – ਆਪਣੀ ਭੂਗੋਲਿਕ ਸਥਿਤੀ ਕਰਕੇ ਹਿੰਦ ਉਪ-ਮਹਾਂਦੀਪ ਦੀ ਥਾਂ ਇਸਲਾਮੀ ਤਹਿਜ਼ੀਬ ਤੋਂ ਵਧੇਰੇ ਮੁਤਾਸਰ ਹੁੰਦਾ ਰਿਹਾ ਏ, ਲੰਮਾ ਚਿਰ; ਸਿੱਟੇ ਵਜੋਂ ਪੰਜਾਬ ਦੀ ਤਹਿਜ਼ੀਬ ਬਾਕੀ ਦੇ ਹਿੰਦੁਸਤਾਨੀ ਉਪ-ਮਹਾਂਦੀਪ ਤੋਂ ਬਹੁਤ ਮੁਖ਼ਤਲਿਫ਼ ਬਣ ਗਈ; ਇਹ ਕੌੜਾ ਸੱਚ ਦਿਲ-ਓ-ਦਿਮਾਗ਼ ਨਾਲ ਸਮਝਣ ਦੀ ਮੰਗ ਕਰਦਾ ਏ!

ਪੰਜਾਬ ਦੀ ਏਸ ਮਿਲਗੋਭਾ ਤਹਿਜ਼ੀਬ ਨੂੰ 240 ਸਾਲ ਬਾਬੇ ਨਾਨਕ ਦੀ ਗੁਰੂ ਪ੍ਰਣਾਲੀ ਨੇ, ਬਹੁਤ ਈ ਭਰਵੇਂ ਅਤੇ ਨਿੱਗਰ ਰੂਪ 'ਚ ਪ੍ਰਭਾਵਤ ਕਰ ਕੇ, ਹਰ ਪਹਿਲੂ ਤੋਂ, ਨਵੀਂ ਪਛਾਣ (identity) ਦੇ ਦਿੱਤੀ; ਇੱਕ ਵੱਖਰੀ ਮੌਲਿਕ ਸੋਚ ਅਤੇ ਤਰਜ਼ਿ-ਜ਼ਿੰਦਗੀ ਵੀ!

ਵੱਖਰੀ ਤੋਂ ਭਾਵ: ਮੁਖ਼ਤਲਿਫ਼ ਦਾ ਤਾਂ ਹੋ ਸਕਦਾ ਏ, ਮੁਖ਼ਾਲਿਫ਼ ਦਾ ਨਹੀਂ; ਪਰ ਕਈ ਵਾਰ ਮੁਖ਼ਾਲਫ਼ਿਤ ਦਾ ਜਨਮ ਕੇਵਲ, ਸੜੇਵੇਂ ਪਾਰੋਂ, ਮੁਖ਼ਾਲਫ਼ਿਤ ਕਰਨ 'ਚੋਂ ਈ ਹੋ ਜਾਂਦੈ; ਐਸੀ ਸੋਚ ਬੋਸੀਦਾ ਹੁੰਦੀ ਆ; ਇਸੇ ਕਰਕੇ ਪੰਜਾਬੀ ਤਹਿਜ਼ੀਬ ਦੀ ਵਿਲੱਖਣਤਾ ਈ ਕਈਆਂ ਦੇ ਢਿੱਡੀਂ ਸੂਲ ਕਰ ਰਹੀ ਆ! ਮਗਰ ਯਾਦ ਰਹਵੇ: ਗ਼ੈਰ ਵਾਜਬ ਤਾਕਤ ਨਾਲ ਕਿਸੇ ਨੂੰ ਲਿਤਾੜਨ ਦੇ ਨਤੀਜੇ ਚੰਗੇ ਨਹੀਂ ਨਿਕਲਿਆ ਕਰਦੇ! ਚੇਤੇ ਰੱਖੋ:

**ਧਰਤੀ ਤੇ ਆਕਾਸਿ ਚੜਾਵੈ ਚੜੇ ਅਕਾਸਿ ਗਿਰਾਵੈ** *(ਪੰਨਾ 1252)*

ਵੀ ਹੋ ਜਾਇਆ ਕਰਦੀ ਆ!

ਗੁਰਬਾਣੀ ਦੇ ਏਸ ਸੱਚ ਅਨੁਸਾਰ ਯੂਨਾਨੀ, ਮਿਸਰੀ, ਰੋਮਨ, ਰਾਵਣ, ਰਾਮ, ਕੌਰਵ ਪਾਂਡਵ ਵਗ਼ੈਰਾ ਵਾਂਙ, ਹਿੰਦੁਸਤਾਨ ਵਿੱਚ ਈ ਮੁਗ਼ਲ ਅਤੇ ਅੰਗ੍ਰੇਜ਼ੀ ਸਲਤਨਤਾਂ ਵੀ ਆਕਾਸ਼ ਚੜ੍ਹ ਕੇ ਅਖ਼ੀਰ ਗਰਾਵਟ ਵੱਲ ਤੁਰ ਗਈਆਂ; ਦੂਜੀਆਂ ਤਹਿਜ਼ੀਬਾਂ ਨੂੰ ਗਵਾਰਾ ਨਾ ਕਰਨਾ ਈ ਉਪਰੋਕਤ ਬਹੁਤੀਆਂ ਸਲਤਨਤਾਂ ਦੀ ਤਬਾਹੀ ਦਾ ਸਬੱਬ ਬਣਦਾ ਰਿਹਾ ਏ! ਸਿਆਣੇ ਆਖਦੇ ਆ: ਇਤਿਹਾਸ ਤੋਂ ਸਬਕ ਸਿੱਖਣਾ ਅਕਲਮੰਦੀ ਹੁੰਦੀ ਏ!

ਚੇਤੇ ਰਹਵੇ: ਇੱਕ ਸਮਾਂ ਆਇਆ, ਦੱਖਣ ਅਤੇ ਪੰਜਾਬ ਮੁਗ਼ਲ ਬਾਦਸ਼ਾਹੀ ਦੇ ਤਾਬੂਤ 'ਚ ਆਖ਼ਰੀ ਕਿੱਲਾਂ ਵਾਂਙ ਠੁਕੇ; ਮਗਰ ਦੱਖਣ ਨਾਲੋਂ ਪੰਜਾਬ ਦੀ ਗੱਲ ਬਹੁਤ ਵੱਖਰੀ ਸੀ; ਸਿਆਸੀ ਅਤੇ ਫ਼ੌਜੀ ਪਹਿਲੂ ਤੋਂ ਪੰਜਾਬ ਦੇ ਦੋ ਦਾਹਵੇਦਾਰ ਲੰਮੇ ਅਰਸੇ ਤੋਂ ਚਲੇ ਆ ਰਹੇ ਸਨ: ਇੱਕ ਦਿੱਲੀ ਦੀ ਮੁਗ਼ਲ ਹਕੂਮਤ ਅਤੇ ਦੂਜਾ ਅਫ਼ਗਾਨ, ਈਰਾਨ ਦੇ ਹਾਕਮ ਜਿਹੜੇ ਕਮ-ਅਜ਼-ਕਮ ਸਾਰੀ ਅਠਾਰ੍ਹਵੀਂ ਸਦੀ ਦਿੱਲੀ ਤੋਂ ਖ਼ਰਾਜ ਲੈਂਦੇ ਰਹੇ ਅਤੇ ਪੰਜਾਬ ਨੂੰ ਆਪਣੀ ਮਾਲਗੁਜ਼ਾਰੀ ਦਾ ਅਟੁੱਟ ਹਿੱਸਾ ਮੰਨਣ ਲੱਗ ਪਏ ਸਨ!

ਗੁਰੂ ਤਹਿਜ਼ੀਬ (culture) ਦੀ ਪੁਖ਼ਤਾ ਤੌਰ 'ਤੇ ਪੈਰਵੀਂ ਕਰਦੇ ਪੰਜਾਬੀ, ਅਤੇ ਖ਼ਾਸ ਕਰ ਕੇ ਪੰਜਾਬੀ ਸਿੱਖ, ਅਠਾਰ੍ਹਵੀਂ ਸਦੀ 'ਚ ਇੱਕ ਨਵੀਂ ਧਿਰ ਵਜੋਂ ਉੱਭਰ ਕੇ ਪੰਜਾਬ ਦੀ ਹੋਣੀ ਨੂੰ ਪ੍ਰਭਾਵਿਤ ਕਰਨ ਲੱਗ ਪਏ ਸਨ; ਕਾਰਨ ? ਜਵਾਬ : ਪੰਜਾਬ ਦੀ ਜ਼ਿਮੀਂ ਨੇ ਗੁਰੂ ਸਾਹਿਬਾਨ ਪੈਦਾ ਕੀਤੇ; ਤੇ ਜਿਨ੍ਹਾਂ ਦੀ ਨਵੀਂ ਮਾਨਵਵਾਦੀ ਸੋਚ ਨੇ ਨਵੀਂ ਤਹਿਜ਼ੀਬ ਪੈਦਾ ਕਰ ਦਿੱਤੀ :

> ਏਕ ਹੀ ਸਰੂਪ ਸਬੈ ਜੋਤ ਜਾਨਬੋ॥...
> ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ॥...
> ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ...॥ *(ਦਸਮ ਗ੍ਰੰਥ)*

ਅਤੇ ਹੋਰ ਵੀ ਸਮਝੋ :

> ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ॥
> *(ਪ੍ਰਭਾਤੀ ਕਬੀਰ ਜੀ, ਪੰਨਾ 1350)*

ਫੇਰ ਇਹਨੂੰ ਲਾਮਿਸਾਲ ਕੁਰਬਾਨੀਆਂ, ਸ਼ਹੀਦੀਆਂ ਨਾਲ ਪ੍ਰਵਾਨ ਚੜ੍ਹਾਇਆ ਸੀ ਗੁਰ ਸਿੱਖਾਂ ਨੇ; ਇਨਸਾਨ ਨੂੰ ਸਹੀ ਰੂਪ 'ਚ, ਪਹਿਲੀ ਵਾਰ, ਇਨਸਾਨੀ ਅਸਲੀਅਤ 'ਚ ਵੇਖਿਆ ਅਤੇ ਤਸਲੀਮ ਵੀ ਕੀਤਾ; ਉਹਨਾਂ ਪੰਜਾਬੀ ਜ਼ਬਾਨ, ਗੁਰਮੁਖੀ ਲਿੱਪੀ, ਪੰਜਾਬੀ ਜ਼ਰ, ਜ਼ਮੀਨ ਦੀ ਅਜ਼ਮਤ, ਦੇਗ ਨਾਲ ਭਰੱਪਣਤਾ, ਤੇਗ਼ ਨਾਲ ਖ਼ੁਦਦਾਰੀ ਅਤੇ ਧਾਰਮਿਕ ਗਯਾਨ ਨਾਲ, ਜਨੂੰਨ ਦੀ ਥਾਂ, ਸੇਵਾ ਭਾਵ ਅਤੇ ਆਪਸੀ ਸਹਿਨ-ਸ਼ੀਲਤਾ (co-existence) ਦਾ ਜੱਗੋਂ ਨਿਆਰਾ ਫ਼ਲਸਫ਼ਾ (ਤਹਿਜ਼ੀਬ) ਅਮਲ 'ਚ ਲਿਆਂਦਾ! ਇਸੇ ਕਰਕੇ ਪੰਜਾਬ ਗੁਰਾਂ ਦੇ ਨਾਮ 'ਤੇ ਆਪਸੀ ਮੁਹੱਬਤ 'ਚ ਵੱਸਣ ਲੱਗ ਪਿਆ; ਯਾਨੀ ਕਿ, ਤਹਿਜ਼ੀਬੀ ਨਜ਼ਰੀਏ ਤੋਂ ਪੰਜਾਬ ਨਾ ਈ ਅਫ਼ਗ਼ਾਨ, ਈਰਾਨ ਦਾ ਅਤੇ ਨਾ ਈ ਦਿੱਲੀ ਦਾ ਰਿਹਾ; ਪੰਜਾਬ, ਪੰਜਾਬੀਆਂ ਦਾ ਬਣ ਗਿਆ; ਮੌਲਿਕ ਗੁਰੂ ਸਿਧਾਂਤ ਅਨੁਸਾਰ ਪਿਆਰ ਦੀ ਜ਼ਿੰਦਗੀ ਬਸਰ ਕਰਨ ਦਾ, ਸੰਸਾਰ 'ਚ, ਪਹਿਲਾ ਮੌਡਲ-ਮਾਨਵੀ-ਤਹਿਜ਼ੀਬੀ-ਖਿੱਤਾ ਬਣ ਗਿਆ; ਇਸ ਧਰਤੀ 'ਤੇ, ਬਿਨਾਂ ਵਿਤਕਰੇ, ਸਾਂਝੇ ਪਿਆਰ ਸਤਿਕਾਰ ਦਾ ਪੂਰਨਾ ਪਾ ਦਿੱਤਾ ਗਿਆ!

ਮੁਮਕਿਨ ਸੀ ਪੰਜਾਬ ਅਫ਼ਗ਼ਾਨ, ਈਰਾਨ ਦਾ ਸੂਬਾ ਬਣਿਆਂ ਈ ਰਹਿ ਜਾਂਦਾ, ਜੇ ਕਰ ਪੰਜਾਬ 'ਚ ਗੁਰੂ ਤਹਿਜ਼ੀਬ ਨਾ ਪੁੰਗਰਦੀ ਅਤੇ ਪ੍ਰਵਾਨ ਚੜ੍ਹਦੀ! ਪਰ ਕਿਉਂ ਨਾ ਬਣਿਆ ਰਿਹਾ ? ਜਵਾਬ ਬੜਾ ਸਪੱਸ਼ਟ : ਕਿਉਂਕਿ ਇਹ ਵਿਲੱਖਣ ਅਤੇ ਸੁਤੰਤਰ ਸਿੱਖ ਤਹਿਜ਼ੀਬ ਦਾ ਜਨਮ ਅਸਥਾਨ ਬਣ ਗਿਆ; ਹਰ ਨਜ਼ਰੀਏ ਤੋਂ ਪੰਜਾਬ ਦੇ ਅਸਲ ਬਾਸ਼ਿੰਦੇ (native) ਸਿੱਖ ਈ ਸਾਬਤ ਹੋਣ ਲੱਗ ਪਏ; ਅਤੇ ਨੇਟਿਵ ਹੋਣ ਦੀ ਹੈਸੀਅਤ 'ਚ ਸਿੱਖ, ਜਮਾਤੀ ਤੌਰ 'ਤੇ, ਪੰਜਾਬ ਦੇ ਜਮਾਂਦਰੂ ਵਾਰਸ ਵੀ ਬਣ ਗਏ!

ਕਿਉਂਕਿ ਸਿੱਖ ਆਦਮੀਅਤ ਅਤੇ ਕੌਮੀਅਤ ਦਾ ਜਨਮ ਪੰਜਾਬ 'ਚ ਹੋਇਆ ਏ, ਏਦਾਂ ਇਹ ਸਿੱਖਾਂ ਦੀ ਬਰਥ-ਪਲੇਸ (birth place) ਆ; ਸੱਭ ਨੂੰ ਪਤਾ ਹੋਣਾ ਚਾਹੀਦੈ ਕਿ ਬਰਥ-ਪਲੇਸ ਦੇ ਕਾਨੂੰਨੀ ਅਤੇ ਇਖ਼ਲਾਕੀ ਕੀ ਹੱਕ ਹਕੂਕ ਹੋਇਆ ਕਰਦੇ ਨੇ : ਸਮੂਹਕ ਤੌਰ 'ਤੇ ਸਿੱਖ ਪੰਜਾਬ ਦਾ ਜਮਾਂਦਰੂ (indigenous) ਬਾਸ਼ਿੰਦਾ ਏ; ਪੰਜਾਬ ਸਿੱਖ ਦੀ ਮਾਤ-ਭੂਮੀ ਆ — ਸਿੱਖ ਦੀ ਜਨਨੀ! ਇਸ ਅਸਲੀਅਤ ਤੋਂ ਮੁਨਕਰ ਹੋਣਾ ਕੁਫ਼ਰ ਦਰ ਕੁਫ਼ਰ ਏ; ਇਸ ਬੁਨਿਆਦੀ ਨੁਕਤੇ ਨੂੰ ਮੱਦੇ-ਨਜ਼ਰ ਰੱਖਦੇ ਪੰਜਾਬੀਆਂ ਅਤੇ ਖ਼ਾਸ ਕਰ ਕੇ ਸਿੱਖਾਂ ਨੇ ਪੰਜਾਬ ਦੀ ਸੁਤੰਤਰਤਾ ਅਤੇ ਖ਼ੁਦਮੁਖ਼ਤਾਰੀ ਲਈ ਜੋ ਖ਼ੂਨ ਡੋਲ੍ਹਿਆ

ਏ ਨਾ, ਉਹਦੀ ਰੰਗਤ ਅਜੇ ਵੀ ਪੰਜਾਬ ਦੀ ਸਰ ਜ਼ਮੀਨ 'ਚੋਂ ਵੇਖੀ ਜਾ ਸਕਦੀ ਆ – ਇਤਿਹਾਸ ਭਰਪੂਰ ਸਾਖੀ ਭਰਦਾ ਪਿਆ ਏ!

ਦਸਮੇਸ਼ ਪਾਤਸ਼ਾਹ ਦੇ ਜੋਤੀ ਜੋਤਿ ਸਮਾਉਣ (1708)[1] ਤੋਂ ਲੈ ਕੇ ਮਹਾਰਾਜਾ ਰਣਜੀਤ ਸਿੰਘ ਦੀ ਪੰਜਾਬ 'ਚ ਹਕੂਮਤ ਕਾਇਮ ਹੋਣ ਤੀਕ (1799) ਪੰਜਾਬ ਦੇ ਜ਼ੱਰੇ ਜ਼ੱਰੇ ਨੂੰ ਸਿੱਖਾਂ ਨੇ ਆਪਣੇ ਖ਼ੂਨ ਦਾ ਮਜੀਠੀ ਰੰਗ ਚਾੜ੍ਹਿਆ ਸੀ; ਮੁਕਾਲਿਫ਼, ਮੁਹੰਮਦ ਲਤੀਫ਼, ਹਰੀ ਰਾਮ ਗੁਪਤਾ, ਸੀਤਾ ਰਾਮ ਕੋਹਲੀ ਅਤੇ ਇੰਦੂ ਭੂਸ਼ਨ ਬੈਨਰਜੀ ਆਦਿ ਗ਼ੈਰ-ਸਿੱਖ ਹਿਸਟੋਰੀਅਨ ਵੀ ਫ਼ਖ਼ਰ ਨਾਲ ਤਸਲੀਮ ਕਰਦੇ ਨੇ ਕਿ ਸਿੱਖਾਂ ਦੀ ਏਸ ਸੌ ਸਾਲਾ ਗੁਰੀਲਾ ਜੰਗ ਨੇ ਅਫ਼ਗ਼ਾਨਾਂ[2] ਤੋਂ ਪੰਜਾਬ ਖੋਹ ਕੇ ਇੱਕ ਖ਼ੁਦਮੁਖ਼ਤਾਰ ਪੰਜਾਬੀ ਹਕੂਮਤ ਕਾਇਮ ਕਰ ਵਿਖਾਈ – ਇੱਕ ਸੌਵਰਨ (sovereign) ਸਟੇਟ! ਚੇਤੇ ਰਵ੍ਹੇ, ਜਦੋਂ ਪੰਜਾਬ ਪੰਜਾਬੀਆਂ ਦੀ ਸੌਵਰਨ ਸਟੇਟ ਸੀ ਨਾ, ਓਦੋਂ ਹਿੰਦੁਸਤਾਨ ਅੰਗ੍ਰੇਜ਼ ਦਾ ਗ਼ੁਲਾਮ ਬਣ ਕੇ ਫ਼ਰੰਗੀ ਦੀ ਨੌਆਬਾਦੀ ਬਣ ਚੁੱਕਾ ਸੀ!

ਏਸ ਸੌਵਰਨ ਸਟੇਟ ਨੂੰ ਬਰਕਰਾਰ ਰੱਖਣ ਲਈ ਫੇਰ ਪੰਜਾਹ ਸਾਲ ਪੰਜਾਬੀਆਂ– ਹਿੰਦੂ, ਸਿੱਖ, ਮੁਸਲਮਾਨ – ਨੇ ਪਹਿਲਾਂ ਪਠਾਣਾਂ ਤੇ ਪਿੱਛੋਂ ਅੰਗ੍ਰੇਜ਼ ਨਾਲ ਜੰਗਾਂ 'ਚ ਕਈ ਵਾਰ ਲਹੂ ਡੋਲ੍ਹਿਆ ... ਇਤਿਹਾਸ ਰੌਸ਼ਨ ਏ; ਮਹਾਰਾਜਾ ਰਣਜੀਤ ਸਿੰਘ ਨੇ ਵੀ, ਬਤੌਰ ਹਾਕਮ, ਬੜੀਆਂ ਇਤਿਹਾਸਕ ਪ੍ਰਾਪਤੀਆਂ ਕੀਤੀਆਂ ਸਨ : ਉਹਨੇ ਗੁਰਾਂ ਦੀ ਸ਼ੁਰੂ ਕੀਤੀ ਪੰਜਾਬੀ ਤਹਿਜ਼ੀਬ (ਮਾਨਵੀ) ਨੂੰ ਬੜੀ ਈ ਸ਼ਿੱਦਤ ਨਾਲ ਬਰਕਰਾਰ ਰੱਖਿਆ; ਸਮਾਜਕ ਸਦਭਾਵਨਾ ਦੀ ਬੇਨਜ਼ੀਰ ਮਿਸਾਲ ਓਸ ਜ਼ਮਾਨੇ 'ਚ ਪੇਸ਼ ਕੀਤੀ, ਜਦੋਂ ਮਜ਼੍ਹਬੀ ਜਨੂੰਨ ਸਿਰ ਚੜ੍ਹ ਕੇ ਬੋਲਿਆ ਕਰਦਾ ਸੀ – ਪੜ੍ਹੋ ਪ੍ਰਸਿੱਧ ਮੁਸਲਮਾਨ ਸ਼ਾਇਰ ਦੇ ਲਫ਼ਜ਼ :

ਰਾਜ਼ੀ ਬਹੁਤ ਰਹਿੰਦੇ ਮੁਸਲਮਾਨ ਹਿੰਦੂ,
ਸਿਰ ਦੋਹਾਂ ਦੇ ਉੱਤੇ ਆਫ਼ਾਤ ਆਈ।
ਸ਼ਾਹ ਮੁਹੰਮਦਾ ਵਿੱਚ ਪੰਜਾਬ ਦੇ ਜੀ,
ਕਦੇ ਨਹੀਂ ਸੀ ਤੀਸਰੀ ਜਾਤ ਆਈ। *(ਸ਼ਾਹ ਮੁਹੰਮਦ)*

ਸਤਲੁਜ ਤੋਂ ਪੂਰਬ-ਦੱਖਣ ਵਾਲੀ ਸਾਰੀ ਹਿੰਦੁਸਤਾਨੀ ਬਾਹੀ (ਸਣੇ ਟੋਡੀ ਸਿੱਖ ਰਿਆਸਤਾਂ) ਮੁਗ਼ਲ ਹਕੂਮਤ ਤੋਂ ਸਿੱਧੀ ਅੰਗ੍ਰੇਜ਼ ਦੀ ਦੁਬੇਲ ਬਣ ਗਈ ਸੀ! ਤੇ ਹਿੰਦੁਸਤਾਨ ਦੀ ਸਤਨਾਜੀ ਤਹਿਜ਼ੀਬ ਮਿਲਗੋਬਾ ਈ ਤੁਰੀ ਰਹੀ; ਕੋਈ ਵੀ ਇੱਕੋ ਖ਼ੁਦਦਾਰ ਤਹਿਜ਼ੀਬ ਪੈਦਾ ਹੋਈ ਈ ਨਾ!

ਦੂਜੇ ਪਾਸੇ ਪੰਜਾਬ ਦੀ ਤਹਿਜ਼ੀਬ – ਗੁਰਾਂ ਦੀ ਤਹਿਜ਼ੀਬ – 'ਚ ਨਾ ਕੇਵਲ ਆਪਣੇ ਲਈ ਸਵੈਮਾਨ ਪੈਦਾ ਹੋਇਆ, ਸਗੋਂ ਕਿਸੇ ਫ਼ਰਯਾਦੀ ਦੀ ਤਹਿਜ਼ੀਬ ਦੇ ਵੀ ਜ਼ਾਮਨ ਬਣ ਕੇ ਗੁਰੂ ਤੇਗ਼ ਬਹਾਦਰ ਦੇ ਨਕਸ਼ੇ ਕਦਮ 'ਤੇ ਚੱਲਦੇ ਰਹੇ; ਜੰਗਿ ਆਜ਼ਾਦੀ ਦਾ ਇਤਿਹਾਸ ਅਤੇ ਅੰਕੜੇ ਤਾਂ ਨਹੀਂ ਨਾ ਮੁੱਕਰਨ ਲੱਗੇ – ਇਹਸਾਨ ਫ਼ਰਾਮੋਸ਼ ਈ ਮੁੱਕਰਿਆ ਕਰਦੇ ਆ!

ਜੇਸ ਤਹਿਜ਼ੀਬ ਦੀ ਚਾਂਦਨੀ ਚੌਕ 'ਚ ਸੀਸ ਦੇ ਕੇ ਹਫ਼ਾਜ਼ਿਤ ਕੀਤੀ ਸੀ ਨਾ, ਉਹਨਾਂ ਹੀ ਅੰਗ੍ਰੇਜ਼ ਦੀ ਖ਼ੁਸ਼ਨੂਦੀ ਹਾਸਲ ਕਰਨ ਲਈ, ਆਪਣੀ ਤਹਿਜ਼ੀਬ ਦੇ ਮੁੱਢਲੇ

---

1. ਡਾ: ਹਰਜਿੰਦਰ ਸਿੰਘ ਦਿਲਗੀਰ ਅਨੁਸਾਰ।
2. ਸੰਨ 1021 'ਚ ਮਹਿਮੂਦ ਗ਼ਜ਼ਨਵੀ ਨੇ ਪੰਜਾਬ ਨੂੰ ਅਫ਼ਗਾਨਿਸਤਾਨ ਨਾਲ ਰਲਾ (annex) ਲਿਆ ਸੀ।

ਮੁਹਾਫ਼ਜ਼ਾਂ ਦੀ ਅੰਸ ਔਲਾਦ ਦੇ ਖ਼ਿਲਾਫ਼, ਜ਼ਰਾ ਬਕਤਰ ਪਹਿਨ ਕੇ ਮੁਦਕੀ, ਫ਼ੇਰੂਸ਼ਾਹ, ਅਲੀਵਾਲ, ਸੁਭਰਾ, ਰਾਮ ਨਗਰ, ਚੇਲਿਆਂ ਵਾਲੀ ਅਤੇ ਗੁਜਰਾਤ ਆਦਿ ਦੇ ਮੈਦਾਨਾਂ 'ਚ ਪੰਜਾਬ ਨਾਲ ਗ਼ਦਾਰੀ ਦੇ ਜੌਹਰ ਵਿਖਾਏ; ਇਤਿਹਾਸ ਗਵਾਹੀ ਭਰਦਾ ਏ: ਪੰਜਾਬ ਉੱਪਰ ਹਮਲਾਆਵਰ ਅੰਗ੍ਰੇਜ਼ ਦੀ ਫ਼ੌਜ ਦੀ ਨਫ਼ਰੀ 'ਚ ਤਕਰੀਬਨ 75 ਫ਼ੀ ਸਦੀ ਪੂਰਬੀ-ਦੱਖਣੀ ਹਿੰਦੁਸਤਾਨ ਸ਼ਾਮਲ ਸੀ; ਪੰਜਾਬੀ ਅਤੇ ਹਿੰਦੁਸਤਾਨੀ ਤਹਿਜ਼ੀਬਾਂ 'ਚ ਇਹ ਸ਼ਰੇ-ਆਮ ਹਥਿਆਰਬੰਦ ਭੇੜ ਹੋ ਨਿੱਬੜਦੈ!

ਜਦੋਂ ਸਿੱਖ ਤਹਿਜ਼ੀਬ – ਗੁਰੂ ਕਾਲ ਵੇਲੇ – ਉੱਸਰਨੀ ਸ਼ੁਰੂ ਈ ਹੋਈ ਸੀ ਨਾ, ਅਸਲ ਵਿੱਚ, ਉਦੋਂ ਤੋਂ ਈ ਦਿੱਲੀ (ਹਿੰਦੁਸਤਾਨ) ਪੰਜਾਬ ਨਾਲ, ਕਿਸੇ ਨਾ ਕਿਸੇ ਸ਼ਕਲ ਵਿੱਚ, ਭਿੜਨ ਲੱਗ ਪਈ ਸੀ: ਪੰਜਵੇਂ ਅਤੇ ਨੌਵੇਂ ਪਾਤਸ਼ਾਹਾਂ ਦੀਆਂ ਸ਼ਹੀਦੀ ਮਿਸਾਲਾਂ ਪ੍ਰਤੱਖ ਨੇ! ਮੁਦਕੀ ਵਗ਼ੈਰਾ ਦੀਆਂ ਜੰਗਾਂ ਤੋਂ ਕਈ ਚਿਰ ਪਹਿਲਾਂ ਵੀ ਪੂਰਬੀ ਹਿੰਦ ਦੀ ਤਹਿਜ਼ੀਬ ਨੇ ਸਿੱਖ ਤਹਿਜ਼ੀਬ ਨੂੰ ਖ਼ਤਮ ਕਰਨ ਦੀ ਕੀਤੀ ਸੀ ਕੋਸ਼ਿਸ਼: ਇੱਕ ਖ਼ਯਾਲ, ਕਾਬਲੇ ਇਤਬਾਰ, ਪ੍ਰਚਲਤ ਏ ਕਿ ਏਸੇ ਪੂਰਬੀ (ਪਹਾੜੀ) ਤਹਿਜ਼ੀਬ ਦੀ ਉਕਸਾਹਟ 'ਤੇ ਈ ਦਿੱਲੀ ਨੇ ਦਸਮੇਸ਼ ਪਾਤਸ਼ਾਹ ਦੀ ਤਹਿਜ਼ੀਬ ਨੂੰ ਜਨਮ 'ਚ ਈ ਮਾਰਨਾ ਚਾਹਿਆ ਸੀ; ਮੈਂ ਏਸ ਨੂੰ ਤਹਿਜ਼ੀਬਾਂ ਦੀ ਜੰਗ ਤਸੱਵਰ ਕਰ ਕੇ ਏਸ ਮਜ਼ਮੂਨ ਦਾ ਚੌਖਟਾ ਤਿਆਰ ਕੀਤਾ ਏ: ਤਹਿਜ਼ੀਬੀ ਟਕਰਾ ਦੀ, ਆਰੰਭ ਵਿੱਚ, ਗੱਲ ਓਦੋਂ ਹਕੂਮਤ ਜਾਂ ਤਖ਼ਤੋ ਤਾਜ ਦੇ ਦਾਹਵਿਆਂ ਦੀ ਨਹੀਂ ਸੀ; ਕੇਵਲ ਵੱਖਰੀ ਸੋਚ, ਵੱਖਰੀ ਤਰਜ਼ਿ-ਜ਼ਿੰਦਗੀ ਈ ਗਵਾਰਾ ਨਹੀਂ ਸੀ ਹੋ ਰਹੀ ਹਿੰਦੁਸਤਾਨ ਨੂੰ; ਵਿਲੱਖਣਤਾ ਈ ਚੁਭ ਰਹੀ ਸੀ ਓਦੋਂ ਵੀ, ਅੱਜ ਵਾਂਙ!

## ਸਮੇਂ ਨੇ ਹੋਰ ਕਦਮ ਪੁੱਟੇ

ਅੰਗ੍ਰੇਜ਼ ਦੇ ਖ਼ਿਲਾਫ਼ ਹਿੰਦੁਸਤਾਨ ਨੇ – ਸਣੇ ਪੰਜਾਬ – ਆਜ਼ਾਦੀ ਦੀ ਜੰਗ ਛੇੜ ਦਿੱਤੀ; ਆਜ਼ਾਦੀ-ਘੋਲ ਦੀ ਵਾਗਡੋਰ ਕਾਂਗਰਸ ਪਾਰਟੀ ਦੇ ਹੱਥ ਆ ਗਈ; ਮਗਰ ਛੇਤੀ ਈ ਕਾਂਗਰਸ ਦੇ ਰਵੱਈਏ ਨੇ ਸਪੱਸ਼ਟ ਕਰ ਦਿੱਤਾ ਸੀ ਕਿ, ਦਰਅਸਲ, ਕਾਂਗਰਸ ਅਤੇ ਹਿੰਦੂ ਮਹਾਂ ਸਭਾ (ਹਿੰਦੂਤਵ) ਇੱਕੋ ਸਿੱਕੇ ਦੇ ਈ ਦੋ ਪਾਸੇ ਸਨ; ਬੇਸ਼ੁਮਾਰ ਦਸਤਾਵੇਜ਼, ਕਿਤਾਬਾਂ ਏਸ ਤੱਥ ਦੀ ਸਾਖੀ ਭਰਦੀਆਂ ਨੇ; ਮੁਸਲਿਮ ਲੀਗ ਦੀ ਕਾਇਮੀ ਦਾ ਵੀ ਇਹੀ ਸਬੱਬ ਸੀ: ਹਿੰਦੁਸਤਾਨ ਦੀ ਮਿੱਸੀ ਤਹਿਜ਼ੀਬ ਨੂੰ ਗਵਾਰਾ ਕਰਨ ਦੀ ਥਾਂ ਹਿੰਦੂ ਬਹੁ-ਗਿਣਤੀ ਨੇ ਅਖ਼ੀਰ ਮੁਸਲਿਮ ਨਿੱਕੀ-ਜਮਾਤ ਨੂੰ ਅੱਡ ਹੋਣ ਲਈ ਮਜਬੂਰ ਕਰ ਦਿੱਤਾ; ਪਰ ਹੋਰ ਘੱਟ-ਗਿਣਤੀਆਂ ਝਾਂਸੇ ਦਾ ਸ਼ਿਕਾਰ ਹੋ ਗਈਆਂ; ਜਵਾਹਰ ਲਾਲ ਨਹਿਰੂ ਦੀ ਜ਼ਿਦਬਾਜ਼ੀ ਅਤੇ ਜ਼ਾਤੀ ਸਿਆਸੀ ਹਵਸ ਨੇ ਹਿੰਦੁਸਤਾਨ ਦੁਫ਼ਾੜ ਕਰ ਦਿੱਤਾ[1]; ਜੱਟ ਵਾਂਙ ਗੰਨਾ ਨਹੀਂ ਭੇਲੀ ਦੇ ਦਿੱਤੀ: ਹਿੰਦੁਸਤਾਨ ਦੀ ਜ਼ਮੀਨ ਚੀਰ ਕੇ ਸਦਾ ਲਈ ਦੋ ਥਾਈਂ ਦਰ ਦਿੱਤੀ ... ਤੇ ਨਵੀਆਂ ਫ਼ੌਜੀ ਲੜਾਈਆਂ ਦਾ ਰਾਹ ਖੁੱਲ੍ਹ ਗਿਆ; ਤਹਿਜ਼ੀਬਾਂ ਦੀ ਨਵੀਂ ਜੰਗ ਛਿੜ ਪਈ ਤੇ ਸੱਭ ਤੋਂ ਕਾਰੀ ਸੱਟ ਫੇਰ ਪੰਜਾਬ ਨੂੰ ਪੈ ਰਹੀ ਆ!

ਦੋ ਫ਼ੀ ਸਦੀ ਤੋਂ ਵੀ ਘੱਟ ਆਬਾਦੀ ਵਾਲੇ ਸਿੱਖ-ਪੰਜਾਬ ਨੇ 80 ਫ਼ੀ ਸਦੀ ਤੋਂ ਵੀ ਵੱਧ ਕੁਰਬਾਨੀਆਂ ਦੇ ਕੇ ਅੰਗ੍ਰੇਜ਼ ਤੋਂ ਗਤੀ ਕਰਵਾਈ ਸੀ, ਸਾਰੇ ਹਿੰਦੁਸਤਾਨ ਦੀ; ਜੰਗਿ ਆਜ਼ਾਦੀ ਦੌਰਾਨ ਕਾਂਗਰਸ ਨੇ ਕਲਕੱਤੇ, ਲਹੌਰ, ਕਰਾਚੀ ਵਿੱਚ ਪੰਜਾਬੀ ਤਹਿਜ਼ੀਬ

---

1. ਵੇਖੋ ਸਫ਼ੇ 56, 57, 101-103.

ਯਾਨੀ ਕਿ ਸਿੱਖ ਤਹਿਜ਼ੀਬ ਦੀ ਰਾਖੀ ਦੀ ਹਾਮੀ ਭਰੀ – ਕੌਲ ਇਕਰਾਰ ਵੀ ਕੀਤੇ; ਸੰਨ 1947 ਲੰਘਿਆ, ਫੇਰ 'ਤੂੰ ਕੌਣ ਮੈਂ ਕੌਣ' ਹੋਣ ਲੱਗ ਪਿਆ; ਪੰਜਾਬ ਅਤੇ ਪੰਜਾਬ ਦੀ ਤਹਿਜ਼ੀਬ ਨਾਲ ਦੁਸ਼ਮਣ-ਤਹਿਜ਼ੀਬ ਤੋਂ ਵੀ ਭੈੜਾ ਸਲੂਕ ਅਰੰਭ ਦਿੱਤਾ ਤੇ ਬਦੱਸਤੂਰ ਹੋ ਰਿਹਾ ਏ ... ਵੱਧ ਮਾਤਰਾ ਅਤੇ ਗਤੀ ਨਾਲ; ਪੰਜਾਬ ਦੀ ਬੋਲੀ, ਲਿੱਪੀ, ਗ੍ਰੰਥਾਂ, ਗੁਰੂਧਾਮਾਂ ਵਗ਼ੈਰਾ ਦੀ ਨਿੱਤ ਭੰਡੀ ਹੋ ਰਹੀ ਆ; ਪੰਜਾਬ ਦੇ ਕੁਦਰਤੀ ਸਾਧਨਾਂ 'ਤੇ ਛਾਪੇ ਮਾਰ ਕੇ ਪੰਜਾਬੀ ਤਹਿਜ਼ੀਬ ਨੂੰ ਭਾਰਤੀ ਤਹਿਜ਼ੀਬ ਦੇ, ਆਰਥਕ ਪੱਖੋਂ, ਮੁਹਤਾਜ ਕੀਤਾ ਜਾ ਰਿਹਾ ਏ; ਹਰਿਆਣਾ ਸਰਹੱਦ 'ਤੇ ਪੰਜਾਬੀ – ਸਿੱਖ – ਤਹਿਜ਼ੀਬ ਦੀਆਂ ਪੱਗਾਂ ਲਾਹੀਆਂ ਜਾਂਦੀਆਂ ਹਨ; ਪੰਜਾਬੀ ਤਹਿਜ਼ੀਬ ਨੂੰ ਗੁਰੂ ਤੇਗ਼ ਬਹਾਦਰ ਦੀ ਉਸੇ ਦਿੱਲੀ 'ਚ ਗਲੀਂ ਟਾਇਰ ਪਾ ਕੇ ਸਾੜਿਆ ਜਾਂਦਾ ਏ ... ਪੰਜਾਬੀ ਸਿੱਖਾਂ ਦੀ ਇੱਜ਼ਤ ਆਬਰੂ ਦਾ ਰੇਪ ਹੁੰਦਾ ਏ ਜਿਥੋਂ 'ਹਿੰਦ ਦੀ ਚਾਦਰ' ਵਾਲੇ ਮਿਸਰੇ ਦਾ ਜਨਮ ਹੋਇਆ ਸੀ; ਭਾਰਤੀ ਤਹਿਜ਼ੀਬ ਦੇ ਦਰਿੰਦੇ ਪੰਜਾਬ ਦੀ ਧਰਤੀ 'ਤੇ ਈ ਪੰਜਾਬੀ ਤਹਿਜ਼ੀਬ ਨੂੰ ਲਹੂ-ਲੁਹਾਨ ਅਤੇ ਬੇਪੱਤ ਕਰਦੇ ਆ; ਇਹ ਪੰਜਾਬੀ ਤੇ ਗੁਰੂਆਂ ਦੀ ਤਹਿਜ਼ੀਬ ਦੇ ਮਰਕਜ਼ ਨੂੰ ਤੋਪਾਂ ਟੈਂਕਾਂ ਨਾਲ ਤਬਾਹ ਕਰ ਕੇ ਲੱਡੂ ਵੰਡਦੇ ਨੇ!

ਪੰਜਾਬ ਦੀ ਤਹਿਜ਼ੀਬ ਆ ਖੁੱਲ੍ਹੇ ਤੇ ਸਪੱਸ਼ਟ ਸੁਭਾਅ ਦੀ; ਪੰਜਾਬ ਆ ਮੂੰਹਫੱਟ; ਦਿੱਲੀ ਦੀ ਤਹਿਜ਼ੀਬ ਕਹਿੰਦੀ ਕੁੱਛ ਤੇ ਕਰਦੀ ਕੁੱਛ ਏ; ਜਦੋਂ ਵੀ ਪੰਜਾਬ ਨੇ ਆਪਣੀ ਤਹਿਜ਼ੀਬ ਨੂੰ ਬਰਕਰਾਰ ਰੱਖਦੇ, ਖ਼ੁਦਦਾਰੀ ਨਾਲ, ਬਤੌਰ ਵਾਜਬ ਹਿੱਸੇਦਾਰ ਹੋਣ ਦਾ ਇਜ਼ਹਾਰ ਕੀਤਾ ਨਾ, ਪੰਜਾਬ ਦੇ ਸਰਦਾਰਾਂ ਨੂੰ 'ਗ਼ੱਦਾਰਾਂ' 'ਚ ਸ਼ਾਮਲ ਕਰ ਦਿੱਤਾ; ਪੰਜਾਬ ਨਾਲ ਤਕਰਾਰ, ਝਗੜਾ, ਵਿਰੋਧ ਅਤੇ ਬੇਗਾਨਗੀ ਦਾ ਰਵੱਈਆ ਅਖ਼ਤਿਆਰ ਕਰ ਲਿਆ ਜਾਂਦਾ ਏ; ਜ਼ਹਿਨੀ ਜੰਗ ਆਰੰਭ ਦਿੱਤੀ ਜਾਂਦੀ ਆ – ਹਰ ਢੰਗ ਨਾਲ ਹਰਾਸ ਕਰਨ ਲਈ!

ਦਾਨਸ਼ਮੰਦ ਗ਼ਲਤੀਆਂ ਦੁਹਰਾਇਆ ਨਹੀਂ ਕਰਦੇ; ਮਗਰ ਇਤਿਹਾਸ ਦਾ ਵੀ ਖ਼ਾਸਾ ਏ : ਇਹ ਦੋਹਰਾਂ ਤੇਹਰਾਂ ਪਾਉਂਦਾ ਰਹਿੰਦਾ ਏ; ਉੱਪਰ ਜ਼ਿਕਰ ਹੋ ਚੁੱਕਾ ਏ ਕਿ ਪੰਡਿਤ ਨਹਿਰੂ ਅਤੇ ਹਿੰਦੂ ਤਹਿਜ਼ੀਬ ਦੀ ਜ਼ਿਦਬਾਜ਼ੀ ਨੇ ਬੁਰਕੀ ਦੇ ਸਾਂਝੀ (ਮੁਸਲਮਾਨ) ਅੱਡ ਕਰ ਦਿੱਤੇ! ਇਹਦੀ ਉਰਦੂ ਜ਼ੁਬਾਨ 'ਚ ਲਿਖੀ ਕਿਤਾਬ ਵਿੱਚੋਂ ਪੁਸ਼ਟੀ ਪੜ੍ਹੋ :

> "...ਗਾਂਧੀ ਜੀ ਔਰ ਨਹਿਰੂ ਵਗ਼ੈਰਾ ਅਗਰ ਮੁਸਲਮਾਨੋਂ ਕੇ ਹਮਦਰਦ ਹੋਤੇ, ਹਿੰਦੁਸਤਾਨ਼ ਤਕਸੀਮ ਨਾ ਹੋਤਾ। ਗਾਂਧੀ ਫ਼ਰੇਬ ਕਾ ਪੁਲੰਦਾ ਥਾ, ਨਹਿਰੂ ਮੁਤੱਸਬੀ ਪੰਡਿਤ।"
>
> *(ਡਾ: ਰਜ਼ੀ ਅਹਿਮਦ, ਗਾਂਧੀ ਜੀ ਔਰ ਮੁਸਲਮਾਨ, ਗਾਂਧੀ ਪੀਸ ਫ਼ਾਉਂਡੇਸ਼ਨ, ਨਈ ਦਿੱਲੀ-1, ਸਰਵਰਕ)*

ਵਕਤ 'ਬੜਾ ਸ਼ਕਤੀਸ਼ਾਲੀ ਹੁੰਦੈ; ਸਮੇਂ ਨਾਲ ਸੱਚ ਉਜਾਗਰ ਹੋ ਈ ਜਾਇਆ ਕਰਦੈ – ਇਹ ਹਕੀਕਤ ਹੇਠਾਂ ਪੜ੍ਹੋ :

### *ਜਸਵੰਤ ਸਿੰਘ ਦੀ ਕਿਤਾਬ ਤੋਂ ਪਾਬੰਦੀ ਹਟਾਈ ਜਾਵੇ*

### *—ਭਾਰਤ ਦੇ ਬਟਵਾਰੇ ਲਈ ਗਾਂਧੀ ਜ਼ਿੰਮੇਵਾਰ ਹੈ : ਬਾਲੀ*

ਜਲੰਧਰ, 22 ਅਗਸਤ, (ਜਸਪਾਲ ਕੈਂਥ) :

ਲਾਹੌਰੀ ਰਾਮ ਬਾਲੀ ਮੈਂਬਰ ਕੇਂਦਰੀ ਕਾਰਜਕਾਰਨੀ ਆਲ ਇੰਡੀਆ ਸਮਤਾ ਸੈਨਿਕ

ਦਲ (ਰਜਿ:) ਨੇ ਇਕ ਪ੍ਰੈਸ ਬਿਆਨ ਵਿਚ ਕਿਹਾ ਹੈ ਕਿ ਜਸਵੰਤ ਸਿੰਘ ਦੀ ਕਿਤਾਬ 'ਜਿਨਾਹ ਭਾਰਤ-ਵੰਡ-ਆਜ਼ਾਦੀ' 'ਤੇ ਗੁਜਰਾਤ ਸਰਕਾਰ ਵੱਲੋਂ ਪਾਬੰਦੀ ਲਗਾਉਣਾ ਇਕ ਫਾਸ਼ੀਵਾਦੀ ਕਦਮ ਹੈ।

ਉਨ੍ਹਾਂ ਮੰਗ ਕੀਤੀ ਕਿ ਕਿਤਾਬ 'ਤੇ ਪਾਬੰਦੀ ਖ਼ਤਮ ਕੀਤੀ ਜਾਣੀ ਚਾਹੀਦ ਹੈ। ਸ੍ਰੀ ਬਾਲੀ ਨੇ ਅੱਗੇ ਕਿਹਾ ਕਿ ਜਸਵੰਤ ਸਿੰਘ ਦੀ ਕਿਤਾਬ ਵਿਚ ਭਾਰਤ ਦੇ ਬਟਵਾਰੇ ਅਤੇ ਦੇਸ਼ ਦੀ ਆਜ਼ਾਦੀ ਬਾਬਤ ਜੋ ਟਿੱਪਣੀ ਮੋਹਨਦਾਸ ਗਾਂਧੀ, ਜਵਾਹਰ ਲਾਲ ਨਹਿਰੂ ਤੇ ਵਲਭ ਭਾਈ ਪਟੇਲ ਦੀ ਭੂਮਿਕਾ ਸੰਬੰਧੀ ਕੀਤੀ ਗਈ ਹੈ, ਉਹ ਬਿਲਕੁਲ ਸਹੀ ਤੇ ਸੱਚੀ ਹੈ। ਆਪਣੇ ਇਸ ਦਾਅਵੇ ਦੇ ਸਮਰਥਨ ਵਿਚ ਸ੍ਰੀ ਬਾਲੀ ਨੇ ਹੇਠ ਲਿਖੇ ਤਿੰਨ ਹਵਾਲੇ ਦਰਜ ਕੀਤੇ ਹਨ (1) ਦੋ ਕੌਮਾਂ ਦਾ ਸਿਧਾਂਤ ਸਭ ਤੋਂ ਪਹਿਲਾਂ ਮੁਹੰਮਦ ਅਲੀ ਜਿਨਾਹ ਨੇ ਨਹੀਂ ਸਗੋਂ ਹਿੰਦੂ ਮਹਾਂ ਸਭਾ ਦੇ ਅਹਿਮਦਾਬਾਦ ਵਿਖੇ 1937 ਨੂੰ ਹੋਏ ਅਜਲਾਸ ਵਿਚ ਵੀ. ਡੀ. ਸਾਵਰਕਰ ਨੇ ਪੇਸ਼ ਕੀਤਾ ਸੀ। ਜਿਨਾਹ ਨੇ ਬਾਅਦ ਵਿੱਚ ਇਸ ਸਿਧਾਂਤ ਨੂੰ ਆਪਣੇ ਪ੍ਰਚਾਰ ਦਾ ਇਕ ਜ਼ੋਰਦਾਰ ਮੁੱਦਾ ਬਣਾਇਆ। (2) ਮੋਹਨ ਦਾਸ ਗਾਂਧੀ ਨੇ ਇਕ ਸਰਵਜਨਕ ਐਲਾਨ ਕੀਤਾ ਸੀ ਕਿ "ਭਾਰਤ ਦਾ ਬਟਵਾਰਾ ਉਸ ਦੀ ਲਾਸ਼ 'ਤੇ ਬਣੇਗਾ।" ਕਾਂਗਰਸ ਦੀ ਵਰਕਿੰਗ ਕਮੇਟੀ ਦੀ 14 ਜੂਨ, 1947 ਨੂੰ ਹੋਈ ਬੈਠਕ ਵਿਚ ਪੰਡਿਤ ਗੋਬਿੰਦ ਵਲੱਭ ਪੰਤ ਨੇ ਭਾਰਤ ਦੇ ਬਟਵਾਰੇ ਦਾ ਮਤਾ ਪੇਸ਼ ਕੀਤਾ। ਗਾਂਧੀ ਜੀ ਨੇ ਦੇਸ਼ ਦੇ ਬਟਵਾਰੇ ਨੂੰ ਸਵਿਕਾਰ ਕਰ ਲੈਣ ਦੇ ਹੱਕ ਵਿਚ ਜ਼ੋਰਦਾਰ ਭਾਸ਼ਣ ਦਿੱਤਾ ਤਾਂ ਵੀ ਬਟਵਾਰੇ ਦੇ ਹੱਕ ਵਿਚ 29 ਅਤੇ ਵਿਰੋਧ ਵਿਚ 15 ਵੋਟਾਂ ਪਾਈਆਂ। ਮੌਲਾਨਾ ਆਜ਼ਾਦ ਦੇ ਸ਼ਬਦਾਂ ਵਿਚ, "ਹਿੰਦੁਸਤਾਨ ਨੂੰ ਮੁਸਲਿਮ ਲੀਗ ਨੇ ਨਹੀਂ ਕਾਂਗਰਸ ਨੇ ਤਕਸੀਮ ਕੀਤਾ।" (3) ਡਾ. ਰਾਮ ਮਨੋਹਰ ਲੋਹੀਆ ਨੇ ਆਪਣੀ ਪੁਸਤਕ 'ਭਾਰਤ ਵਿਭਾਜਨ ਦੇ ਅਪਰਾਧੀ' ਵਿਚ ਗਾਂਧੀ, ਨਹਿਰੂ ਤੇ ਪਟੇਲ ਨੂੰ ਭਾਰਤ ਦੇ ਬਟਵਾਰੇ ਲਈ ਜ਼ਿਮੇਵਾਰ ਠਹਿਰਾਇਆ ਹੈ। ਭਾਰਤ ਦੀ ਆਜ਼ਾਦੀ ਦਾ ਲਾਭ ਕਿਸ ਨੂੰ ਪੁੱਜਿਆ ਹੈ ? ਖ਼ੁਦ ਗਾਂਧੀ ਜੀ ਦੇ ਪੋਤੇ ਨੇ ਲਿਖਿਆ ਹੈ ਕਿ 'ਆਜ਼ਾਦੀ ਦਾ ਅੰਦੋਲਨ ਬ੍ਰਾਹਮਣਾਂ ਨੇ ਬਾਮਣ ਲਈ ਲੜਿਆ ਅਤੇ ਹੁਣ ਉਹੀ ਉਸ ਦੇ ਲਾਭ ਮਾਣ ਰਹੇ ਹਨ। ਗਾਂਧੀ ਨੂੰ ਡਾ. ਰਾਮ ਮਨੋਹਰ ਲੋਹੀਆ ਨੂੰ ਢੋਂਗੀ ਕਿਹਾ ਹੈ। ਡਾ. ਭੀਮ ਰਾਉ ਅੰਬੇਡਕਰ ਦੇ ਸ਼ਬਦਾਂ ਵਿਚ, 'ਜੇਕਰ ਕਿਸੇ ਅਜਿਹੇ ਵਿਅਕਤੀ ਨੂੰ ਜਿਸ ਦੇ ਮੂੰਹ ਵਿਚ ਰਾਮ-ਰਾਮ ਪਰ ਬਗ਼ਲ ਵਿਚ ਛੁਰੀ ਹੋਵੇ, ਮਹਾਤਮਾ ਕਿਹਾ ਜਾ ਸਕਦਾ ਹੈ, ਤਾਂ ਗਾਂਧੀ ਸਚਮੁੱਚ ਮਹਾਤਮਾ ਸਨ।'

ਦੇਸ ਵਿਚ ਇਕ ਹੋਰ ਆਜ਼ਾਦੀ ਅੰਦੋਲਨ ਛੇੜਨ ਦੀ ਲੋੜ ਹੈ, ਜੋ ਗਾਂਧੀਵਾਦੀ ਢੋਂਗਾਂ ਦਾ ਮੂਲੋਂ ਸਫ਼ਾਇਆ ਕਰ ਦੇਵੇ ਕਿਉਂਕਿ ਉਨ੍ਹਾਂ ਕਰ ਕੇ ਹੀ ਦੇਸ਼ ਵਿਚ ਕੋਈ ਬੁਨਿਆਦੀ ਸਮਾਜੀ ਤੇ ਆਰਥਕ ਪਰਿਵਰਤਨ ਨਹੀਂ ਹੋ ਰਿਹਾ, ਹਾਲਾਂਕਿ ਭਾਰਤ ਦਾ ਸੰਵਿਧਾਨ ਅਜਿਹਾ ਕਰਨ ਦਾ ਨਿਰਦੇਸ਼ ਦਿੰਦਾ ਹੈ।

*(ਰੋਜ਼ਾਨਾ ਸਪੋਕਸਮੈਨ, 23 ਅਗਸਤ, 2009)*

***ਸਵਾਲ :*** ਲਾਹੌਰੀ ਰਾਮ ਬਾਲੀ ਦਾ ਇਹ ਅੱਖਾਂ-ਖੋਹਲੂ ਬਿਆਨ ਬੜੇ ਈ ਬੇਬਾਕ ਢੰਗ ਨਾਲ, ਤੱਥਾਂ ਸਹਿਤ, ਹਿੰਦੁਸਤਾਨ ਦੀਆਂ ਪ੍ਰਸਿੱਧ ਹਸਤੀਆਂ ਅਤੇ ਅਹਿਮ ਘਟਨਾਵਾਂ ਉੱਤੇ ਦਲੀਲਮਈ ਰੌਸ਼ਣੀ ਪਾਉਂਦਾ ਏ; ਕੀ ਮੋਹਨ ਦਾਸ ਕਰਮ ਚੰਦ ਗਾਂਧੀ ਨੂੰ 'ਬਾਪੂ' ... ਜਵਾਹਰ ਲਾਲ ਨਹਿਰੂ ਨੂੰ 'ਚਾਚਾ' ਅਤੇ ਵਲਭ ਭਾਈ ਪਟੇਲ ਨੂੰ 'ਲੋਹ ਪੁਰਸ਼' ਮੰਨਣ ਵਾਲੇ ਅਜੇ ਵੀ ਸ਼ਰਧਾ ਦੇ ਹਾਰ ਹੱਥਾਂ 'ਚ ਚੁੱਕੀ ਫਿਰਨ ਗੇ ?

ਹਿੰਦੁਸਤਾਨ ਦੇ ਨਪੁੰਸਕ ਸੰਵਧਾਨ ਵਿਚਲੀ ਫ਼ਰੌਡੀ ਧਰਮ-ਨਿਰਪੱਖਤਾ ਬਾਰੇ ਏਦੂੰ ਨਿੱਗਰ ਸ਼ਾਧੀ ਹੋਰ ਕੀ ਹੋ ਸਕਦੀ ਆ! ਹੇਠਾਂ ਪੜ੍ਹੋ :

## *ਕੌਮਾਂਤਰੀ ਧਾਰਮਕ ਆਜ਼ਾਦੀ ਬਾਰੇ ਅਮਰੀਕੀ ਕਮਿਸ਼ਨ ਨੇ ਰੀਪੋਰਟ 'ਚ ਕੀਤਾ ਦਾਅਵਾ*

## *ਭਾਰਤ ਘੱਟ ਗਿਣਤੀਆਂ ਦੀ ਰਾਖੀ ਕਰਨ 'ਚ ਨਾਕਾਮ ਰਿਹਾ —ਉੜੀਸਾ 'ਚ ਸਵਾਮੀ ਸਰਸਵਤੀ ਦੀ ਹੱਤਿਆ ਮਾਉਵਾਦੀਆਂ ਨੇ ਕੀਤੀ ਪਰ ਨਿਸ਼ਾਨਾ ਈਸਾਈਆਂ ਨੂੰ ਬਣਾਇਆ ਗਿਆ*

ਵਾਸ਼ਿੰਗਟਨ, 13 ਅਗਸਤ :

ਕੌਮਾਂਤਰੀ ਧਾਰਮਕ ਆਜ਼ਾਦੀ ਬਾਰੇ ਅਮਰੀਕੀ ਕਮਿਸ਼ਨ (ਯੂ. ਐਸ. ਸੀ. ਆਈ. ਆਰ. ਐਫ਼.) ਨੇ ਨਵੀਂ ਦਿੱਲੀ ਵੱਲੋਂ ਘੱਟ ਗਿਣਤੀਆਂ ਦੀ ਰਾਖੀ ਲਈ ਯੋਗ ਕਦਮ ਨਾ ਚੁਕੇ ਜਾਣ 'ਤੇ ਭਾਰਤ ਨੂੰ ਆਪਣੀ 'ਨਿਗਰਾਨੀ ਸੂਚੀ' ਵਿਚ ਰੱਖਿਆ ਹੈ। ਕਮਿਸ਼ਨ ਵੱਲੋਂ ਜਾਰੀ ਬਿਆਨ 'ਚ ਕਿਹਾ ਗਿਆ ਹੈ ਕਿ 2008 ਵਿਚ ਉੜੀਸਾ 'ਚ ਈਸਾਈਆਂ ਵਿਰੁੱਧ ਅਤੇ 2002 ਵਿਚ ਗੁਜਰਾਤ 'ਚ ਮੁਸਲਮਾਨਾਂ ਵਿਰੁੱਧ ਹੋਈ ਫ਼ਿਰਕੂ ਹਿੰਸਾ ਨਾਲ ਨਿਪਟਣ ਲਈ ਭਾਰਤ ਸਰਕਾਰ ਨੇ ਉਚਿਤ ਕਦਮ ਨਹੀਂ ਚੁੱਕੇ ਅਤੇ ਘੱਟ ਗਿਣਤੀਆਂ ਦੇ ਹੱਕਾਂ ਦੀ ਰਾਖੀ ਕਰਨ ਵਿਚ ਅਸਫਲ ਰਹੀ। ਯੂ. ਐਸ. ਸੀ. ਆਈ. ਆਰ. ਐਫ਼. ਦੇ ਮੁਖੀ ਲੀਉਨਾਰਡ ਲੀਉ ਨੇ ਕਿਹਾ ਕਿ ਭਾਰਤ ਲਈ ਇਹ ਬਹੁਤ ਹੀ ਨਮੋਸ਼ੀ ਵਾਲੀ ਗੱਲ ਹੈ ਕਿ ਜਿਸ ਦੇਸ਼ ਵਿਚ ਕਈ ਧਰਮਾਂ ਦੇ ਲੋਕ ਰਹਿ ਰਹੇ ਹੋਣ ਉਥੇ ਇਸ ਤਰ੍ਹਾਂ ਘੱਟ ਗਿਣਤੀਆਂ ਨਾਲ ਹਿੰਸਕ ਘਟਨਾਵਾਂ ਵਾਪਰਨ।

ਇਹ ਵੀ ਇੱਕ ਨਿਰਪੱਖ ਗਵਾਹੀ/ਟਿੱਪਣੀ ਵਜੋਂ ਇੱਕ ਸੱਚਾ ਅਤੇ ਵਜ਼ਨਦਾਰ ਬਿਆਨ ਕਿਹਾ ਜਾ ਸਕਦੈ; ਘੱਟ-ਗਿਣਤੀਆਂ ਬਾਰੇ ਹਿੰਦੁਸਤਾਨੀ ਸਰਕਾਰਾਂ ਦੀ ਘੇਸਲ (ਚੁੱਪ-ਸਹਿਮਤੀ) ਹਿੰਦੂਤਵੀ ਏਜੰਡੇ ਨੂੰ ਹੀ ਬੜ੍ਹਾਵਾ ਦੇਣ ਦਾ ਕਾਰਜ ਨਹੀਂ ਕਰਦੀ ਪਈ ? ਐਸੀ ਹਾਲਤ 'ਚ '84 ਕਿਵੇਂ ਭੁੱਲਿਆ ਜਾ ਸਕਦੈ ?

*(ਰੋਜ਼ਾਨਾ ਸਪੋਕਸਮੈਨ, 14 ਅਗਸਤ 2009)*

## ਨਹਿਰੂ ਅਤੇ ਪਟੇਲ ਨੇ ਜਿਨਾਹ ਨੂੰ ਪਾਕਿਸਤਾਨ ਦੇਣਾ ਮੰਨਿਆ

## *ਜਸਵੰਤ ਸਿੰਘ ਨੇ ਆਪਣੀ ਨਵੀਂ ਕਿਤਾਬ 'ਚ ਕੀਤਾ ਅਹਿਮ ਪ੍ਰਗਟਾਵਾ*



ਮੁਹੰਮਦ ਅਲੀ ਜਿਨਾਹ ਕਦੇ ਵੀ ਪਾਕਿਸਤਾਨ ਹਾਸਲ ਨਹੀਂ ਕਰ ਸਕਦਾ ਸੀ ਜੇ ਬਰਤਾਨਵੀ ਹਕੂਮਤ ਦੀ ਕਠਪੁਤਲੀ ਵਜੋਂ ਕੰਮ ਕਰਦੇ ਕਾਂਗਰਸ ਆਗੂ ਜਵਾਹਰ ਲਾਲ ਨਹਿਰੂ ਅਤੇ ਸਰਦਾਰ ਵਲਭ ਭਾਈ ਪਟੇਲ ਕਾਇਦੇ ਆਜ਼ਮ ਨੂੰ ਇਹ ਦੇਣਾ ਨਾ ਮੰਨਦੇ। ਇਹ ਪ੍ਰਗਟਾਵਾ ਭਾਜਪਾ ਦੇ ਸੀਨੀਅਰ ਆਗੂ ਜਸਵੰਤ ਸਿੰਘ ਨੇ ਕੀਤਾ ਹੈ। ਆਪਣੀ ਕਿਤਾਬ 'ਜਿਨਾਹ-ਇੰਡੀਆ, ਪਾਰਟੀਸ਼ਨ, ਇੰਡੀਪੈਂਡੈਂਸ' ਵਿਚ ਜਸਵੰਤ ਸਿੰਘ ਨੇ ਕਈ ਸਵਾਲ ਉਠਾਏ ਹਨ

ਕਿ ਕਿਵੇਂ ਤੁਸੀਂ ਭੂਗੋਲਿਕ ਏਕਤਾ ਨੂੰ ਇਕ ਆਪ੍ਰੇਸ਼ਨ ਰਾਹੀਂ ਵੰਡ ਸਕਦੇ ਹੋ ? ਬਰਤਾਨਵੀ ਹਕੂਮਤ ਦੇ ਆਖ਼ਰੀ ਵਾਇਸਰਾਏ ਮਾਊਂਟ ਬੈਟਨ ਨੇ ਮੰਨਿਆ ਸੀ ਕਿ ਨਹਿਰੂ, ਪਟੇਲ ਅਤੇ ਕਾਂਗਰਸ ਪਾਰਟੀ ਨੇ ਜਿਨਾਹ ਦੀ ਪਾਕਿਸਤਾਨ ਬਾਰੇ ਮੰਗ ਨੂੰ ਕਬੂਲ ਕੀਤਾ। 669 ਸਫ਼ਿਆਂ ਦੀ ਕਿਤਾਬ ਵਿਚ ਜਸਵੰਤ ਸਿੰਘ ਨੇ ਕਿਹਾ, "ਭਾਰਤ ਦੀ ਵੰਡ ਦਾ ਕੌੜਾ ਸੱਚ ਇਹ ਹੈ ਕਿ ਹਿੰਦੂਆਂ, ਮੁਸਲਮਾਨਾਂ, ਸਿੱਖਾਂ ਅਤੇ ਹੋਰਨਾਂ ਧਰਮਾਂ ਦੇ ਲੋਕਾਂ ਦਰਮਿਆਨ...।

*ਬਾਕੀ ਸਫ਼ਾ 15 'ਤੇ*

*(ਰੋਜ਼ਾਨਾ ਸਪੋਕਸਮੈਨ, 15 ਅਗਸਤ, 2009)*

***ਟਿੱਪਣੀ :*** ਜਵਾਹਰ ਲਾਲ ਨਹਿਰੂ ਨੂੰ 'ਦੁੱਧ-ਧੋਤਾ ਚਾਚਾ' ਮੰਨਣ ਵਾਲਿਆਂ ਨੂੰ ਜ਼ਰੂਰ ਤ੍ਰੇਲੀਆਂ ਆਉਂਦੀਆਂ ਹੋਣੀਆਂ ਨੇ—ਜਸਵੰਤ ਦੀ ਉਪਰੋਕਤ ਕਿਤਾਬ ਪੜ੍ਹ ਕੇ!

ਹੁਣ ਫੇਰ ਬਹੁ-ਗਿਣਤੀ ਘੱਟ-ਗਿਣਤੀ ਦੇ ਗਲ 'ਚ ਅੰਗੂਠ ਕਿਉਂ ਦੇ ਰਹੀ ਏ ? ਉਹਨਾਂ ਦੇ ਮੰਦਰ ਮਸਜਦ ਜਾਂ ਉਹਨਾਂ ਦੀ ਹੋਂਦ ਕਿਉਂ ਰੜਕ ਰਹੀ ਆ ?

ਮਨੋਵਿਗਿਆਨ ਦਾ ਇੱਕ ਬੜਾ ਸਿੱਧਾ ਜਿਹਾ ਗੁਰ ਏ : ਜਿੱਚਦਾਰੀ ਅਤੇ ਹਕਾਰਤ 'ਚੋਂ ਬਗ਼ਾਵਤ ਅਤੇ ਅੱਡ ਹੋਣ ਦੀ ਰੁਚੀ ਜਨਮ ਲੈਂਦੀ ਹੁੰਦੀ ਆ; ਕੰਡ ਉੱਤੇ ਥਾਪੀ ਦੇ ਕੇ ਜੋਸ ਪੰਜਾਬ ਨੂੰ ਜਦੋਂ ਮਰਜ਼ੀ ਬਲਦੀ ਦੇ ਬੂਥੇ ਦੇ ਦਿਉ, ਇਹ ਸੀ ਨਹੀਂ ਕਰਦਾ; ਫੇਰ ਐਸੇ ਪੰਜਾਬ ਅਤੇ ਪੰਜਾਬੀ ਤਹਿਜ਼ੀਬ ਨੂੰ ਜਿੱਚ ਕਰਨ ਦਾ ਕੀ ਲਾਭ ? ਚੇਤੇ ਰੁਵੇ :

**ਕਬੀਰ ਜੋਰੀ ਕੀਏ ਜੁਲਮੁ ਹੈ ਕਹਤਾ ਨਾਉ ਹਲਾਲੁ॥੧੯੭॥**
**ਦਫਤਰਿ ਲੇਖਾ ਮਾਂਗੀਐ ਤਬ ਹੋਇਗੋ ਕਉਨੁ ਹਵਾਲੁ॥** *(ਪੰਨਾ 1374)*
**ਕਬੀਰ ਜੋਰੁ ਕੀਆ ਸੋ ਜੁਲਮੁ ਹੈ ਲੇਇ ਜਬਾਬੁ ਖੁਦਾਇ॥੨੦੦॥**
**ਦਫਤਰ ਲੇਖਾ ਨੀਕਸੈ ਮਾਰ ਮੁਹੈ ਮੁਹਿ ਖਾਇ॥** *(ਪੰਨਾ 1375)*

ਅੱਤ ਦਾ ਅਤੇ ਰੱਬ ਦਾ ਵੈਰ ਹੁੰਦਾ ਏ; ਏਸ ਲਈ ਹੁਣ ਅਤਿਵਾਦੀ-ਅਕਸਰੀਅਤ (ਵੱਡੇ ਭਰਾ) ਦਾ ਇਹ ਇਖ਼ਲਾਕੀ ਫ਼ਰਜ਼ ਬਣਦੈ : ਉਹ ਅਕਲੀਅਤ (ਛੋਟੇ ਭਰਾ) ਦੀ ਪਾਲਣਾ ਅਤੇ ਰਾਖੀ ਕਰੇ – ਨਾ ਕਿ ਅੱਤਿਆਚਾਰ! ਇਖ਼ਲਾਕ ? ਵੈਸੇ 'ਅਤਿਵਾਦੀ' ਇਹਨੂੰ ਟਿੱਚ ਈ ਜਾਣਦਾ ਹੁੰਦੈ ਜਿਵੇਂ ਹੁਣ ਹਿੰਦੂਤਵੀ ਅਤਿਵਾਦ ਕਰ ਰਿਹਾ ਏ!

ਗੁਰੂ ਗੋਬਿੰਦ ਸਿੰਘ ਨੂੰ ਆਪਣਾ ਸਾਰਾ ਕੁਨੋਬਾ ਸ਼ਹੀਦ ਕਰਾਉਣ ਦਾ ਕੋਈ ਸ਼ੌਕ ਨਹੀਂ ਸੀ; ਤੰਗ ਆਮਦ ਬਜੰਗ ਆਮਦ ਨੇ ਈ ਸੱਭ ਕੁੱਛ ਕਰਵਾਇਆ! ਯਾਦ ਰਹਵੇ : ਖ਼ੁਦਦਾਰ ਸ਼ਹੀਦੀਆਂ ਤੋਂ ਨਹੀਂ ਘਬਰਾਉਂਦੇ ਹੁੰਦੇ; ਸੰਸਾਰ 'ਚ ਸਵੈਮਾਣ ਅਤੇ ਖ਼ੁਦੀ ਨਾਲ ਜੀਣ ਮਰਨ ਵਾਲੇ ਪੈਦਾ ਹੁੰਦੇ ਆਏ ਨੇ, ਅਤੇ ਪੈਦਾ ਹੁੰਦੇ ਰਹਿਣਗੇ; ਏਸੇ ਤਰ੍ਹਾਂ, ਮੇਰੇ ਖ਼ਿਆਲ 'ਚ, ਸੰਤ ਜਰਨੈਲ ਸਿੰਘ ਭਿੰਡਰਾਂ ਨੂੰ ਜੋ ਕੁੱਛ ਕਰਨਾ ਪਿਆ ਸੀ ਨਾ, ਉਹਦੇ, ਸ਼ਾਇਦ, ਉਹ ਖ਼ਵਾਹਸ਼ਮੰਦ ਨਹੀਂ ਸਨ; ਸੰਤਾਂ ਵੱਲੋਂ ਸਾਰੇ ਹੀਲੇ ਵਸੀਲੇ ਖ਼ਤਮ ਹੋਣ 'ਤੇ ਈ ਇਹ ਭਾਣਾ ਵਾਪਰਿਆ ਸੀ!

ਮੋਤੀ ਲਾਲ ਨਹਿਰੂ ਨੇ ਵੀ, ਜਲ੍ਹਿਆਂ ਵਾਲੇ ਬਾਗ਼ ਦੇ ਸਾਕੇ ਦੇ ਸੰਦਰਭ 'ਚ, ਕਦੀ ਕਿਹਾ ਸੀ :

Presidential address [Motilal Nehru] Indian National Congress in Amritsar on 27th December, 1919.

..."Indeed one of the popular cries in the Punjab put the main provisions of the act (Rowlatt Act) in a nutshell :

نہ وکیل نہ اپیل نہ دلیل

(No pleader, no appeal, no argument)"

*(The Voice of Freedom, the speeches of Pandit Motilal Nehru, Edited by K.M. Panikkar and A. Pershad, Asia Publishing House, New York, 1961, p. 14)*

***ਟਿੱਪਣੀ :*** ਹੁਣ '84 ਵਾਲੇ ਸਾਕੇ ਬਾਰੇ ਮੋਤੀ ਲਾਲ ਨਹਿਰੂ ਦੀ ਆਤਮਾ ਕੀ ਕਹਿੰਦੀ ਹੋਵੇ ਗੀ ? ਹੈ ਹਿੰਦੂਤਵੀਆਂ ਜਾਂ ਉਹਦੀ ਅੰਸ-ਔਲਾਦ ਕੋਲ ਕੋਈ ਜਵਾਬ ?

ਗਾਂਧੀ ਨੇ ਵੀ ਸੀਸ ਗੰਜ ਗੁਰਦੁਆਰੇ ਕਦੀ ਕਿਹਾ ਸੀ ਕਿ ਕ੍ਰਿਪਾਨ ਵਾਲੇ ਸਿੱਖ ਨੂੰ ਹੱਕ ਹਕੂਕ ਲੈਣੇ ਆਉਂਦੇ ਨੇ!

***ਟਿੱਪਣੀ :*** ਫੇਰ ਹੁਣ ਕ੍ਰਿਪਾਨ ਵਾਲੇ ਕਿਉਂ ਚੁਭ ਰਹੇ ਆ ?

ਜੰਗ ਅਤੇ ਜੱਦੋ-ਜਹਿਦ 'ਚ, ਨਾ ਚਾਹੁੰਦੇ ਹੋਏ ਵੀ, ਕਈ ਨਾ-ਗਵਾਰ ਵਾਕਿਆਤ ਹੋ ਜਾਂਦੇ ਆ; ਇਸ ਪੱਖੋਂ ਵੀ ਯਥਾ ਰਾਜਾ, ਤਥਾ ਪਰਜਾ ਵੱਲ ਗ਼ੌਰ ਦੀ ਲੋੜ ਆ। ਅਸਲ ਦੋਸ਼ੀ ਦਿੱਲੀ ਦਰਬਾਰ ਏ। ਪੜ੍ਹੋ :

Speaking on a Resolution on the Bengal Criminal Law Amendment Ordinance, Motilal (Leader of the Opposition in the Legislative Assembly) on a point made by the Governor-General.

"We were told by His Excellency and rightly told that no political party can continue to live with terror for a friend. Now, sir, there is no doubt that terrorist organizations exist in the country but the greatest and most powerful of these organizations is the Government of India and their terrorist agencies in the provinces. It was very rightly observed by His Excellency that the parasite kills the host. I say, sir, that the observation applies to terrorism both of political parties and of the Government and the parasite will kill the host in either case. Neither can continue to have terror for a friend."

*(Indian writing in English by K.R. Srinivasa Iyengar, Asia Publishing House, New York, 2nd ed., 1973, p. 296)*

(ਸਾਰੰਸ਼ : ਅਤਿਵਾਦ ਕਾਰਨ ਦੋਸਤੀਆਂ ਮੁੱਕ ਜਾਂਦੀਆਂ ਨੇ; ਹਿੰਦੁਸਤਾਨ 'ਚ ਅਤਿਵਾਦੀ ਗਰੋਹ ਜ਼ਰੂਰ ਵਿੱਚਰ ਰਹੇ ਨੇ; ਪਰ ਸਰਕਾਰੀ ਏਜੰਸੀਆਂ ਵਧੇਰੇ ਅਤਿਵਾਦੀ ਆ; ਅਤਿਵਾਦ ਦਾ ਦੂਸ਼ਨ ਸਿਆਸੀ ਪਾਰਟੀਆਂ ਅਤੇ ਸਰਕਾਰ ਦੋਹਾਂ ਉੱਤੇ ਲਾਗੂ ਹੁੰਦਾ

ਏ; ਐਸੇ ਅਤਿਵਾਦ 'ਚ ਦੋਸਤੀ ਨਹੀਂ ਰਹਿ ਸਕਦੀ ਹੁੰਦੀ। ਇਹ ਅਤਿਵਾਦ ਦੀ ਜੋਕ ਘਾਤਕ ਬਣੇਗੀ ਦੋਹਾਂ ਲਈ ਈ! ਦੋਸਤੀ 'ਚ ਦਹਿਸ਼ਤਗਰਦੀ ਨਹੀਂ ਚੱਲਦੀ ਹੁੰਦੀ।)

ਇਹ ਉਪਰੋਕਤ ਤਕਰੀਰ ਮੋਤੀ ਲਾਲ ਦੇ ਪੁੱਤ, ਪੋਤਰੀ ਤੇ ਦੋਹਤਰੇ 'ਤੇ ਕਿਉਂ ਨਹੀਂ ਲਾਗੂ ਹੋਈ? ਦਾਲ 'ਚ ਜ਼ਰੂਰ ਕੁੱਛ ਕਾਲਾ-ਕਾਲਾ ਏ ਅਤੇ ਇਹ ਕਾਲੀ ਦਾਲ ('84) ਰਿੰਨ੍ਹਣ 'ਚ ਕਈ ਸਿੱਖ ਰਹਿਬਰਾਂ (ਰਹਿਜ਼ਨਾਂ) 'ਤੇ ਵੀ ਆਵਾਮ ਉਂਗਲਾਂ ਕਰ ਰਹੇ ਨੇ; ਹੁਣ ਗੱਲ ਵਾਹਵਾ ਨਿੱਖਰ ਰਹੀ ਆ, ਏਸ ਮਨਹੂਸ ਘਟਨਾ (1984-94) 'ਚ ਪੰਜਾਬ ਦੇ ਸਿੱਖ ਰਹਿਬਰਾਂ — ਨਮਾਜ਼ੀ ਗੁਮਾਸ਼ਤਿਆਂ — ਨੇ ਆਪਣੀ ਸੱਤਾ ਹਵਸ, ਸਿਆਸੀ ਝੱਸ, ਹੈਂਕੜ ਅਤੇ ਈਰਖ਼ਾ ਨੂੰ ਸੰਤੁਸ਼ਟ ਕਰਨ ਲਈ ਹਰ ਉਹ ਨੀਚ ਹਰਕਤ ਕੀਤੀ, ਜੇਸ ਦੀ ਮਿਸਾਲ ਪੰਜਾਬ ਦੀ ਤਹਿਜ਼ੀਬ, ਤਵਾਰੀਖ਼ 'ਚ ਨਹੀਂ ਮਿਲਦੀ! ਹੁਣ ਉਹ ਜਾਂ ਉਹਨਾਂ ਦੇ 'ਪੂੰਗ' ਭੁੱਲ ਜਾਓ '84 ਨੂੰ ਦੇ ਹਾਮੀ ਬਣ ਰਹੇ ਆ!

ਭਾਰਤੀ ਤਹਿਜ਼ੀਬ ਦੀ ਸ਼ਹਿ 'ਤੇ ਪੰਜਾਬ ਦੇ *ਗੁੱਝੇ ਦੋਖੀਆਂ, ਰਹਿਬਰਾਂ, ਪੰਥਕ ਠੇਕੇਦਾਰਾਂ* ਨੇ ਗੁਰੂ ਤਹਿਜ਼ੀਬ ਦੇ ਪੈਰ ਖ਼ੂਬ ਕੁਹਾੜੇ ਚਲਾਏ ਨੇ! ਕਿਉਂ? ਜਵਾਬ: ਪਦਾਰਥੀ ਲੋਭ ਅਤੇ ਵਕਤੀ ਕਲਗ਼ੀਆਂ ਲਈ ਜੇਸ ਤੋਂ ਗੁਰਬਾਣੀ ਤਹਿਜ਼ੀਬ ਸਾਨੂੰ ਮਨ੍ਹਾ ਕਰਦੀ ਏ!

ਗ਼ੈਰ-ਜ਼ੁੰਮੇਵਾਰ ਪ੍ਰੈਸ 'ਤੇ ਮੁਕੱਦਮੇ ਕਿਉਂ ਨਾ ਚੱਲੇ ਜਿਹੜੇ ਹਿੰਦ ਦੇ ਸੈਕੂਲਰ ਸਿਧਾਂਤ (ਕਾਗ਼ਜ਼ੀ) ਦੇ ਉਲਟ ਚੱਲ ਕੇ, ਤਹਿਜ਼ੀਬੀ ਨਫ਼ਰਤ ਪੈਦਾ ਕਰਦੇ, ਕਾਨੂੰਨ ਤੋੜਦੇ ਰਹੇ (ਲਾਲਾ ਜਗਤ ਨਾਰਾਇਣ ਵਗ਼ੈਰਾ)? ਉਹਨਾਂ 'ਤੇ ਟਾਡਾ ਕਿਉਂ ਨਾ ਲੱਗਾ? ਉਹਨਾਂ ਦੇ ਅਖ਼ਬਾਰ ਜ਼ਬਤ ਕਿਉਂ ਨਾ ਹੋਏ? ਕਿਉਂਕਿ ਉਹ ਪੰਜਾਬ 'ਚੋਂ ਖਾ ਕੇ ਅਤੇ ਪੰਜਾਬ 'ਚ ਅਦਾਰੇ ਚਲਾ ਕੇ ਹਿੰਦੂਤਵੀ ਤਹਿਜ਼ੀਬ ਦੀ ਉਵੇਂ ਹੀ ਖ਼ਿਦਮਤ ਕਰ ਰਹੇ ਸਨ ਜਿਵੇਂ ਕਦੀ ਮਹਾਰਾਸ਼ਟਰੀ ਦਯਾਨੰਦ ਨੇ ਲਹੌਰ ਡੇਰੇ ਲਾ ਕੇ ਕੀਤੀ ਸੀ; ਇਹ ਜਨੂੰਨੀ ਪ੍ਰੈਸ ਹਿੰਦੂਤਵੀ ਅਕਸਰੀਅਤ ਦਾ ਫ਼ਰਮਾਬਰਦਾਰ ਫ਼ਰਜ਼ੰਦ ਜੂ ਸੀ, ਏਸ ਕਰ ਕੇ ਈ ਇਹ ਕਾਨੂੰਨ ਮੁਕਤ ਰਿਹਾ ਨਾ[1]!

ਯਾਦ ਰਹਵੇ: ਪੰਜਾਬੀ ਤਹਿਜ਼ੀਬ ਨੂੰ, ਆਪਣੀ ਹੋਂਦ ਆਪਣੀ ਪਛਾਣ ਲਈ, ਬ੍ਰਾਹਮਣੀ ਤਹਿਜ਼ੀਬ ਨਾਲ ਵੀ ਕਸ਼ਮਕਸ਼, ਜੱਦੋ-ਜਹਿਦ ਕਰਨੀ ਪੈਂਦੀ ਰਹੀ ਏ ਬੜੀ ਵਾਰ; ਅਕਸਰ ਖ਼ਯਾਲਾਂ ਰਾਹੀਂ ਪਰ ਕਦੇ-ਕਦੇ ਹਥਿਆਰਬੰਦ ਵੀ — ਗੁਰੂ ਕਾਲ ਤੋਂ ਈ ਸ਼ੁਰੂ ਹੋ ਕੇ!

ਕਿਸੇ ਮੁਲਕ ਦਾ ਹਾਕਮ ਚਾਹੇ ਬਾਦਸ਼ਾਹ ਹੋਵੇ, ਚਾਹੇ ਪ੍ਰਧਾਨ ਜਾਂ ਪ੍ਰਧਾਨ ਮੰਤਰੀ: ਓਸ ਲਈ, ਮੁੱਢਲੇ ਤੌਰ 'ਤੇ, ਪਰਜਾ-ਪਾਲਕ ਹੋਣਾ ਕਾਨੂੰਨੀ ਅਤੇ ਇਖ਼ਲਾਕੀ ਪੱਖੋਂ ਅਸ਼ਦ ਜ਼ਰੂਰੀ ਹੁੰਦੈ! ਸ਼ਾਇਦ ਬਗ਼ਦਾਦ ਦੀ ਗੱਲ ਏ: ਕੇਰਾਂ ਕਿਸੇ ਚੋਰ ਦੇ ਹੱਥ ਕਲਮ ਕਰਨ ਤੋਂ ਪਹਿਲਾਂ ਦੇਸ ਦੇ ਬਾਦਸ਼ਾਹ ਨੇ ਬਾਬੇ ਨਾਨਕ ਤੋਂ — ਉਦਾਸੀ, ਭਰਮਨ ਸਮੇਂ — ਜਾਣਨਾ ਚਾਹਿਆ ਕਿ ਹਿੰਦ, ਪੰਜਾਬ 'ਚ ਮੁਜਰਮ ਨੂੰ ਸਜ਼ਾ ਕਿਵੇਂ ਦਿੰਦੇ ਨੇ? ਬਾਬੇ ਨਾਨਕ ਦੀ ਪੜਤਾਲ 'ਤੇ ਚੋਰ ਨੇ ਦੱਸਿਆ: ਉਹ ਕਸਬੀ ਜਾਂ ਆਦਤਨ ਚੋਰ ਨਹੀਂ; ਬੀਵੀ ਬੱਚੇ ਭੁੱਖੇ ਮਰਦੇ ਜਰੇ ਨਹੀਂ ਸੀ ਗਏ; ਰੁਜ਼ਗਾਰ ਦਾ ਵਸੀਲਾ ਹੈ ਨਹੀਂ; ਤਾਂ ਈ ਚੋਰੀ ਕੀਤੀ ਸੀ, ਕੇਵਲ ਪੇਟ ਭਰਨ ਲਈ! ਇਹ ਦੁੱਖ ਸੁਣ ਕੇ ਬਾਬੇ ਨਾਨਕ ਨੇ ਬਾਦਸ਼ਾਹ ਨੂੰ — ਚੋਰ ਦੀ ਥਾਂ — ਦੋਸ਼ੀ ਕਰਾਰ ਦਿੰਦੇ ਕਿਹਾ: ਉਹ ਸ਼ਖ਼ਸ ਹਕੂਮਤ ਕਰਨ ਦਾ ਹੱਕਦਾਰ

1. ਏਸੇ ਲੇਖਕ ਦੀ ਕਿਤਾਬ *ਚਮਤਕਾਰੀ ਕੈਨੇਡਾ* 'ਚੋਂ ਪ੍ਰੈਸ, ਮੀਡੀਆ ਬਾਰੇ ਹੋਰ ਵਿਸਥਾਰ ਨਾਲ ਮਸਾਲਾ ਮਿਲ ਸਕਦੈ!

ਨਹੀਂ, ਜੀਹਦੀ ਪਰਜਾ ਨੂੰ ਪੇਟ ਭਰਨ ਲਈ ਵੀ ਐਬ ਕਰਨਾ ਪਵੇ! ਸਿੱਖ ਤਹਿਜ਼ੀਬ ਕਹਿੰਦੀ ਏ:

ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ॥
ਜਿਨੀ ਸਚੁ ਪਛਾਣਿਆ ਸਚੁ ਰਾਜੇ ਸੇਈ॥ *(ਪੰਨਾ 1088 : 14)*

## ਅੱਜ ਦੀ ਤੁਕ

ਰਾਜੇ ਦੇ ਵਾਸਤੇ ਢੁਕਵਾਂ ਇਹ ਹੈ ਕਿ ਉਸ ਦੇ ਸ਼ਾਸਨ ਵਿਚ ਕੋਈ ਵੀ ਆਦਮੀ ਠੰਢ ਅਤੇ ਭੁੱਖ ਤੋਂ ਪੀੜਤ ਨਾ ਰਹੇ। ਆਦਮੀ ਦੇ ਕੋਲ ਜਦੋਂ ਜਿਊਣ ਦੇ ਮਾਮੂਲੀ ਸਾਧਨ ਵੀ ਨਹੀਂ ਰਹਿੰਦੇ ਤਾਂ ਉਹ ਆਪਣੇ ਨੈਤਿਕ ਮਿਆਰ ਨੂੰ ਬਰਕਰਾਰ ਨਹੀਂ ਰੱਖ ਸਕਦਾ।

*—ਕੋਕੋ ਹਾਸ਼ੀ*

*(ਪੰਜਾਬੀ ਟ੍ਰਿਬਿਊਨ, 11 ਨਵੰਬਰ, 2008)*

ਭਾਰਤ ਮਾਤਾ ਦੇ ਹਰ ਸੂਬੇ ਵਿੱਚਲੇ ਅਨੈਤਿਕ 'ਰਾਜਿਆਂ' — ਲੋਕਤੰਤਰੀ-ਵੋਟ-ਵਿਧੀ ਦੇ ਗਰਭ 'ਚੋਂ ਜਨਮਦੇ ਰਾਜਿਆਂ — ਦੇ ਨੱਕ ਹੇਠ ***ਗੁੱਲੀ, ਜੁੱਲੀ, ਕੁੱਲੀ*** ਤੋਂ ਵੀ ਵਿਰਵੇ ਕਰੋੜਾਂ ਭਾਰਤੀ ਨਾਗਰਕਾਂ ਦੇ 'ਸੰਗਤ ਦਰਸ਼ਨ' ਕੀਤੇ ਜਾ ਸਕਦੇ ਨੇ; ਝੁੱਗੀਆਂ, ਝੌਂਪੜੀਆਂ, ਸੜਕਾਂ ਦੇ ਖਤਾਨਾਂ, ਸ਼ਹਿਰਾਂ ਦੇ ਫੁੱਟਪਾਥਾਂ (ਸਲੱਮਡੌਗ) ਅਤੇ ਗਲੀਆਂ ਬਾਜ਼ਾਰਾਂ ਵਿੱਚ ਬਿਨਾਂ ਖੇਚਲ ਜਾਂ ਖੋਜ ਕੀਤੇ ਈ ਪੇਟੋਂ ਭੁੱਖੇ, ਤਨੋਂ ਨੰਗੇ ਅਤੇ ਰਾਤਾਂ ਨੂੰ ਅਕਾਸ਼ ਦੀ ਨੀਲੀ ਚਾਦਰ ਹੇਠ ਹੱਡ ਰਗੜਦੇ ਭਾਰਤ ਮਾਤਾ ਦੇ ਲੋਕ-ਤੰਤਰੀ-ਰਾਜਿਆਂ ਦੇ ਇਹ ਹਮ-ਵਤਨੀ ਉਹਨਾਂ ਨੂੰ ਚੱਪੇ-ਚੱਪੇ 'ਤੇ 'ਦਰਸ਼ਨ' ਦੇਣ ਲਈ ਹਾਜ਼ਿਰ ਮਿਲ ਸਕਦੇ ਆ; ਇਹਨਾਂ 'ਚ ਈ: ***'ਭਗਵਾਨ ਕੇ ਵਾਸਤੇ ਰੋਟੀ ਕੇ ਲੀਏ ਏਕ ਪੈਸਾ ਬਾਬਾ'*** ਆਖਣ ਵਾਲੇ ਵੀ ਬਥੇਰੇ ਹੋਣ ਗੇ!

ਸੰਨ 1984 'ਚ ਸਿੱਖਾਂ ਦੀ ਨਸਲਕੁਸ਼ੀ ਕਿਉਂ ਹੋਈ? ਇੰਦਰਾ ਗਾਂਧੀ ਦੇ ਕਤਲ ਸੱਦਕਾ! ਗ਼ਲਤ! ਜੇ ਕਾਰਨ ਇੰਦਰਾ ਦਾ ਕਤਲ ਈ ਸੀ ਤਾਂ ਸਿਰਫ਼ ਤੇ ਸਿਰਫ਼ ਕਾਤਲਾਂ (ਸਿੱਖਾਂ ਅਨੁਸਾਰ ਸ਼ਹੀਦਾਂ) ਦੇ ਖ਼ਿਲਾਫ਼ ਕਾਨੂੰਨੀ ਕਾਰਵਾਈ ਕੀਤੀ ਜਾ ਸਕਦੀ ਸੀ! ਸਾਰੇ ਹਿੰਦੁਸਤਾਨ 'ਚ ਸਿੱਖਾਂ ਦੀ ਨਸਲਕੁਸ਼ੀ ਕਿਉਂ? ਮਿਸਾਲਾਂ: ਸ਼ਹੀਦ ਭਗਤ ਸਿੰਘ ਨੇ ਸਾਂਡਰਸ ਮਾਰਿਆ; ਸਮੁੱਚੀ ਹਿੰਦੁਸਤਾਨੀ ਤਹਿਜ਼ੀਬ ਦੀ ਇਸਮਤ ਖ਼ਾਤਿਰ ਬਹਾਦਰ ਪੰਜਾਬੀ ਸਪੂਤ ਨੇ ਅਸੰਬਲੀ 'ਚ ਬੰਬ ਵੀ ਸੁੱਟਿਆ; ਅੰਗ੍ਰੇਜ਼ ਨੇ ਕਿਧਰੇ ਵੀ ਸਿੱਖਾਂ ਜਾਂ ਹੋਰ ਹਿੰਦੁਸਤਾਨੀਆਂ ਦਾ ਕਤਲੇਆਮ ਨਹੀਂ ਸੀ ਕੀਤਾ! ਸ਼ਹੀਦ ਊਧਮ ਸਿੰਘ — ਇੱਕ ਹੋਰ ਮਹਾਨ ਪੰਜਾਬੀ ਸਪੂਤ — ਨੇ ਅਡਵਾਇਰ ਨੂੰ ਲੰਡਨ 'ਚ ਜਾ ਮਾਰਿਅ; ਵਲੈਤ ਵਿੱਚ ਜਾਂ ਹਿੰਦੁਸਤਾਨ ਵਿੱਚ ਜਾਂ ਸੰਸਾਰ 'ਚ ਹੋਰ ਕਿਧਰੇ ਵੀ ਫ਼ਰੰਗੀ ਨੇ, 1984 ਦੇ ਕਤਲੇਆਮ ਵਾਂਙ, ਸਿੱਖ ਨਹੀਂ ਸਨ ਮਾਰੇ! ਮੋਹਨ ਦਾਸ ਕਰਮ ਚੰਦ ਗਾਂਧੀ ਨੂੰ ਜਨਸੰਗੀ ਨੱਥੂ ਰਾਮ ਗੌਡਸੇ ਨੇ ਗੋਲੀ ਮਾਰੀ ਸੀ ਨਾ ... ਫੇਰ ਜਨਸੰਗੀਆਂ ਦਾ ਬੀਜ ਨਾਸ ਕਿਉਂ ਨਾ ਕੀਤਾ? ਸੰਨ 1984 'ਚ ਸਿੱਖ ਤਹਿਜ਼ੀਬ ਦੇ ਧਾਰਨੀਆਂ ਨੂੰ ਚੁਣ-ਚੁਣ ਕੇ ਮਾਰਨ ਮਰਵਾਉਣ ਦਾ ਦਿੱਲੀ ਦੀ ਹਕੂਮਤ ਨੂੰ ਇਖ਼ਲਾਕੀ ਅਤੇ ਕਾਨੂੰਨੀ ਕੀ ਅਧਿਕਾਰ ਸੀ? ਸਿੱਖਾਂ ਦੀ ਨਸਲਕੁਸ਼ੀ ਕਿਉਂ? ਜਵਾਬ ਏ:

..."Power tends to corrupt and absolute power corrupts absolutely."

*(from a letter by Lord Acton to Bishop Mandell Creighton)*

ਹਿੰਦੂਤਵੀ ਅਕਸਰੀਅਤ ਦੀ ਵੀ ਇਹੀ ਖ਼ਸਲਤ ਹੈ ਹੁਣ; ਬਾਕੀ ਦੇ ਹਿੰਦ ਦੀ ਸੱਭਿਅਤਾ ਨੇ ਉੱਤਰੀ ਹਿੰਦ ਦੇ ਪੰਜਾਬੀ ਖਿੱਤੇ ਦੀ ਸੱਭਿਅਤਾ ਨਾਲ ਬਿਲਾਵਜ੍ਹਾ ਜੰਗੀ ਪਹਿਲ ਕਰ ਦਿੱਤੀ: ਵੱਡੇ ਦਰੱਖ਼ਤ ਨੇ ਡਿੱਗ ਕੇ ਧਰਤੀ ਕੰਬਾ ਦਿੱਤੀ! ਧਰਤੀ ਹਿੱਲੀ ਕਿ ਨਾ, ਮਗਰ ਤਵਾਰੀਖ਼ ਸਾਖੀ ਭਰੇਗੀ ਕਿ 1984 ਦੇ ਸਿੱਖ ਕਤਲੇਆਮ ਨੇ ਪੰਜਾਬੀ ਤਹਿਜ਼ੀਬ ਜ਼ਰੂਰ ਬੇਦਾਰ ਕਰ ਦਿੱਤੀ ਆ!

ਹਿੰਦੂਤਵੀ ਅਕਸਰੀਅਤ, ਸਿੱਖ ਅਕਲੀਅਤ ਦੇ ਰੋਸ ਪ੍ਰਗਟਾਵੇ ਨੂੰ, ਅਕਸਰ ਦੋ ਫ਼ੀ ਸਦੀ ਦਾ ਮਹਿਜ਼ ਸ਼ੋਰ ਕਹਿ ਕੇ ਭੰਡਦੀ ਰਹਿੰਦੀ ਏ; ਨੇਫ਼ਾ ਤੋਂ ਲੱਦਾਖ਼, ਚਿਤਰਾਲ ਤੋਂ ਚਿਟਾਗਾਂਗ ਤੀਕ ਪੰਜਾਬ ਦੀਆਂ ਤੇਗ਼ਾਂ ਦਾ ਸ਼ੋਰ ਕਦੇ ਇਸੇ ਅਕਸਰੀਅਤ (ਹਿੰਦੂਤਵ) ਨੂੰ ਬੜਾ ਸੁਰੀਲਾ ਲੱਗਿਆ ਕਰਦਾ ਸੀ, ਹੈ ਕਿ ਨਾ ਅਲੋਕਾਰ ਮਾਜਰਾ: ਦੋ ਫ਼ੀ ਸਦੀ ਦੇ ਅਨਾਜ ਦੀ ਗਰਾਹੀ ਇਹਨਾਂ ਨੂੰ ਕਿਉਂ ਲਜ਼ੀਜ਼ ਲੱਗਦੀ ਏ? ਉਦੋਂ ਦੋ ਫ਼ੀ ਸਦੀ ਦਾ ਅੰਕੜਾ ਕਿਉਂ ਨਹੀਂ ਵਿੱਸਰ ਜਾਂਦੈ? ਦੱਸੋ, ਫੇਰ ਅਸੀਂ '84 ਕਿਵੇਂ ਵਿੱਸਰੀਏ?

ਹਰ ਊਟ-ਪਟਾਂਗ ਵਾਕਿਆ ਹਾਦਸੇ ਲਈ ਪੰਜਾਬੀ ਤਹਿਜ਼ੀਬ – ਬਤੌਰ ਮੁਜਰਮ – ਜ਼ੁੰਮੇਵਾਰ ਠਹਿਰਾਈ ਜਾ ਰਹੀ ਏ – ਪੰਜਾਬ ਦੇ ਗਵਰਨਰ ਵੱਲੋਂ, ਅਕਤੂਬਰ 1947 (ਆਜ਼ਾਦੀ ਮਿਲਣ ਤੋਂ 55 ਦਿਨ ਮਗਰੋਂ ਈ) ਵਾਲੇ, ਫ਼ਤਵੇ ਤੋਂ ਲਾ ਕੇ; ਇਹਦੀ ਤਾਈਦ ਲਈ ਸਿੱਖ ਨਮਾਜ਼ੀ ਗੁਮਾਸ਼ਤੇ ਅਤੇ ਸਿੱਖ ਅਫ਼ਸਰਸ਼ਾਹੀ, ਕਸਬੀ ਗਵਾਹ ਵਾਂਙ, ਹੱਥ ਬੰਨ੍ਹੀ ਅਕਸਰੀਅਤ ਦੀ ਹਜ਼ੂਰੀ 'ਚ ਖੜੇ ਰਹਿੰਦੇ ਜਾਪਦੇ ਆ! ਹਮੇਸ਼ ਮਾੜੇ 'ਤੇ ਘੜੰਮ ਹੁੰਦੀ ਏ! ਡਾਢਾ ਮਾਰੇ ਵੀ ਤੇ ਰੋਣ ਵੀ ਨਾ ਦੇਵੇ:

— ਨਾ ਤੋ ਰੋਨੇ ਕੀ ਇਜਾਜ਼ਤ ਹੈ ਨਾ ਫ਼ਰਯਾਦ ਕੀ ਹੈ,
ਘੁਟ ਕੇ ਮਰ ਜਾਊਂ ਯੇਹ ਮਰਜ਼ੀ ਮੇਰੇ ਸੱਯਾਦ ਕੀ ਹੈ। *(ਅਲਾਮਾ ਇਕਬਾਲੋਂ)*

— ਵਾਰਸ ਸ਼ਾਹ ਮੀਆਂ ਲੁਟੇਂਦੇ ਗ਼ਰੀਬ ਮਾੜੇ,
ਮਾਰੇ ਖ਼ੌਫ਼ ਦੇ ਮੂੰਹੋਂ ਨਹੀਂ ਬੋਲਦੇ ਜੀ। *(ਵਾਰਸ਼ ਸ਼ਾਹ)*

ਹੋ ਰਹੀ ਏ! ਯਾਦ ਰੱਖੋ: ਇਤਿਹਾਸ ਸਦਾ ਈ ਜੇਤੂ ਤਹਿਜ਼ੀਬ ਦਾ ਜੱਸ ਕਰਦਾ ਏ; ਜੇਤੂ ਬੰਦੇ, ਤਵਾਰੀਖ਼ ਆਪਣੇ ਹੱਕ 'ਚ ਲਿਖਦੇ ਲਿਖਵਾਉਂਦੇ ਨੇ; ਮਗਰ ਇਖ਼ਲਾਕੀ ਫ਼ਤਹਿ ਸਦਾ ਈ ਜਾਬਰ, ਜ਼ਾਲਿਮ ਨੂੰ ਜ਼ਫ਼ਰਨਾਮੇ ਲਿਖਦੀ ਆਈ ਏ; ਬਾਬੇ ਨਾਨਕ ਦੇ ਬਚਨ ਹਨ:

ਰਤੁ ਪੀਣੇ ਰਾਜੇ ਸਿਰੈ ਉਪਰਿ ਰਖੀਅਹਿ ਏਵੈ ਜਾਪੈ ਭਾਉ॥ *(ਪੰਨਾ 142 : 4)*

ਇਖ਼ਲਾਕ ਦੀ ਕਦੀ ਵੀ ਮੌਤ ਨਹੀਂ ਹੁੰਦੀ; ਇਖ਼ਲਾਕ ਜ਼ਫ਼ਰਨਾਮੇ ਲਿਖਿਆ ਕਰਦੈ; ਦਾਹੜੀਆਂ ਰੰਗ ਕੇ ਅਕਸਰੀਅਤ ਦੀ ਝਾੜੂ-ਬਰਦਾਰੀ ਨਹੀਂ ਕਰਿਆ ਕਰਦਾ!

ਪੰਜਾਬ ਦੀ ਤਹਿਜ਼ੀਬ – ਗੁਰੂ ਤਹਿਜ਼ੀਬ, ਸਿੱਖ ਤਹਿਜ਼ੀਬ – ਦੀ ਤਰਜਮਾਨੀ ਕਰਨ ਦਾ ਵੱਡਾ ਦਾਅਵਾ ਦੋ ਸਿੱਖ ਜਥੇਬੰਦੀਆਂ ਕਰਦੀਆਂ ਨੇ:

1. ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ; ਅਤੇ,
2. ਸ਼੍ਰੋਮਣੀ ਅਕਾਲੀ ਦਲ।

ਮੇਰੀ ਰਾਇ, ਮੁਤਾਲਿਆ ਅਤੇ ਜ਼ਾਤੀ ਵਾਕਫ਼ੀਅਤ ਕਹਿੰਦੀ ਆ: ਇਹ ਦੋਵੇਂ ਜਥੇਬੰਦੀਆਂ ਗੁਰੂ ਸਾਹਿਬਾਨ ਦੀ ਸਾਜੀ ਪੰਜਾਬੀ ਤਹਿਜ਼ੀਬ ਦੀ ਰਾਖੀ ਕਰਨ 'ਚ, ਹੁਣ ਮੌਜੂਦਾ ਦੌਰ ਵਿੱਚ, ਬਹੁਤ ਬੁਰੀ ਤਰ੍ਹਾਂ ਅਸਫਲ ਹੋ ਰਹੀਆਂ ਨੇ; ਕਲਾਸੀਕਲ ਸ਼ਹੀਦਾਂ

ਮੁਰੀਦਾਂ ਦੀਆਂ ਲਾਜਵਾਬ ਤਵਾਰੀਖ਼ੀ ਮਿਸਾਲਾਂ 'ਤੇ ਠੀਕ ਤਰ੍ਹਾਂ ਪਹਿਰਾ ਨਹੀਂ ਦੇ ਰਹੀਆਂ; ਸਿਧਾਂਤ ਉੱਤੇ ਜ਼ਾਤੀ ਵੱਕਾਰ, ਮੁਫ਼ਾਦ, ਹੈਂਕੜ ਅਤੇ ਈਰਖ਼ਾ ਵਗ਼ੈਰਾ ਨੇ ਕਬਜ਼ਾ ਕਰ ਰੱਖਿਐ; ਅਕਾਲੀ ਲਹਿਰ ਵਾਲਾ ਮੁੱਢਲਾ ਅਕਸ ਗ਼ਾਇਬ ਹੋ ਰਿਹਾ ਏ; ਏਸੇ ਪਾਰੋਂ '84 ਵਾਲਾ ਸਮੁੱਚਾ ਸਾਕਾ ਘੱਟੇ-ਕੌਡੀਆਂ ਪਿਆ ਹੋਈ ਜਾਂਦੈ!

ਸਰਬ ਪਰਿਵਾਰ ਦਾਨੀ ਗੁਰੂ ਦਸਮੇਸ਼ ਪਾਤਸ਼ਾਹ ਨੇ ਆਜਿਜ਼ੀ ਦੀ ਲਾਸਾਨੀ ਨਜ਼ੀਰ ਪੇਸ਼ ਕਰਦੇ ਕਿਹਾ ਸੀ:

ਇਨ ਹੀ ਕੀ ਕਿਰਪਾ ਕੇ ਸਜੇ ਹਮ ਹੈਂ,
ਨਹੀਂ ਮੋ ਸੇ ਗਰੀਬ ਕਰੋਰ ਪਰੇ॥ *(ਦਸਮ ਗ੍ਰੰਥ)*

ਪਰ ਦਸਮੇਸ਼ ਦਾ ਬਾਣਾ ਪਹਿਨਨ ਵਾਲੇ ਅਤੇ ਹੋਰ ਪੰਜਾਬੀ ਨਾਮਨਿਹਾਦ ਰਹਿਬਰ ਵੀ, ਨਵੇਂ ਸੂਰਜ, ਲਲਕਾਰੇ ਮਾਰਦੇ ਨੇ ਕਿ ਉਹ ਅਤੇ ਉਹਨਾਂ ਦੇ ਪਰਿਵਾਰ ਤਾਂ ਜੰਮੇ ਈ ਸਮੇਤ ਕਲ਼ਗੀਆਂ ਸਨ; ਤੇ ਹੁਮਾ[1] ਜਾਂ ਤਾਂ ਉਹਨਾਂ ਦੇ ਈ ਸਿਰ ਉੱਤੋਂ ਦੀ ਲੰਘਦਾ ਏ ... ਜਾਂ ਉਹਨਾਂ ਦੇ ਘੇਰੇ ਆਲ੍ਹਣਾ ਪਾਈ ਰੱਖਦੈ! ਇਹਨਾਂ ਦੀ ਅਸਲ ਸਿਆਸੀ-ਜਨਨੀ ਕੌਣ ਏਂ, ਅਵਾਮ ਨੂੰ ਸੱਭ ਪਤੈ! ਗੁਰਬਾਣੀ ਸਦਾ ਸੱਚੀ ਰਹਿਣੀ ਏਂ:

ਅੰਤਰਿ ਬਹਿ ਕੈ ਕਰਮ ਕਮਾਵੈ ਸੋ ਚਹੁ ਕੁੰਡੀ ਜਾਣੀਐ॥ *(ਪੰਨਾ 138 : 13)*

ਤੇ 'ਅੰਤਰਿ ਬਹਿ' ਕੇ ਗੋਲਕਾਂ ਨੂੰ ਨਾਗਵਲ ਮਾਰੀ, ਮਗਰ, '84 ਦੇ ਦਰਦਮੰਦਾਂ ਬਾਰੇ ਆਲੇ ਕੌਡੀ ਛਿੱਕੇ ਕੌਡੀ ਦੀ ਨੀਤ ਵਾਲਿਆਂ ਬਾਰੇ ਇਉਂ ਵੀ ਕਿਹਾ ਜਾ ਸਕਦੈ:

ਉਮਰ ਗਵਾਈ ਵਿਚ ਮਸੀਤੀਂ।
ਅੰਦਰ ਭਰਿਆ ਨਾਲ ਪਲੀਤੀਂ। *(ਸਾਈਂ ਬੁੱਲ੍ਹੇ ਸ਼ਾਹ)*

ਹੋਰ ਗ਼ੌਰ ਕਰਨਾ:

ਦਹ ਦਹ ਸੇਰ ਜਿਨ੍ਹਾਂ ਦੇ ਤਸਬੇ ਭਰੇ ਸੰਦੂਕ ਤਵੀਤੀਂ...
ਕੌਡੀ ਦਾਮ ਕਿਤੋਂ ਹੱਥ ਆਵੇ ਢੂੰਢਣ ਇਹੋ ਦਿਨ ਰਾਤੀਂ। *(ਹਾਸ਼ਮ ਸ਼ਾਹ)*

---

1. ਮਿਥਿਹਾਸ ਮੁਜਬ 'ਹੁਮਾ' ਉਹ ਪਰਿੰਦਾ ਏ ਜਿਹੜਾ ਜੇ ਕਿਸੇ ਦੇ ਸਿਰ ਉੱਤੋਂ ਦੀ ਲੰਘ ਜਾਵੇ ਨਾ, ਉਹ ਵਿਅਕਤੀ ਬਾਦਸ਼ਾਹ ਬਣ ਜਾਂਦੈ!

# ਪੰਜਾਬ : ਇੱਕ ਸੀਰੀ ਸੂਬਾ !

ਪੰਜਾਬ ਦੇ ਪਾਣੀਆਂ ਉੱਤੇ, ਪੰਜਾਬ ਦੇ ਹੱਕ ਨਾਤੇ, ਠੋਸ ਵੇਰਵਿਆਂ ਸਹਿਤ, ਮਾਹਰਾਂ ਵੱਲੋਂ ਬੜੀ ਵਾਰ ਬੜਾ ਕੁੱਛ ਲਿਖਿਆ ਜਾ ਚੁੱਕਿਆ ਏ; ਏਥੇ ਏਸ ਪੱਖੋਂ ਏਨਾਂ ਕੁ ਜ਼ਿਕਰ ਈ ਕਾਫ਼ੀ ਹੋਵੇ ਗਾ: ਭਈ ਕਿਸੇ ਦੇ ਘਰ ਵਿੱਚ ਪਈ ਵਸਤ ਨੂੰ, ਜੇ ਉਹ ਚੋਰੀ ਡਾਕੇ ਦੀ ਨਾ ਹੋਵੇ, ਪੁੰਨ ਦਾਨ 'ਚ ਜਾਂ ਕੀਮਤ ਵੱਟੇ ਦੇਣ ਜਾਂ ਨਾ ਦੇਣ ਦਾ ਫ਼ੈਸਲਾ/ਅਖ਼ਤਿਆਰ ਵਾਹਿਦ ਓਸ ਘਰ ਦੇ ਮਾਲਕ ਦੇ ਹੱਥ ਵਿੱਚ ਈ ਹੁੰਦੈ; ਏਸ ਸਿਧਾਂਤ ਅਨੁਸਾਰ ਪੰਜਾਬ ਵਿਚਲੇ ਪਾਣੀ ਪੰਜਾਬ ਦੀ ਵਸਤ ਹੋਣ ਪਾਰੋਂ ਇਹਦੀ ਵਰਤੋਂ, ਵੰਡ, ਦਾਨ ਅਤੇ ਵੇਚ-ਵੱਟ ਆਦਿ ਦਾ ਅਖ਼ਤਿਆਰ ਸਿਰਫ਼ ਪੰਜਾਬ ਕੋਲ ਈ ਹੋਣਾ ਚਾਹੀਦੈ — ਯਾਨੀ ਕਿ ਏਸ ਹੱਕ ਹਕੂਮ ਦਾ ਮਾਲਕ ਸਿਰਫ਼ ਪੰਜਾਬ ਈ ਬਣਦੈ!

ਏਸ ਪ੍ਰਸੰਗ 'ਚ ਜਿਹੜੀ ਦੂਸਰੀ ਕਾਬਲਿ ਗ਼ੌਰ ਗੱਲ ਆ ਨਾ, ਉਹ ਏ ਕੌਮੀ ਮੀਡੀਏ ਦੇ ਰੋਲ ਬਾਰੇ — ਅਤੇ ਪੰਜਾਬ ਨਾਤੇ ਇਹਦੀ ਕਾਰਗੁਜ਼ਾਰੀ ਹੈ ਕਿੱਦਾਂ ਦੀ; ਏਸ ਬਾਰੇ ਪੰਜਾਬੀ ਦਾਨਸ਼ਵਰਾਂ ਨੂੰ ਰੱਜ ਕੇ ਤੇ ਦਲੇਰੀ ਨਾਲ ਕਹਿਣਾ ਬਣਦੈ; ਕਿਉਂਕਿ ਪੰਜਾਬੀ ਵਿਰਸਾ (ਬਾਬਰਵਾਣੀ ਵਾਲਾ) ਮੂੰਹ 'ਚ ਘੁੰਗਣੀਆਂ ਵਾਲਾ ਨਹੀਂ; ਠੋਕ ਕੇ ਨਿਧੱੜਕ ਗੱਲ ਕਰਨ ਦਾ ਏ!

## ਸਾਡੇ ਕੌਮੀ ਮੀਡੀਏ ਬਾਰੇ ਗੱਲ ਇਉਂ ਆ, ਮੇਰੀ ਰਾਇ 'ਚ :

ਆਜ਼ਾਦੀ ਦੇ ਫ਼ਰੇਬੀ ਲਾਰੇ ਨਾਲ ਸੰਨ 1947 ਵੇਲੇ ਪੰਜਾਬ ਦੀ ਤਕਸੀਮ — ਅਸਲ 'ਚ ਤਬਾਹੀ — ਹੋਈ ਸੀ, ਜਾਂ ਫੇਰ ਬੰਗਾਲ ਦੀ; ਕਿਉਂ ? ਜਵਾਬ : ਕਿਉਂਕਿ ਇਹਨਾਂ ਦੋ ਸੂਬਿਆਂ ਨੇ ਅੰਗ੍ਰੇਜ਼ ਦੀ ਨੀਂਦ ਹਰਾਮ ਯਾਨੀ ਢਿਬਰੀ ਟੈਟ ਕਰ ਰੱਖੀ ਸੀ — ਮੈਨੂੰ ਲੱਗਦੈ ਇਹਨਾਂ ਨੂੰ ਇੱਕ ਤਰ੍ਹਾਂ ਦੀ ਇਹ ਸਜ਼ਾ ਈ ਦਿੱਤੀ ਗਈ ਸੀ ਜਦੋਂ ਕਿ ਬਾਕੀ ਹਿੰਦੁਸਤਾਨ ਨੂੰ ਝਰੀਟ ਤੱਕ ਨਾ ਲੱਗੀ! ਤਕਸੀਮ ਕਿਉਂ ਹੋਈ ? ਜਵਾਬ : ਕਿਉਂਕਿ ਓਦੋਂ ਦਾ ਕੌਮੀ ਮੀਡੀਆ, ਮੇਰੀ ਸਮਝ ਮੁਤਾਬਿਕ, ਨਹਿਰੂ ਤੇ ਗਾਂਧੀ ਦੀ ਪੱਖਪਾਤੀ ਸਿਆਸਤ ਦੇ ਹੱਕ 'ਚ, ਵੱਡਾ ਢੋਲ ਗਲ 'ਚ ਲਮਕਾਈ, ਕੌਮੀ ਸੱਦਭਾਵਨਾ ਨਾ ਸਿਰਜ ਸਕਿਆ!

ਪੰਜਾਬ ਵੱਢਿਆ ਟੁੱਕਿਆ ਗਿਆ, ਉੱਜੜ ਗਿਆ, ਜੀਹਦੇ ਜ਼ਖ਼ਮ ਅਜੇ ਵੀ ਰਿਸਦੇ ਪਏ ਨੇ; ਕੌਮੀ ਮੀਡੀਏ ਨੇ ਚਾਰ ਦਿਨ ਮਗਰਮੱਛੀ-ਅੱਥਰੂ ਕੇਰੇ, ਕੌਮੀ ਸੈਂਟਰ ਸਰਕਾਰ ਵਾਂਙ — ਫੇਰ ਖ਼ਾਮੋਸ਼; ਤੇ ਜਦੋਂ ਸਿੱਖਾਂ/ਪੰਜਾਬੀਆਂ ਨੂੰ ਜਰਾਇਮ ਪੇਸ਼ਾ ਹੋਣ ਦਾ, ਪੰਜਾਬ ਦੇ ਗਵਰਨਰ ਵੱਲੋਂ, 10 ਅਕਤੂਬਰ, 1947 ਨੂੰ ਸਰਟੀਫ਼ਿਕੇਟ (ਸਿੱਖ ਇੱਕ ਜਰਾਇਆ ਪੇਸ਼ਾ ਕੌਮ ਹਨ ਅਤੇ ਸੂਬੇ ਦੇ 'ਪੁਰਅਮਨ' ਹਿੰਦੂਆਂ ਵਾਸਤੇ ਖ਼ਤਰਾ ਹਨ, ਇਹਨਾਂ 'ਤੇ ਕਰੜੀ ਨਿਗਾਹ ਰੱਖੀ ਜਾਵੇ) ਦੇ ਕੇ ਉਹਨਾਂ ਦੇ ਸੱਜਰੇ ਜ਼ਖ਼ਮਾਂ ਉੱਤੇ ਲੂਣ

ਛਿੜਕਿਆ ਗਿਆ ਸੀ ਨਾ, ਓਦੋਂ ਕੌਮੀ ਮੀਡੀਏ ਨੇ ਚੁੱਪ ਵੱਟੀ ਰੱਖੀ; ਚੁੱਪ, ਸਹਿਮਤੀ ਦਾ ਈ ਪ੍ਰਤੀਕ ਹੁੰਦੀ ਆ।

ਚੇਤੇ ਰਹਵੇ: ਜਗਤ ਗੁਰੂ ਬਾਬੇ ਤੋਂ ਪਹਿਲੋਂ, ਅਤੇ ਸਿੱਖਾਂ ਦੇ ਇਤਿਹਾਸਕ ਕਾਰਨਾਮਿਆਂ ਤੋਂ ਬਿਨਾਂ ਨਾ ਈ ਪੰਜਾਬ ਸੀ ਅਤੇ ਨਾ ਈ ਪੰਜਾਬ ਦਾ ਕੋਈ ਜ਼ਿਕਰਯੋਗ ਇਤਿਹਾਸ; ਸੰਨ 1021 ਵਿੱਚ ਮਹਮੂਦ ਗਜ਼ਨਵੀ ਨੇ ਪੰਜਾਬ ਵਾਲੇ ਖਿੱਤੇ ਨੂੰ ਹਿੰਦੁਸਤਾਨ (ਓਦੋਂ ਤਾਂ ਹੁਣ ਵਾਲੇ ਰਵਾਇਤੀ ਹਿੰਦੁਸਤਾਨ ਦਾ ਵੈਸੇ ਵਜੂਦ ਈ ਹੈਣੀ ਸੀ) ਨਾਲੋਂ ਤੋੜ ਕੇ ਅਫ਼ਗਾਨਿਸਤਾਨ ਨਾਲ ਜੋੜ (annex) ਦਿੱਤਾ; ਇਹ ਤਾਂ ਗੁਰੂ ਦਸਮੇਸ਼ ਦੇ ਦੁਲਾਰੇ ਸਿੰਘ ਸੂਰਮਿਆਂ ਨੇ, ਇੱਕ ਸੌ ਸਾਲ ਮੁਗ਼ਲਾਂ, ਤੁਰਕਾਂ ਅਤੇ ਪਠਾਣਾਂ ਨੂੰ ਤੇਗ਼ਾਂ ਤਲਵਾਰਾਂ ਨਾਲ ਝੰਬ ਕੇ ਈ ਵਾਪਿਸ ਲਿਆ ਸੀ – ਤੇ ਇੱਕ ਸੁਤੰਤਰ ਦੇਸ਼ ਖੜਾ ਕਰ ਲਿਆ ਸੀ 1799 ਤੋਂ 1849 ਤੱਕ। ਯਾਦ ਰਹਵੇ: ਸੰਨ 1947 ਵਾਲੇ ਕਾਲੇ ਇਤਿਹਾਸਕ ਵਰਤਾਰੇ ਦਾ ਸੱਭ ਤੋਂ ਵੱਡਾ ਹਰਜਈ (victim) ਵੀ ਸਿੱਖ ਈ ਬਣਦੇ; ਹਨੇਰ ਸਾਈਂ ਦਾ: ਸੈਂਟਰ ਦੇ, ਬਜ਼ਰੀਆ ਗਵਰਨਰ ਪੰਜਾਬ, ਦਿੱਤੇ ਜਰਾਇਮ ਪੇਸ਼ਾ ਸਰਟੀਫ਼ਿਕੇਟ ਨੇ ਤਾਂ ਹਰਜਈ ਨੂੰ ਹੀ ਦੋਸ਼ੀ ਯਾਨੀ ਬਲੇਮਿੰਗ ਦਾ ਵਿੱਕਟਿਮ (blaming the victim) ਬਣਾ ਧਰਿਆ; ਜਿਵੇਂ ਪਹਿਲੋਂ ਵੀ ਉੱਪਰ ਜ਼ਿਕਰ ਕੀਤਾ ਏ ਕੌਮੀ ਮੀਡੀਏ ਨੇ, ਏਸ ਕੋਝੀ ਕਰਤੂਤ ਵੱਲੋਂ, ਅੱਖ ਮੀਟ ਕੇ ਸੈਂਟਰ ਦੀ ਖ਼ੁਸ਼ਨੂਦੀ ਹਾਸਿਲ ਕਰ ਲਈ, ਜਿਹੜੀ ਹੁਣ ਇੱਕ ਪਿਰਤ ਈ ਬਣ ਚੁੱਕੀ ਆ – ਯਾਨੀ ਸੱਤਾ ਦੇ ਪੋਤੜੇ ਨਾ ਫੋਲੋ ਤੇ ਮੌਕਾ-ਬੇਮੌਕਾ ਬਹੁ-ਗਿਣਤੀ ਦਾ ਜਾਇਜ਼ ਨਾਜਾਇਜ਼ ਜੱਸ ਵੀ ਕਰੀ ਚੱਲੋ!

ਇੱਕ ਨਮੂਨੇ ਵਜੋਂ, ਪੜ੍ਹੋ ਪ੍ਰਸਿੱਧ ਜਰਨਲਇਸਟ ਅਤੇ ਕਾਲਮ ਨਵੀਸ ਖ਼ੁਸ਼ਵੰਤ ਸਿੰਘ ਦੇ ਕੀਮਤੀ ਹਰਫ਼, ਮੀਡੀਆ ਬਾਰੇ:

. . . "ਭਲਾ ਕਿਸੇ ਨੂੰ ਉਸ ਦਾ ਆਪਣਾ ਪੈਸਾ ਖ਼ਰਚ ਕਰਨ ਬਾਬਤ ਸਲਾਹ ਦੇਣ ਦਾ ਕਿਸੇ ਹੋਰ ਨੂੰ ਕੀ ਹੱਕ ਹੈ। ਪੱਤਰਕਾਰ ਤਾਂ ਅਜਿਹਾ ਕਰ ਹੀ ਨਹੀਂ ਸਕਦੇ। ਸਾਡੇ ਸਮਾਜ ਵਿੱਚ ਮੁਫ਼ਤਖ਼ੋਰਾਂ ਦਾ ਸੱਭ ਤੋਂ ਵੱਡਾ ਤਬਕਾ ਪੱਤਰਕਾਰ ਹਨ। ਕਦੇ ਤੁਸੀਂ ਕਿਸੇ ਰੋਜ਼ਾਨਾ ਕੌਮੀ ਅਖ਼ਬਾਰ ਦੇ ਸੰਪਾਦਕ ਨੂੰ ਪੰਜ ਤਾਰਾ ਹੋਟਲ ਵਿੱਚ ਆਪਣੇ ਖਾਣੇ ਦੇ ਪੈਸੇ ਆਪ ਦਿੰਦਿਆਂ ਦੇਖਿਆ ਹੈ। ਆਪਣੇ ਆਪ ਨੂੰ ਸਦਾ ਸਹੀ ਮੰਨਣ ਵਾਲਾ 'ਇੰਡੀਅਨ ਐਕਸਪ੍ਰੈੱਸ' ਦਾ ਸੰਪਾਦਕ ਵੀ ਅਜਿਹਾ ਨਹੀਂ ਕਰਦਾ। ਉਸ ਨੇ ਕ੍ਰਿਸ਼ਨਾ ਦੇ ਮੋਰੀਆ ਸ਼ੈਰੇਟਨ ਅਤੇ ਥਰੂਰ ਦੇ ਤਾਜ ਮਾਨ ਸਿੰਘ ਵਿਚ ਠਹਿਰਨ ਦੀ ਖ਼ਬਰ ਇੰਜ ਛਾਪੀ ਹੈ ਜਿਵੇਂ ਉਹ ਕੋਈ ਅਪਰਾਧ ਕਰਦੇ ਰੰਗੇ ਹੱਥੀਂ ਫੜੇ ਗਏ ਹੋਣ। ਮਾਸੂਮ ਚਿਹਰੇ ਵਾਲੇ ਥਰੂਰ ਦੇ ਮੂੰਹ ਉੱਤੇ ਅਪਰਾਧ ਬੋਧ ਬਿਲਕੁਲ ਇੰਜ ਸੀ ਜਿਵੇਂ ਉਸ ਦੀ ਪਤਨੀ ਨੇ ਉਸ ਨੂੰ ਘਰੇਲੂ ਫ਼ਰਿਜ ਵਿੱਚੋਂ ਆਈਸਕ੍ਰੀਮ ਚੋਰੀ ਕਰਦੇ ਫੜ ਲਿਆ ਹੋਵੇ।"

*(ਪੰਜਾਬੀ ਟ੍ਰਿਬਿਊਨ, 19 ਸਤੰਬਰ, 2009)*

ਸਾਨੂੰ ਏਸ ਤੋਂ ਵੀ ਕਈ ਸਾਲ ਹੋਰ ਪਿੱਛੇ ਜਾਣਾ ਬਣਦੈ, ਖ਼ਾਸ ਕਰ ਕੇ ਕੌਮੀ ਮੀਡੀਏ ਨੂੰ: ਦਿਨੋ-ਦਿਨ ਚੜ੍ਹਤ 'ਚ ਆ ਰਹੀ ਅੰਗ੍ਰੇਜ਼ ਸ਼ਕਤੀ ਦਾ ਫ਼ੌਜੀ ਬਾਜ਼ੂ ਬਣ ਕੇ, ਹਿੰਦੁਸਤਾਨੀ ਸੈਣਕਾਂ, ਸੰਨ 1845 'ਚ ਪੰਜਾਬ ਉੱਤੇ ਧਾਵਾ ਬੋਲ ਦਿੱਤਾ; ਕੀ ਓਦੋਂ ਪੰਜਾਬ ਨੂੰ ਬੇਗਾਨਾ ਸਮਝਿਆ ਗਿਆ ਸੀ ਜਾਂ ਦੂਜਾ ਮੁਲਕ ? ਇਹਦੀ ਵਜ਼ਾਹਿਤ ਕੌਮੀ ਮੀਡੀਏ ਅਤੇ ਹਿੰਦੂਤਵ ਨੇ ਹੁਣ ਤੱਕ ਨਹੀਂ ਕੀਤੀ; ਹੋ ਸਕਦੈ ਪੰਜਾਬ ਦੀ ਖ਼ੁਦਦਾਰੀ ਤੇ ਸੌਵਰਨ ਸਟੇਟਿਸ (sovereign status) ਬਾਕੀ ਦੇ ਗ਼ੁਲਾਮ ਹਿੰਦੁਸਤਾਨ ਨੂੰ ਚੁਭਦਾ ਰਿਹਾ ਹੋਵੇ!

ਮਗਰ ਏਸੇ ਮੀਡੀਏ ਜਾਂ ਮੀਡੀਏ ਦੇ ਰਾਖਿਆਂ/ਪਾਲਕਾਂ ਅਤੇ ਹਿੰਦੂਤਵੀਆਂ ਨੇ ਸੰਨ 1857 ਦੇ, ਕੱਚੇ-ਪਿੱਲੇ, ਗ਼ਦਰ ਸੰਬੰਧੀ ਪੰਜਾਬੀਆਂ (ਪੰਜਾਬ) ਦਾ 'ਐਂਟੀ-ਗ਼ਦਰ ਰੋਲ' ਰੱਜ-ਰੱਜ ਭੰਡਿਆ ਏ — ਤੇ ਭੰਡਦੇ ਆ ਰਹੇ ਆ ਅਜੇ ਵੀ; ਵੈਸੇ ਜੱਗ ਜ਼ਾਹਿਰ ਏ ਭਈ ਇਹ ਕਾਰਾ ਪੰਜਾਬੀਆਂ ਦਾ ਨਹੀਂ, ਪੰਜਾਬ ਦੀਆਂ ਟੋਡੀ ਸਿੱਖ ਰਿਆਸਤਾਂ ਦਾ ਈ ਸੀ, ਐਨ ਉਵੇਂ ਈ ਜਿਵੇਂ ਹਿੰਦੁਸਤਾਨ ਦੀਆਂ ਹਿੰਦੂ ਅਤੇ ਮੁਸਲਿਮ ਟੋਡੀ ਰਿਆਸਤਾਂ ਵੀ ਗ਼ਦਰ ਦੀ ਥਾਂ ਅੰਗ੍ਰੇਜ਼ ਦੀ ਧਿਰ ਈ ਬਣੀਆਂ ਰਹੀਆਂ ਸਨ, ਮੂਕ ਦਰਸ਼ਕ ਬਣ ਕੇ! ਕੌਮੀ ਮੀਡੀਆ ਏਸ ਬਾਰੇ ਕਿਉਂ ਚੁੱਪ ਆ?

ਕੌਮੀ ਮੀਡੀਆ ਇਹ ਦੱਸਣ 'ਚ ਵੀ ਫ਼ੇਲ੍ਹ ਆ ਭਈ: ਹਿੰਦੁਸਤਾਨ ਦੇ ਰਜਵਾੜੇ ਜਾਗੀਰਦਾਰ ਈਸਟ ਇੰਡੀਆ ਕੰਪਨੀ ਅਤੇ ਮਗਰੋਂ ਅੰਗ੍ਰੇਜ਼ੀ ਤਾਜ ਦੇ ਚੁੱਪ-ਹਿੱਸੇਦਾਰ (silent partner) ਜਾਂ ਉਹਨਾਂ ਦੇ ਡੰਮੀ (dummy) ਈ ਰਹੇ ਸਨ; ਏਸ ਪਰਿਪੇਖ 'ਚ ਪੰਜਾਬੀ ਰਜਵਾੜਿਆਂ (ਦੋ ਫ਼ੀ ਸਦੀ) ਦੀਆਂ ਗ਼ਦਾਰੀਆਂ, 98 ਫ਼ੀ ਸਦੀ ਹਿੰਦੁਸਤਾਨੀ ਰਜਵਾੜਿਆਂ ਦੀ ਗ਼ਦਾਰੀ ਦੀ ਬਨਿਸਬਤ ਕਿਉਂ ਵੱਧ ਉਛਾਲੀਆਂ ਜਾਂਦੀਆਂ ਨੇ? ਹਿੰਦੁਸਤਾਨੀ ਰਿਆਸਤਾਂ ਦਾ ਗੁੱਡਾ ਕਿਉਂ ਨਹੀਂ ਬੰਨ੍ਹਦਾ ਕੌਮੀ ਮੀਡੀਆ? ਚੇਤੇ ਰਹਵੇ: ਹਿੰਦੁਸਤਾਨ ਦਾ ਸਿਰਫ਼ 55 ਫ਼ੀ ਸਦੀ ਹਿੱਸਾ ਈ ਸਿੱਧਾ ਅੰਗ੍ਰੇਜ਼ ਥੱਲੇ ਸੀ; ਬਾਕੀ ਦਾ 45 ਫ਼ੀ ਸਦੀ ਹਿੱਸਾ, ਬਰਾਸਤਾ ਦੇਸੀ ਰਿਆਸਤਾਂ, ਜੇਸ ਦੀ ਸੱਤਾ 98 ਫ਼ੀ ਸਦੀ ਗ਼ੈਰ-ਸਿੱਖ (ਹਿੰਦੁਸਤਾਨ) ਲੋਕਾਂ ਕੋਲ ਸੀ, ਅੰਗ੍ਰੇਜ਼ ਦੇ ਹੱਕ 'ਚ ਈ ਡਟ ਕੇ ਭੁਗਤੇ ਰਹੇ ਸਨ — 1857 ਵੇਲੇ!

ਜਦੋਂ ਤੱਕ ਕੌਮੀ ਮੀਡੀਆ ਪੰਜਾਬ ਪ੍ਰਤੀ ਹੋਏ ਅਗਲੇ-ਪਿਛਲੇ ਵਿਤਕਰੇ, ਅਨਿਆਂ ਔਰ ਹਿਕਾਰਤੀ ਵਿਹਾਰ ਨੰਗਾ ਨਹੀਂ ਨਾ ਕਰਦਾ, ਉਹ ਖ਼ੁਦ ਏਸ ਕਾਰੇ 'ਚ ਆਪਣੀ ਸ਼ਮੂਲੀਅਤ ਦਾ ਸ਼ੱਕ ਪੈਦਾ ਕਰਦੈ; ਤੇ ਏਦਾਂ ਕਰਨਾ, ਸੈਂਟਰ ਨਾਲ ਸੰਭਾਵੀ ਅਤੇ ਕਥਿੱਤ ਮਿਲੀਭੁਗਤ ਸਦਕਾ, ਪੰਜਾਬ ਨਾਲ, ਸੀਰੀਆਂ ਵਾਲੇ ਸਲੂਕ ਕਰਨ ਬਾਰੇ ਗੁਨਾਹਗਾਰ ਹੋਣ ਦੀ ਗੁੰਜਾਇਸ਼ ਵੀ ਰੱਖਦੈ!

ਸਾਰੀ ਦੁਨੀਆ ਮੰਨਦੀ ਆ ਭਈ ਹਿੰਦੁਸਤਾਨ ਦੇ ਇੱਕ ਅਰਬ ਤੋਂ ਵੱਧ ਲੋਕਾਂ ਦੇ ਮੂੰਹ 'ਚ ਬੁਰਕੀ ਦੇਣ ਵਾਲਾ ਮਹਿਜ਼ ਦੋ ਫ਼ੀ ਸਦੀ ਪੰਜਾਬੀ ਸਿੱਖ ਈ ਆ; ਅਸਲ 'ਚ ਹਿੰਦੁਸਤਾਨ ਦੀ ਧਰਤੀ ਦੇ ਸਿਰਫ਼ ਡੇਢ ਫ਼ੀਸਦੀ ਰਕਬੇ ਉੱਤੇ ਕਾਸ਼ਤ ਕਰਨ ਵਾਲਾ ਜੱਟ-ਸਿੱਖ ਦੋ ਫ਼ੀ ਸਦੀ ਵੀ ਨਹੀਂ — ਸ਼ਾਇਦ ਇੱਕ ਫ਼ੀਸਦੀ ਈ ਹੋਵੇ? ਪੰਜਾਬ ਦੇ ਕਿਸਾਨਾਂ ਤੇ ਉਹਨਾਂ ਦੀ ਪੈਦਾਵਾਰ ਨਾਲ, ਕੀਮਤ ਪੱਖੋਂ, ਸੈਂਟਰ ਕੀ ਮਜ਼ਾਕ ਕਰਦਾ ਰਹਿੰਦੈ, ਏਸ ਬਾਰੇ ਕੌਮੀ ਮੀਡੀਏ ਦੀ ਕਲਮ 'ਚੋਂ ਕਿਉਂ ਸਿਆਹੀ ਮੁੱਕੀ ਰਹਿੰਦੀ ਆ? ਅੰਗ੍ਰੇਜ਼ੀ ਦੀ ਇੱਕ ਕਹਾਵਤ ਏ: Don't bite the fingers which feed you (ਜਿਹੜੀਆਂ ਉਂਗਲਾਂ ਮੂੰਹ 'ਚ ਬੁਰਕੀ ਪਾਉਣ ਉਹਨਾਂ ਨੂੰ ਦੰਦੀ ਨਾ ਵੱਢੋ); ਜੇਸ ਥਾਲੀ 'ਚੋਂ ਖਾ ਕੇ ਹਿੰਦੁਸਤਾਨੀ ਉਹਦੇ 'ਚ ਛੇਕ ਕਰਦੇ ਰਹਿੰਦੇ ਨੇ ਨਾ, ਓਸ ਬਾਰੇ ਨਿਆਂਪੂਰਕ ਲਿਖਣਾ ਕੌਮੀ ਮੀਡੀਏ ਦਾ ਨੈਤਿਕ ਫ਼ਰਜ਼ ਬਣਦੈ ਕਿ ਨਹੀਂ?

ਮੇਰੀ ਖੋਜ ਅਤੇ ਪੜਤਾਲ ਮੂਜਬ ਪੰਜਾਬ ਦਾ ਕ੍ਰਿਸਾਨ, ਸੰਨ 2009 ਤੱਕ, ਤਕਰੀਬਨ 250 ਕੁਇੰਟਲ ਖਾਦ ਪ੍ਰਤੀ ਏਕੜ ਪਾ ਚੁੱਕਿਐ — ਯੂਰੀਆ+ਅਮੋਨੀਅਮ+ਡੀ. ਏ. ਪੀ. ਆਦਿ; ਯਾਨਿ ਕਿ ਪੰਜਾਬੀ-ਸਿੱਖ-ਜੱਟ ਗੁਰੂਆਂ ਦੇ ਪੰਜਾਬ (ਧਰਤੀ) 'ਚ 250 ਕੁਇੰਟਲ ਪ੍ਰਤੀ ਏਕੜ ਦੇ ਕਰੀਬ ਜ਼ਹਿਰ ਪਾ ਚੁੱਕਿਐ; ਕਿਉਂ? ਜਵਾਬ: ਤਾ ਕਿ ਮੁਲਕੋਂ-ਮੁਲਕ ਬਗ਼ਲੀ ਫੜ ਕੇ ਅੰਨ ਦੀ ਮੰਗਤੀ ਹਿੰਦੁਸਤਾਨੀ ਕੌਮੀ ਸਰਕਾਰ ਨੂੰ ਰੋਟੀ ਦੀ ਸਵੈ-

ਨਿਰਭਰਤਾ ਬਖ਼ਸ਼ ਸਕੇ; ਤੇ ਲਾਰਿਆਂ-ਲੱਪਿਆਂ ਵਾਲੀ ਕੌਮੀ ਸਰਕਾਰ ਦੇ ਫੋਕੇ ਥਾਪੜੇ ਪਾਰੋਂ ਚਾਂਭਲੇ ਸਿੱਧੜ-ਸਿੱਖ-ਜੱਟ ਨੂੰ ਸਮਝ ਈ ਨਾ ਪਈ ਭਈ ਭੁੱਖੇ ਹਿੰਦੁਸਤਾਨੀਆਂ ਦੇ ਮੂੰਹੀਂ ਅੰਨ ਪਾਉਣ ਖ਼ਾਤਰ ਉਹ ਤਾਂ ਆਪਣੀ ਮਾਂ (ਪੰਜਾਬ ਦੀ ਧਰਤੀ) ਦੇ ਮੂੰਹ 'ਚ ਵਿੱਸ ਪਾਈ ਜਾ ਰਿਹੈ !... ਉਹ ਤਾਂ ਗੁਰੂਆਂ ਦੇ ਮਾਖਿਉਂ ਮਿੱਠੇ ਅੰਮ੍ਰਿਤ ਬਚਨਾ ਨਾਲ ਸਿੰਵੀ ਜ਼ਰਖ਼ੇਜ਼ ਮਾਂ-ਧਰਤੀ ਦੇ ਮਮਤਈ-ਮੂੰਹ 'ਚ ਜ਼ਹਿਰ ਤੁੰਨੀਂ ਪਿਆ ਜਾਂਦੈ ! ਏਥੇ ਈ ਬੱਸ ਨਹੀਂ ਅੰਨ ਦੀ ਪੈਦਾਵਾਰ ਵਧਾਉਣ ਅਤੇ ਬਚਾਉਣ ਹਿੱਤ ਸਿੱਖ-ਜੱਟ ਤਰ੍ਹਾਂ-ਤਰ੍ਹਾਂ ਦੀਆਂ ਜ਼ਹਿਰੀਲੀਆਂ ਦਵਾਈਆਂ ਦੇ ਫ਼ਸਲਾਂ ਉੱਤੇ ਛੜਕਾ ਨਾਤੇ, ਸੰਨ 2009 ਤੱਕ, ਸੈਂਕੜੇ ਗੇਲਨ ਪ੍ਰਤੀ ਏਕੜ ਵੀ ਵਰਤ ਚੁੱਕਿਐ; ਨਤੀਜਨ : ਹਿੰਦੁਸਤਾਨ ਦਾ ਢਿੱਡ ਭਰਨ ਖ਼ਾਤਰ ਤਾਂ ਪੰਜਾਬ ਦੇ ਬੁੱਧੂ ਸਿੱਖ-ਜੱਟ ਨੇ, ਗੁਰਬਾਨੀ ਦੀਆਂ ਧੁਨਾਂ ਅਤੇ ਮਰਦਾਨੇ ਦੀ ਰਬਾਬ ਨਾਲ ਵਿਸਮਾਦੀ ਪੌਣ ਨੂੰ ਵੀ ਸਾਹ ਲੈਣ ਯੋਗ (worth inhailing) ਨਹੀਂ ਰਹਿਣ ਦਿੱਤਾ; ਜ਼ਮੀਨ 'ਚ ਜਜ਼ਬ ਹੋਈ ਕੋਈ ਪ੍ਰਤੀ ਏਕੜ 250 ਕੁਇੰਟਲ ਜ਼ਹਿਰੀਲੀ ਖ਼ਾਦ ਨੇ ਸੰਨ 2009 ਤੱਕ ਤਾਂ ਗੁਰੂਆਂ ਦੀ ਧਰਤੀ ਹੇਠਲਾ ਪਾਣੀ ਵੀ ਐਨਾ ਜ਼ਹਿਰੀਲਾ ਕਰ ਛੱਡਿਆ ਏ ਕਿ ਉਹ ਸਿਹਤ ਨੂੰ ਤੰਦਰੁਸਤ ਰੱਖਣ ਦੀ ਥਾਂ ਅਜੀਬ-ਅਜੀਬ ਬੀਮਾਰੀਆਂ 'ਚ ਗ੍ਰੱਸੀ ਪਿਆ ਜਾਂਦੈ; ਪੰਜਾਬ ਦਾ ਪੌਣ ਪਾਣੀ ਏਸ ਹੱਦ ਤੱਕ ਖ਼ਤਰਨਾਕ ਹੋ ਚੁੱਕਿਐ ਕਿ ਇਹਨੇ ਤਾਂ ਕੁਦਰਤ ਦੇ ਸੱਚ ਨੂੰ ਵੀ ਠਿੱਬੀ ਲਾ ਦਿੱਤੀ ਆ, ਜੇਸ ਦੀ ਪ੍ਰਸੰਸਾ ਜਗਤ ਗੁਰੂ ਬਾਬੇ ਨਾਨਕ ਦੇ ਮੁਖ਼ਾਰਬਿੰਦ 'ਚੋਂ ਪ੍ਰਗਟ ਹੋਈ ਸੀ, ਕਦੀ :

**ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥** *(ਪੰਨਾ 473)*

ਕੌਮਪ੍ਰਸਤ – ਸ਼ਾਇਦ ਮੂਰਖ – ਪੰਜਾਬੀ ਸਿੱਖ-ਜੱਟ ਦੀ, ਸਵੈ-ਹਾਨੀ ਦੀ ਕੀਮਤ ਉੱਤੇ, ਏਸ ਕੁਰਬਾਨੀ ਬਦਲੇ ਕੌਮੀ ਸਰਕਾਰਾਂ, ਹਿੰਦੂਤਵ ਅਤੇ ਕੌਮੀ ਮੀਡਏ ਨੇ ਕਿੰਨੀ ਕੁ ਸਹੀ ਤਸਵੀਰ ਚਿੱਤਰੀ ਆ –ਇਹ ਭਰਪੂਰ ਨਰੀਖਣ ਅਤੇ ਬਹਿਸ ਦੀ ਮੰਗ ਕਰਦੀ ਆ; ਆਰਥਿਕ, ਸਿਹਤ, ਵਿੱਦਿਆ, ਸੰਚਾਰ ਆਦਿਕ ਖੇਤਰਾਂ ਵਿਚਲੀਆਂ ਬੁਨਿਆਦੀ ਪੰਜਾਬੀ-ਲੋੜਾਂ ਬਾਰੇ ਕੌਮੀ ਸਰਕਾਰਾਂ, ਮੀਡੀਆ ਅਤੇ ਹਿੰਦੂਤਵ (ਬਹੁ-ਗਿਣਤੀ) ਨੇ ਕੀ ਉਪਰਾਲੇ ਕੀਤੇ ਹੈਨ ਜਾਂ ਕਰ ਰਹੀ ਆ – ਇਹ ਮਸਲਾ ਗ਼ੌਰ ਮੰਗਦੈ; ਹਾਂ, '84 ਵਾਲਾ 'ਵੱਡਮੁਲਾ' ਮਿਲਿਆ ਇਨਾਮ, ਸਾਨੂੰ ਜ਼ਰੂਰ ਚੇਤੇ ਆ ... ਤੇ ਜਦੋਂ ਤੱਕ ਚੰਦ, ਸੂਰਜ, ਤਾਰੇ ਆਪਣੇ ਕਾਰਜੇ ਲੱਗੇ ਰਹਿਣ ਗੇ, ਇਹ ਚੇਤੇ ਈ ਰਹਵੇ ਗਾ – ਕਿਉਂਕਿ ਇਹ ਭੁਲਾਏ ਜਾਣ ਵਾਲਾ ਹੈ ਈ ਨਹੀਂ!

ਖ਼ਾਦਾਂ ਅਤੇ ਫ਼ਸਲਾਂ ਉੱਤੇ ਛਿੜਕਾ ਵਾਲੀਆਂ ਦਵਾਈਆਂ ਪਾਰੋਂ, ਇਹਨਾਂ ਦੇ ਪੈਦਾ ਕਰਨ ਵਾਲੇ, ਤਾਂ ਧੰਨਾਢ ਬਣ ਗਏ ਹੋਣ ਗੇ, ਮਗਰ, ਪੰਜਾਬ ਦੇ ਸਿੱਖ-ਜੱਟ ਦੀ ਮੰਦਹਾਲੀ ਕਿਸੇ ਤੋਂ ਛੁਪੀ ਨਹੀਂ ਹੋ ਸਕਦੀ!

ਸੰਨ 1991-92 'ਚ ਇੱਕ ਵਾਰ ਏਸ ਲੇਖਕ ਨੇ ਪੰਜਾਬ ਦੇ ਜੱਟ-ਜ਼ਿਮੀਂਦਾਰਾਂ ਨੂੰ ਮਸ਼ਵਰਾ ਦਿੱਤਾ ਸੀ ਭਈ ਹਿੰਦੁਸਤਾਨੀਆਂ ਤੋਂ ਕਿਵੇਂ, ਉਹਨਾਂ ਦੇ ਢਿੱਡ ਭਰਨ ਬਦਲੇ, ਕਦਰਦਾਨੀ ਕਰਵਾਈ ਜਾ ਸਕਦੀ ਆ; ਉਹ ਸੀ : ਸਿਰਫ਼ ਦੋ ਸਾਲ ਉਨਾਂ ਈ ਅੰਨ ਪੈਦਾ ਕਰੋ ਜਿੰਨੇ ਦੀ ਤੁਹਾਡੀ ਆਪਣੀ ਘਰੇਲੂ ਲੋੜ ਹੋਵੇ – ਵੱਧ ਨਹੀਂ!

ਉਂਞ ਮੈਨੂੰ ਪਤਾ ਸੀ :

1. ਮੁਫ਼ਤ ਦਾ ਮਸ਼ਵਰਾ ਹਵਾ ਚ ਰੁਲ ਜਾਇਆ ਕਰਦੈ; ਅਤੇ,
2. ਸਿੱਖ, ਖ਼ਾਸ ਕਰ ਕੇ ਜੱਟ-ਸਿੱਖ, ਸਿਰ ਜੋੜ ਕੇ ਨਹੀਂ ਬਹਿ ਸਕਦੇ; ਜੇ ਇਹਨਾਂ

'ਚ ਇਹ ਗੁਣ ਹੁੰਦਾ ਨਾ, ਇਹ ਮਹਾਰਾਜਾ ਰਣਜੀਤ ਸਿੰਘ ਵਾਲੀ ਬਣੀ ਬਣਾਈ ਖ਼ੁਦਮੁਖ਼ਤਾਰ ਸਿੱਖ ਸਟੇਟ (ਪੰਜਾਬੀ ਹਕੂਮਤ) ਹੱਥੋਂ ਨਾ ਗਵਾ ਬਹਿੰਦੇ; ਤੇ ਜੇ ਇਹ ਐਨੇ ਇਤਫ਼ਾਕ ਵਾਲੇ ਹੁੰਦੇ ਨਾ, ਫੇਰ, 'ਪੰਜਾਬੀ ਸੂਬੇ' ਵਾਲੀ ਮਗਰਲੀ ਲੇਲ੍ਹੜੀ ਵੀ ਨਹੀਂ ਸੀ ਕੱਢਣੀ ਪੈਣੀ — ਕਿਉਂਕਿ 1947 ਵਾਲੀ ਪੰਜਾਬ ਦੀ ਵੰਡ ਦੀ ਨੌਬਤ ਈ ਨਹੀਂ ਸੀ ਆਉਣੀ, ਵਗ਼ੈਰਾ!

ਸੰਨ 1984 'ਚ, ਵੈਸੇ ਏਦੂੰ ਵੀ ਪਹਿਲਾਂ ਤੋਂ ਈ, ਸਿੱਖਾਂ ਅਤੇ ਪੰਜਾਬ ਦੇ ਵਿਰੁੱਧ, ਨਵੀਂ ਕਿਸਮ ਦੇ ਕਈ ਕਾਲ੍ਹੇ ਕਾਰਨਾਮਿਆਂ ਦੀ, ਸੈਂਟਰ ਵੱਲੋਂ ਇਬਾਰਤ ਲਿਖਣੀ ਸ਼ੁਰੂ ਕਰ ਦਿੱਤੀ ਜਾਂਦੀ ਰਹੀ ਸੀ; ਪੰਜਾਬ ਇਹ ਸੰਤਾਪ ਹੰਢਾਈ ਗਿਆ ਤੇ ਹਿੰਦੁਸਤਾਨੀ ਨੀਰੂ — ਨੈਰੋ, Nero — ਬੰਸਰੀ ਵਜਾਈ ਗਿਆ; ਅਤੇ ਕੌਮੀ ਮੀਡੀਆ ਉਹਨਾਂ ਦੀ ਡੁਗਡੁਗੀ ਉੱਤੇ ਨਿਰਤ ਕਰਦਾ ਪੰਜਾਬ (ਸਿੱਖਾਂ) ਨੂੰ 'ਅਤਿਵਾਦੀ', 'ਵੱਖਵਾਦੀ' ਦਾ ਲੇਬਲ ਲਾਈ ਗਿਆ — ਜੇਸ 'ਚ ਪੰਜਾਬ ਦੇ ਕੁੱਛ ਕੁ ਮੀਡੀਏ ਨੇ ਵੀ ਹਿੱਸੇਦਾਰੀ ਪਾਈ; ਉਹ ਪੰਜਾਬੀ ਹੋ ਕੇ ਵੀ, ਗ਼ੈਰ-ਪੰਜਾਬੀ ਬਣਦਾ, ਪੰਜਾਬ ਦਾ ਨਿਮਕ ਹਰਾਮ ਕਰੀ ਗਿਆ!

ਕੋਈ ਵੀ ਧਿਰ ਸੁਖੀ ਵੱਸਦੀ ਤੇ ਆਰਾਮ ਦੀ ਰੋਟੀ ਖਾਂਦੀ ਲੜਨ ਮਰਨ ਦੇ ਰਾਹੇ ਕਿਉਂ ਪੈਂਦੀ ਏ, ਏਸ ਨੁਕਤੇ ਨੂੰ ਕੌਮੀ ਮੀਡੀਏ ਨੇ ਨਾ ਨਿਖਾਰਿਆ ? ਮੀਡੀਆ ਸੌਖਾ ਕੰਮ ਕਰੀ ਗਿਆ; ਜੋ ਸੈਂਟਰ ਅਤੇ ਬਹੁ-ਗਿਣਤੀ ਹਿੰਦੂਤਵੀਆਂ ਨੇ ਕਹਿ ਦਿੱਤਾ, ਉਹੀ 'ਗੀਤਾ' ਬਣ ਗਿਆ, ਹੈ ਕਿ ਨਾ ?

ਸਾਡਾ ਸਰਕਾਰੀ ਢਾਂਚਾ (ਲੈਜਿਸਲੇਟਿਵ, ਐਗਜੈਕਟਿਵ, ਜੂਡੀਸ਼ਅਰੀ) ਯੌਰਪੀ ਤਰਜ ਅਨੁਸਾਰ ਏ — ਘੱਟੋ-ਘੱਟ ਕਾਗ਼ਜ਼ਾਂ 'ਚ! ਸਾਡਾ ਕੌਮੀ ਮੀਡੀਆ (ਚੌਥਾ ਥੰਮ) ਕਿਉਂ ਨਹੀਂ ਯੌਰਪੀ ਮਯਾਰਾਂ ਮੁਤਾਬਿਕ ਚੱਲ ਰਿਹਾ ? ਜਦੋਂ ਮੌਲਕ ਸੋਚ ਤੇ ਜੁਰਅਤ ਦੀ ਕਮੀ ਹੋਵੇ ਨਾ, ਓਦੋਂ ਕਿਸੇ ਦੀ ਸੁਚੱਜੀ ਨਕਲ (ਯੌਰਪ ਵਰਗੀ) ਕਰ ਲੈਣੀ ਕੋਈ ਦੋਸ਼ ਨਹੀਂ ਹੁੰਦੀ; ਕਿਤੇ ਨਾ ਕਿਤੇ ਗੜਬੜ ਲੱਗਦੀ ਆ!

ਸੋਕਾ, ਹੜ, ਭੁਚਾਲ ਵਰਗੇ ਕੁਦਿਰਤੀ ਕਹਿਰ ਹਿੰਦੁਸਤਾਨ 'ਚ ਵਾਪਰਦੇ ਰਹੇ ਨੇ— ਇਹ ਕਿਸੇ ਦੇ ਵੱਸ ਨਹੀਂ; ਅੱਗੋਂ ਵੀ ਵਾਪਰਨ ਗੇ; ਜਦੋਂ ਵੀ ਏਦਾਂ ਦਾ ਸੰਕਟ ਆਇਆ, ਪੰਜਾਬੀ (ਸਿੱਖ) ਝੱਟ ਸਿਰਾਂ ਉੱਤੇ ਰੋਟੀਆਂ ਤੇ ਚਾਰੇ-ਪੱਠੇ ਦੀਆਂ ਪੰਡਾ ਲੈ ਤੁਰੇ: ਭਰਾਵੋ! ਘਾਬਰੋ ਨਾ, ਪੰਜਾਬ ਹਾਜ਼ਿਰ ਏ — ਲੰਗਰ ਛਕੋ, ਪਸ਼ੂਆਂ ਨੂੰ ਪੱਠੇ ਪਾਓ! ਮੇਰੀ ਯਾਦਦਾਸ਼ਤ 'ਚ ਹੈਣੀ: ਕਦੀ ਬਾਕੀ ਦੇ ਹਿੰਦੁਸਤਾਨ ਨੇ ਵੀ ਹਾਜ਼ਿਰ ਹੋ ਕੇ ਪੰਜਾਬ ਦੀ ਮੁਸੀਬਤ ਵੰਡਾਈ ਹੋਵੇ! ਹਾਂ, ਇਹ ਵਧਾਈ ਜ਼ਰੂਰ ਹੋਊ! ਕੌਮੀ ਮੀਡੀਏ ਨੇ ਵਕਤੀ ਜ਼ਿਕਰ ਤਾਂ, ਏਸ ਬਾਰੇ, ਕੀਤਾ ਹੋਵੇ ਗਾ, ਮਗਰ ਸੈਂਟਰ ਤੇ ਬਹੁ-ਗਿਣਤੀ (ਹਿੰਦੂਤਵੀ) ਦੇ ਜ਼ਹਿਨ 'ਚ ਠੋਸ ਮਸਾਲਾ ਨਹੀਂ ਭਰ ਸਕਿਆ ਭਈ ਪੰਜਾਬ (ਸਿੱਖ) ਇੱਕ ਦਾਨੀ ਸੂਬਾ ਏ, ਤੁਸੀਂ ਅਕ੍ਰਿਤਘਣ ਨਾ ਬਣਿਆ ਕਰੋ। ਪੰਜਾਬ ਦਾ ਅਰਬਾਂ ਖ਼ਰਬਾਂ ਦਾ ਪਾਣੀ ਹੁਣ ਤੱਕ ਦਾਨ (ਡਾਕੇ) 'ਚ ਜਾ ਚੁੱਕਿਐ, ਹੈ ਕੋਈ ਨਿਆਂ ਲਈ ਬੌਹੜਿਆ ?

ਚੀਨ ਦੀ ਜੰਗ ਵੇਲੇ ਪੰਜਾਬੀਆਂ (ਸਿੱਖਾਂ) ਨੇਫੇ ਤੋਂ ਲੱਦਾਖ ਤੱਕ ਦੇ ਪਹਾੜ ਖ਼ੂਨ ਨਾਲ ਰੰਗ ਦਿੱਤੇ, ਉਹਦਾ ਕੀ ਮੁੱਲ ਪਿਆ ? ਮਗਰੋਂ 'ਅਤਿਵਾਦੀ' 'ਵੱਖਵਾਦੀ' ਬਣਾ ਦਿੱਤੇ ਗਏ, ਹੈ ਕਿ ਨਾ ?

*ਨੋਟ :* ਇਤਿਹਾਸ ਗਵਾਹ ਏ: ਨੇਫ਼ਾ ਬਾਰਡਰ ਤੋਂ ਜਨਰਲ ਬਰਿਜ ਮੋਹਨ ਕੌਲ — ਪੰਡਿਤ ਨਹਿਰੂ ਦੇ ਪਰਿਵਾਰ 'ਚੋਂ — ਮੈਦਾਨੋਂ ਦਿੱਲੀ ਭੱਜ ਆਇਆ ਸੀ; ਇਹਦੇ

ਮੁਕਾਬਲੇ ਲੱਦਾਖ ਫ਼ਰੰਟ 'ਤੇ ਜਨਰਲ ਬਿਕਰਮ ਸਿੰਘ ਦੀ ਕਮਾਨ ਥੱਲੇ ਜੂਝਦੀ ਫ਼ੌਜ ਨੇ ਚੀਨ ਨੂੰ ਨਾਨੀ ਚੇਤੀ ਕਰਵਾ ਛੱਡੀ ਸੀ; ਕੀ ਜਨਰਲ ਕੌਲ ਦਾ ਫ਼ੌਜੀ ਕੋਰਟ ਮਾਰਸ਼ਲ ਹੋਇਆ? ਜਵਾਬ: ਨਹੀਂ... ਤੇ ਨਾ ਈ ਹੋਣਾ ਸੀ ਕਿਉਂਕਿ ਉਹ ਪ੍ਰਧਾਨ ਮੰਤਰੀ ਨਹਿਰੂ ਦਾ ਕਜ਼ਨ (cousin) ਜੂ ਸੀ!

***ਅੱਖੀਂ ਵੇਖੀ ਬਾਤ:*** ਸੰਨ 1962 ਵਾਲੇ ਚੀਨੀ ਹਮਲੇ ਵੇਲੇ ਦੀ ਗੱਲ ਆ: ਪੰਡਿਤ ਨਹਿਰੂ ਦੀ ਪ੍ਰਧਾਨਗੀ/ਹਾਜ਼ਰੀ 'ਚ ਦਿੱਲੀ ਵਿਖੇ ਇੱਕ ਕਵੀ ਦਰਬਾਰ ਹੋਇਆ; ਏਸ ਸੰਮੇਲਨ 'ਚ ਇੰਦਰਜੀਤ ਸਿੰਘ 'ਤੁਲਸੀ' ਨੇ ਦੇਸ਼-ਭਗਤੀ ਦੀ ਇੱਕ ਨਜ਼ਮ ਪੜ੍ਹੀ, ਜੀਹਦਾ ਇੱਕ ਮਿਸਰਾ ਸੀ: 'ਨੇਫ਼ਾ ਸੇ ਲੱਦਾਖ ਤੱਕ ਪੰਜਾਬ ਈ ਪੰਜਾਬ ਹੈ'; ਇਹਦਾ ਭਾਵ ਸੀ ਭਈ ਨੇਫ਼ਾ ਤੋਂ ਲੱਦਾਖ ਤੱਕ ਪੰਜਾਬ ਦਾ ਸਿੱਖ – ਵੱਡੀ ਗਿਣਤੀ 'ਚ – ਜੂਝ ਰਿਹਾ ਏ; 'ਤੁਲਸੀ' ਦੇ ਇੱਕ-ਇੱਕ ਮਿਸਰੇ ਉੱਤੇ ਪੰਡਿਤ ਨਹਿਰੂ ਉੱਛਲ-ਉੱਛਲ ਪੈਂਦਾ ਸੀ – ਪ੍ਰਸੰਸਾ 'ਚ (ਸ਼ਾਇਦ ਓਦੋਂ ਈ ਤੁਲਸੀ ਨੂੰ 'ਰਾਜ-ਕਵੀ' ਦਾ ਖ਼ਿਤਾਬ ਵੀ ਦਿੱਤਾ ਸੀ)! ਪੰਡਿਤ ਨਹਿਰੂ ਦੀ ਧੀ ਅਤੇ ਦੋਹਤੇ ਨੇ ਉਹੀ ਸਿੱਖ ਅਤੇ ਉਹਨਾਂ ਦੇ ਸੂਰਮੇ ਪੁੱਤ 'ਅਤਿਵਾਦੀ', 'ਵੱਖਵਾਦੀ' ਕਿਵੇਂ ਬਣਾ ਧਰੇ – ਸਣੇ ਧਰਮੀ ਫ਼ੌਜੀਆਂ ਦੇ?

1965 ਅਤੇ 1971 ਦੀਆਂ ਲੜਾਈਆਂ ਵੇਲੇ ਪੰਜਾਬ ਦੇ ਨੌਨ-ਫ਼ੌਜੀ (ਸਿਵਲੀਅਨ) ਸਿੱਖ ਗੱਭਰੂ, ਮੁਟਿਆਰਾਂ ਅਤੇ ਟਰੱਕਾਂ, ਟ੍ਰੈਕਟਰਾਂ ਵਾਲੇ ਫਰੰਟ ਲਾਈਨ ਤੱਕ ਰਾਸ਼ਨ ਅਤੇ ਗੋਲੀ ਸਿੱਕਾ ਲਿਜਾਂਦੇ ਰਹੇ; ਏਸ ਬਾਰੇ ਸਿਰਫ਼ ਵਕਤੀ ਜ਼ਿਕਰ ਈ ਹੋਇਆ, ਫੇਰ ਖ਼ਾਮੋਸ਼ੀ; ਫੇਰ ਪੰਜਾਬ 'ਅਤਿਵਾਦੀ', 'ਵੱਖਵਾਦੀ', ਅਤੇ 'ਗ਼ਦਾਰ' ਬਣ ਗਿਆ, ਹੈ ਕਿ ਨਾ? ਨੈਂ ਲੰਘੀ ਖ਼ਵਾਜਾ ਵਿੱਸਰਿਆ ਵਾਲੀ ਕਰ ਦਿੱਤੀ!

**ਸਵਾਲ:** ਕੀ ਸੰਨ 1965 ਅਤੇ 1971 ਵਾਲੀ ਪਾਕਿਸਤਾਨ ਨਾਲ ਲੜਾਈ ਵੇਲੇ, ਪੰਜਾਬ-ਪਾਕਿਸਤਾਨ ਦੀ ਹੱਦ ਉੱਤੇ, ਦੂਜੇ ਸੂਬਿਆਂ ਦੇ ਲੋਕ ਬੌਹੜੇ ਸਨ – ਆਪਣਾ ਯੋਗਦਾਨ ਪਾਉਣ, ਜਿਵੇਂ ਪੰਜਾਬੀ-ਸਿੱਖ-ਸਿਵਲੀਅਨ ਲੋਕ ਪਾ ਰਹੇ ਸਨ? ਇੱਕੋ ਮਿਸਾਲ ਈ ਏਸ ਲੇਖਕ ਦੀ ਤਸਲੀ ਲਈ ਕਾਫ਼ੀ ਹੋਵੇਗੀ!

ਰੋਡ ਟ੍ਰਾਂਸਪੋਰਟ (ਟਰੱਕ, ਟੈਕਸੀਆਂ) ਉੱਤੇ ਪੰਜਾਬ (ਸਿੱਖ) ਹਾਵੀ ਆ – ਸਿਰੜ ਤੇ ਮਿਹਨਤ ਸਦਕਾ; ਟੈਕਸੀ ਟੂਰਇਜ਼ਮ ਦੀ ਸਹੂਲਤ ਵਜੋਂ ਡਾਢਾ ਕੰਮ ਕਰਦੀ ਆ – ਕੌਮੀ ਮੁਦਰਾ 'ਚ ਵੀ ਵਾਧਾ ਹੁੰਦੈ; ਟਰੱਕ ਓਸ ਥਾਂ ਉੱਤੇ ਅੰਨ ਤੇ ਹੋਰ ਜ਼ਰੂਰੀ ਵਸਤਾਂ ਅਪੜਾਉਂਦੇ ਜਿੱਥੇ ਰੇਲ ਤੇ ਜਹਾਜ਼ ਬੇਅਸਰ ਹੋ ਜਾਂਦੇ ਨੇ; ਏਸ ਰੋਡ ਟ੍ਰਾਂਸਪੋਰਟ ਦੀ ਕਦਰਦਾਨੀ ਬਾਰੇ ਵੀ ਕੌਮੀ ਮੀਡੀਏ ਦੀ ਕਾਰਗੁਜ਼ਾਰੀ ਸੰਤੁਲਤ ਨਹੀਂ – ਸ਼ਾਇਦ ਇਹ ਪੰਜਾਬ (ਸਿੱਖਾਂ) ਦੇ ਹੱਥ 'ਚ ਹੋਣ ਸਦਕਾ ਈ ਹੋਵੇ? ਪੰਜਾਬੀ ਡਰਾਈਵਰ ਅੱਖੜ ਤੇ ਮੂਰਖ ਕਿਉਂ ਗਿਣੇ ਜਾਂਦੇ ਨੇ, ਹਿੰਦੁਸਤਾਨ ਦਾ ਮਾਣ ਸ਼ਾਨ ਕਿਉਂ ਨਹੀਂ?

ਗ਼ੈਰ ਸਿੱਖ, ਖ਼ਾਸ ਕਰ ਕੇ ਹਿੰਦੁਸਤਾਨੀ ਜਨੂੰਨੀ ਹਿੰਦੂ, ਵੱਲੋਂ 'ਸਿੱਖਾ, ਤੇਰੇ ਬਾਰਾਂ ਵੱਜ ਗਏ' ਵਰਗੇ racial slur (ਜਾਤੀ-ਊਜ) ਨੂੰ ਕੌਮੀ ਮੀਡੀਏ ਵੱਲੋਂ ਕਿਉਂ ਨਹੀਂ ਭੰਡਿਆ ਤੇ ਦੁਰਕਾਰਿਆ ਜਾਂਦਾ? ਤੱਕੜੀ 'ਚ ਕਾਨੋਂ ਜਾਪਦੀ ਆ! ਹੁਣ ਤਾਂ ਵਰੁਣ ਗਾਂਧੀ ਵਰਗਾ ਵੀ ਏਸ ਬੇਸ਼ਰਮ ਬਕਵਾਸ ਤੋਂ ਬਾਜ਼ ਨਹੀਂ ਆਇਆ (ਵੇਖੋ ਸਫ਼ਾ 64)!

ਜੇ ਸਿੱਖਾਂ 'ਚ ਅਕਲ, ਦਮ-ਖ਼ਮ ਅਤੇ ਇਤਫ਼ਾਕ ਦੇ ਨਾਲ ਇਹਨਾਂ ਕੋਲ ਨਿੱਗਰ ਅਗਵਾਈ ਹੋਵੇ ਨਾ, ਤਾਂ:

(ੳ) ਹਿੰਦੁਸਤਾਨ 'ਚ ਆਪਣੀ ਆਬਾਦੀ ਦੀ ਅਨੁਪਾਤ ਅਨੁਸਾਰ ਹਿੰਦੁਸਤਾਨ

ਦੀ ਕੁੱਲ ਗ਼ੱਲਾ (ਅੰਨ) ਪੈਦਾਵਾਰ 'ਚ ਡੇਢ ਜਾਂ ਦੋ ਫ਼ੀਸਦੀ ਤੋਂ ਵੱਧ ਹਿੱਸਾ ਨਾ ਪਾਉਣ, ਜਿਵੇਂ ਉੱਪਰ ਜ਼ਿਕਰ ਹੋ ਚੁੱਕਿਐ;

(ਅ) ਦੇਸ਼ ਦੀ ਰੱਖਿਆ – ਆਮ ਹਾਲਾਤ ਵੇਲੇ – ਅਤੇ ਜੰਗਾਂ ਵੇਲੇ ਮੂਹਰਲੇ ਮੋਰਚਿਆਂ 'ਚ ਵੀ, ਆਬਾਦੀ ਦੀ ਨਿਸਬਤ ਤਨਾਸਬ ਮੁਤਾਬਕ, ਡੇਢ ਜਾਂ ਦੋ ਫ਼ੀ ਸਦੀ ਦੀ ਨਫ਼ਰੀ ਤੱਕ ਈ ਸੇਵਾ ਨਿਭਾਉਣ; ਅਤੇ,

(ੲ) ਇਹੀ ਫ਼ਾਰਮੂਲਾ/ਸਿਧਾਂਤ ਹਿੰਦੁਸਤਾਨ ਦੀਆਂ ਹੋਰ ਪੈਦਾਵਾਰਾਂ ਆਦਿ ਨਾਤੇ ਅਪਣਾਇਆ ਜਾਵੇ।

ਏਦਾਂ ਏਸ ਨਾਲ ਇੱਕ ਕਹਾਵਤ ਮੂਜਬ: 'ਖਾਣ-ਪੀਣ ਨੂੰ ਬਾਂਦਰੀ ਤੇ ਕੁੱਟ ਖਾਣ ਨੂੰ ਰਿੱਛ' ਵਾਲੀ ਤੇ ਨਾ ਨਾ ਹੋਊ ਤੁਹਾਡੇ ਨਾਲ, ਬੇਅਕਲ ਸਿੱਖੋ!

# ਅਕਾਲ ਤਖ਼ਤ ਨੂੰ ਠਾਣਾ ਨਾ ਬਣਾਓ !

ਸੱਭ ਤੋਂ ਪਹਿਲਾਂ ਤਾਂ ਸਾਨੂੰ ਅਕਾਲ ਤਖ਼ਤ — ਸ਼ਬਦਾਂ — ਦੇ ਮਾਅਨੇ ਸਪੱਸ਼ਟ ਹੋਣੇ ਚਾਹੀਦੇ ਆ : ਅਕਾਲ ਲਫ਼ਜ਼, ਜੀਹਦੀ ਵਧੇਰੇ ਵਰਤੋਂ ਗੁਰਬਾਣੀ, ਸਿੱਖ-ਰਹਿਤ, ਸਿੱਖ ਤਵਾਰੀਖ਼ ਅਤੇ ਸਿੱਖ ਫ਼ਲਸਫ਼ੇ 'ਚ ਕੀਤੀ ਮਿਲਦੀ ਏ ਨਾ, ਦੀ ਬਣਤਰ ਬਣਦੀ ਆ : ਅ+ਕਾਲ=ਅਕਾਲ ਦੀ ਅੱਖ਼ਰੀ ਸ਼ਕਲ 'ਚ; ਅਕਾਲ ਲਫ਼ਜ਼ ਕਾਲ ਮੁਕਤ ਯਾਨੀ ਅੰਤ-ਰਹਿਤ (timeless) ਸ਼ੈਅ ਵੱਲ ਸੰਕੇਤਕ ਆ; ਏਸ 'ਅਕਾਲ' ਦਾ ਦੂਸਰਾ ਲੱਛਣ ਏਂ : ਇਹ ਹੈ ਅਦ੍ਰਿਸ਼ਟ; ਇਹਨੂੰ ਮਨੁੱਖੀ ਅੱਖ ਵੇਖ ਨਹੀਂ ਸਕਦੀ; ਹਾਂ, ਕਿਸੇ ਬ੍ਰਹਮਗਯਾਨੀ ਦੀ ਰੂਹਾਨੀ ਜਾਂ ਅੰਤਰੀਵ ਦਿਬ-ਦ੍ਰਿਸ਼ਟ ਇਹਦੇ ਦਰਸ਼ਨ ਤਾਂ ਕਰ ਸਕਦੀ ਆ — ਪਰ, ਓਹ ਵੀ ਸੂਖਮ ਇਹਸਾਸਾਂ ਦੇ ਰੂਪ ਵਿੱਚ ਈ! ਭਾਈ ਵੀਰ ਸਿੰਘ ਦੀ ਇੱਕ ਕਾਵਿਕ ਟੂਕ ਇਹਦੀ ਪੁਸ਼ਟੀ ਕਰਦੀ ਆ—

ਸੁਪਨੇ ਵਿੱਚ ਤੁਸੀਂ ਮਿਲੇ ਅਸਾਨੂੰ,  
ਅਸਾਂ ਧਾਅ ਗਲਵੱਕੜੀ ਪਾਈ।  
ਨਿਰਾ ਨੂਰ ਤੁਸੀਂ ਹੱਥ ਨਾ ਆਏ,  
ਸਾਡੀ ਕੰਬਦੀ ਰਹੀ ਕਲਾਈ।

ਇਹ 'ਨੂਰ' ਦੁਨਿਆਵੀ ਰੌਸ਼ਨੀ ਨਹੀਂ, ਇਹ ਆਤਮਿਕ ਚਾਨਣ ਏਂ ਜਿਹੜਾ ਕਿਸੇ ਦੂਸਰੇ ਨੂੰ ਵਿਖਾਇਆ ਨਹੀਂ ਜਾ ਸਕਦਾ; ਇਹ ਸਵੈ-ਘਾਲਣਾ ਦਾ ਈ ਫਲ ਹੁੰਦੈ, ਉਹ ਵੀ ਜੇ ਓਸ ਨੂਰੀ ਚਾਨਣ ਦੀ ਓਸ ਜਗਿਆਸੂ ਉੱਤੇ ਨਦਿਰ ਨਿਹਾਲਤਾ ਹੋ ਜਾਵੇ ਤਾਂ!

ਦੁਨੀਆ ਭਰ ਦੇ ਧਰਮ ਏਸ ਦਾਰਸ਼ਨਿਕ-ਹਕੀਕਤ ਨੂੰ ਸਵੀਕਾਰਦੇ ਆ; ਤੇ ਓਸ ਚਾਨਣ ਨੂੰ ਇਲਾਹੀ ਚਾਨਣ (ਜੋਤ) ਮੰਨਦਿਆਂ, ਆਪੋ-ਆਪਣੀ ਭਾਸ਼ਾ ਵਿੱਚ ਓਹਦਾ ਖ਼ੁਦਾ, ਅੱਲਾਹ, ਗੌਡ, ਭਗਵਾਨ, ਰੱਬ ਅਤੇ ਅਕਾਲ-ਪੁਰਖ ਆਦਿ ਵਜੋਂ ਨਾਮਕਰਨ ਕਰ ਰੱਖੀਐ; ਤੇ ਫੇਰ ਦਾਰਸ਼ਨਿਕ ਸੰਦਰਭ 'ਚ ਇਹ ਲਫ਼ਜ਼, ਇੱਕ ਸੈਂਟਰਲ-ਧੁਰੀ (central-axle) ਬਣ ਕੇ, ਸੰਬੰਧਤ ਸਮਾਜ ਦੀ ਰੂਹਾਨੀ ਅਤੇ ਨੈਤਿਕ ਅਗਵਾਈ ਕਰਨ ਦੇ ਸਮਰੱਥ ਮੰਨਿਆ ਜਾਣ ਲੱਗ ਪੈਂਦੈ — ਮਗਰ ਅਸ਼ੱਕੀ ਨਿਹਚਾ ਦੁਆਰਾ ਈ!

ਚੇਤੇ ਰਹਵੇ : ਗੁਰਬਾਣੀ ਸਿਧਾਂਤ ਅਨੁਸਾਰ ਅਕਾਲ ਪੁਰਖ ਦੇ ਦੋ ਰੂਪ ਮੰਨੇ ਜਾਂਦੇ ਆ — (1) ਨਿਰਗੁਣ (ਅਦ੍ਰਿਸ਼ਟ) ਅਤੇ ਓਹ ਵੀ ਜਦੋਂ ਕਿਸੇ ਪ੍ਰਾਣੀ ਦੀ ਕਾਵਿਕ-ਕਲਪਣਾ ਵਾਲੇ ਅਨੁਭਵੀ ਨੇਤਰ 'ਚ ਅਭੌਤਿਕ ਨੂਰੀ ਕਿਰਨ ਜਲਵਾਗਰ ਹੋ ਜਾਵੇ — ਰਹਿਮਤ ਪਾਰੋਂ; (2) ਸਰਗੁਣ (ਦ੍ਰਿਸ਼ਟ); ਸਰਗੁਣ ਸਰੂਪ ਬਾਰੇ ਗੁਰਬਾਣੀ ਫ਼ੁਰਮਾਨ ਹਦਾਇਤ ਕਰਦੈ :

— ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥ *(ਪੰਨਾ 695)*  
— ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥ *(ਪੰਨਾ 441)*

ਏਸ ਅਵਸਥਾ – ਆਪਣਾ ਮੂਲ ਪਛਾਣ – ਨੂੰ ਪ੍ਰਾਪਤ ਕਰਨ ਵਾਲੇ ਪ੍ਰਾਣੀ ਨੂੰ ਵੀ ਬ੍ਰਹਮਗਯਾਨੀ ਮੰਨਿਆ ਜਾਂਦੈ; ਅਤੇ ਜੀਹਨੇ ਆਪਣੇ ਅੰਤਰ ਆਤਮੇ 'ਚ ਖੋਜਵੀਂ ਝਾਤੀ ਨਾਲ ਅੰਦਰਲੀ ਜੋਤ ਨੂੰ ਇਲਾਹੀ ਜੋਤ ਦਾ ਸਪਰਸ਼ ਦੇ ਲਿਆ ਨ ਉਹਦੇ ਲਈ, **ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ** ਹੋ ਜਾਂਦੀ ਆ!

ਅਕਾਲ ਤਖ਼ਤ ਦੇ ਸੰਕਲਪ ਨੂੰ ਸਮਝਣ ਲਈ ਉਹਦੀ ਦ੍ਰਿਸ਼ਟ ਅਤੇ ਅਦ੍ਰਿਸ਼ਟ ਹਸਤੀ ਹਸੀਅਤ ਨੂੰ ਸਮਝਣਾ ਸਾਡੀ, ਏਸ ਸੰਦਰਭ 'ਚ, ਪ੍ਰਥਮ ਲੋੜ ਆ – ਇਹ ਸਿਰਫ਼ ਇੱਕ ਮਕਾਨ (building) ਈ ਨਹੀਂ; ਇਹ ਇੱਕ ਨੂਰੀ ਮੁਕਾਮ ਵੀ ਆ!

ਕਿਸੇ ਸ਼ੈਅ ਦੇ ਅੰਤ-ਰਹਿਤ ਹੋਣ ਲਈ ਅਵੱਸ਼ਕ ਆ : ਓਹ ਸਰੀਰ-ਰਹਿਤ ਹੋਵੇ, ਯਾਨੀ ਉਹਦਾ ਕੋਈ ਭੌਤਿਕ ਵਜੂਦ ਨਾ ਹੋਵੇ; ਗੁਰਬਾਣੀ-ਸੱਚ ਅਨੁਸਾਰ ਅਤੇ ਵਿਗਿਆਨਕ-ਸੱਚ ਅਨੁਸਾਰ ਵੀ ਹਰ ਭੌਤਿਕ ਵਸਤੂ ਨਾਸ਼ਮਾਨ ਏਂ – **ਜੋ ਦੀਸੈ ਸਭ ਆਵਣ ਜਾਣੀ** ਹੁੰਦੈ; ਏਦਾਂ ਜੋ ਨਾਸ਼ਮਾਨ ਏਂ ਉਹ ਅੰਤ-ਰਹਿਤ ਨਹੀਂ ਹੋ ਸਕਦਾ; ਏਸ ਕਰਕੇ *ਅਕਾਲ ਤਖ਼ਤ* – ਸ਼ਸ਼ੋਬਤ ਅੰਮ੍ਰਿਤਸਰ ਸ਼ਹਿਰ ਵਿਖੇ – ਬਾਰੇ ਜ਼ਰੂਰੀ ਆ ਅਸੀਂ ਸ਼ੰਕਾ ਰਹਿਤ ਹੋ ਕੇ ਮੰਨੀਏਂ ਭਈ: ਅਕਾਲ ਤਖ਼ਤ ਮਹਿਜ਼ ਇੱਕ ਭੌਤਿਕ ਵਜੂਦ ਨਹੀਂ – ਇਹ ਅੰਤ-ਰਹਿਤ ਇੱਕ ਬ੍ਰਹਿਮੰਡੀ ਅਤੇ ਵਿਸ਼ਵੀ ਦਾਰਸ਼ਨਿਕ ਹਕੀਕਤ ਵੀ ਆ; ਅਤੇ ਏਦਾਂ ਇੱਕ ਦਾਰਸ਼ਨਿਕ ਹਕੀਕਤ – ਸਿਧਾਂਤ – ਅਸਥਾਨ-ਮੁਕਤ ਯਾਨੀ ਕਿ ਭੌਤਿਕੀ-ਵਜੂਦ ਮੁਕਤ, ਯਾਨੀ ਕਿ ਮਕਾਨ (building) ਮੁਕਤ ਦੀ ਪਦਵੀ ਦਾ ਸਵਾਮੀ ਏਂ; ਅਰਥਾਤ ਅਕਾਲ ਦੇ ਤਖ਼ਤ ਦੀ ਪ੍ਰਕਿਰਿਆ ਵੀ ਓਵੇਂ ਈ ਅੰਤ-ਰਹਿਤ ਖ਼ਾਸੀਅਤ ਵਾਲੀ ਆ, ਜਾਂ, ਏਵੇਂ ਦੀ ਹੋਣੀ ਚਾਹੀਦੀ ਆ ਜਿਵੇਂ ਖ਼ੁਦ 'ਅਕਾਲ' ਅੰਤ-ਰਹਿਤ ਆ; ਇਹਨੂੰ ਇਉਂ ਵੀ ਆਖਿਆ ਜਾ ਸਕਦੈ; ਅਕਾਲ ਦਾ ਤਖ਼ਤ ਆਪਣੀ ਕਾਰਜਸ਼ੀਲਤਾ (ਬਜ਼ਰੀਆ ਇੱਕ ਬੇਦਾਗ਼ ਸੇਵਕ) ਪਾਰੋਂ ਇਲਾਹੀ ਨੂਰ – ਅਕਾਲ – ਵਾਂਙ ਅਸੀਮ ਵੀ ਆ, ਅਤੇ ਅੰਤ ਰਹਿਤ ਵੀ ... ਜਾਂ ਏਵੇਂ ਦੀ ਬੇਦਾਗ਼ੀ ਬੇਨਿਆਜ਼ੀ ਦਾ ਚਿੱਤਰ ਅਤੇ ਚਰਿੱਤਰ, ਹਰਦਮ, ਨਿਰਵਿਘਨ ਪੇਸ਼ ਕਰਦਾ ਰਹਵੇ – ਤਮਾਮ ਮਖ਼ਲੂਕਾਤ ਲਈ!

ਏਦਾਂ ਅਕਾਲ ਤਖ਼ਤ ਸਿਰਫ਼ *ਸਿੱਖਾਂ ਤੱਕ ਈ ਮਹਿਦੂ ਤਖ਼ਤ ਨਹੀਂ ਰਹਿੰਦਾ* – ਇਹ ਰੱਬੀ ਹਸਤੀ ਸ਼ਕਤੀ ਵਾਂਙ ਈ ਬ੍ਰਹਿਮੰਡੀ ਪਸਾਰ ਦਾ ਮਾਲਕ ਏ; ਇਹਦਾ ਤਸੱਲਤ ਵਿਸ਼ਵੀ ਹੋ ਨਿੱਬੜਦੈ ਜੀਹਨੂੰ, ਪਾਰਬ੍ਰਹਮ ਪ੍ਰਮੇਸ਼ਰ ਦੀ ਮਰਯਾਦਾ 'ਚ, ਨਿਉਟਿਆਂ ਦੀ ਓਟ, ਨਿਆਸਰਿਆਂ ਦਾ ਆਸਰਾ ਅਤੇ ਨਪੱਤਿਆਂ ਦੀ ਪੱਤ ਦੇ ਸੰਕਲਪ ਰਾਹੀਂ – ਬਿਨਾਂ ਵਿਤਕਰੇ – ਹਰ ਇਨਸਾਨ ਦੀ ਧਿਰ ਬਣ ਕੇ ਵਿਚਰਨ ਦੀ ਹਸਤੀ ਹਸੀਅਤ ਮਿਲੀ ਹੋਈ ਆ; ਅਤੇ ਇਹ ਮਾਲਕੀ (ਜ਼ੁਮੇਦਾਰੀ) ਓਦੋਂ ਤੋਂ ਮਿਲੀ ਹੋਈ ਆ ਜਦੋਂ ਸਾਹਿਬ ਸਿਰੀ ਗੁਰੂ ਹਰਗੋਬਿੰਦ ਨੂੰ ਸੰਨ 1608 'ਚ ਇਹਦੇ ਭੌਤਿਕ ਵਜੂਦ ਦੇ ਨਿਰਮਾਣ ਦਾ ਬ੍ਰਹਮੀ ਬੋਧ ਹੋਇਆ; ਜਦੋਂ ਇਹਨੇ ਗੁਰੂ ਹਰਗੋਬਿੰਦ ਦੇ ਵਿਜ਼ਨ 'ਚ ਨੂਰੀ ਯਾਨੀ ਕਿ ਬ੍ਰਹਿਮੰਡੀ ਪਰਿਪੇਖ ਨੂੰ ਸਿਰਜਿਆ – ਓਦੋਂ ਗੁਰੂ ਜੀ ਨੇ ਸਮੁੱਚੀ ਮਾਨਵਤਾ ਦੀ, ਇੱਕ ਸਾਰ, ਰਹਿਬਰੀ ਖ਼ਾਤਿਰ ਨਿਰਾਲੇ ਤੇ ਨਿਵੇਕਲੇ ਤਖ਼ਤ (ਅਕਾਲ ਤਖ਼ਤ) ਦੀ ਸਦਾਰਤ ਤਹਿਤ ਕਿਸੇ ਮਾਨਵ-ਸ਼ਕਤੀ (ਖ਼ਿਦਮਤਗਾਰ) ਦੁਆਰਾ ਸਿਰਦਾਰੀ ਅਤੇ ਸਵੈ-ਮਾਣ ਦਾ ਬੁਲੰਦ ਇਹਸਾਸ ਉਜਾਗਰ ਕਰਨ ਦਾ ਫ਼ਰਜ਼ ਆਪਣੇ ਸਿਰ ਚੁੱਕਿਆ ਸੀ!

## ਦੁਨਿਆਵੀ ਤਖ਼ਤ

ਤਖ਼ਤ ਹੁੰਦਾ ਈ ਕੀ ਆ? ਬੜਾ ਸਿੱਧਾ ਤੇ ਸੌਖਾ ਜਵਾਬ: ਇੱਕ ਚਬੂਤਰਾ, ਤਖ਼ਤਪੋਸ਼, ਮੰਚ ਜਿਹੜਾ ਆਮ ਦਰਸ਼ਕਾਂ, ਹਾਜ਼ਰੀਨ, ਸਰੋਤਿਆਂ ਤੋਂ ਉੱਭਰਵਾਂ ਅਸਥਾਨ ਹੋਵੇ; ਇਹ ਉੱਭਰਵਾਂ ਹੋਣਾ ਈ, ਇੱਕ ਲਿਹਾਜ਼ ਨਾਲ, ਇਹਦੀ ਅਸਧਾਰਨਤਾ ਦਾ ਪ੍ਰਤੀਕ ਬਣ ਜਾਂਦੈ—ਇੱਕ ਸ਼ਕਤੀ ਸਿੰਬਲ...ਉਚੇਰੀ ਤਵੱਜੋ ਦਾ ਹੱਕਦਾਰ...ਵਿਸ਼ੇਸ਼ ਕਦਰਦਾਨੀ ਦਾ ਮਾਲਕ...ਵਿਲੱਖਣ ਹਸਤੀ ਸ਼ਕਤੀ ਦਾ ਮੁਜੱਸਮਾ; ਮਗਰ ਖ਼ੁਦਾ ਦੀ ਖ਼ਲਕਤ ਵੱਲ ਆਪਣਾ ਇਖ਼ਲਾਕੀ ਫ਼ਰਜ਼ ਨਿਭਾਉਂਦਿਆਂ ਆਪਣੀ ਹਸਤੀ ਸ਼ਕਤੀ ਦੀ, ਖ਼ੁਦਾਈ ਭੈ ਅਤੇ ਭਾਓ 'ਚ ਰਹਿੰਦਿਆਂ, ਕਿਸੇ ਪ੍ਰਕਾਰ ਦੀ ਵੀ ਅਯੋਗ ਵਰਤੋਂ ਤੋਂ ਹਰ ਹਾਲਤ ਅਤੇ ਹਰਦਮ ਪੂਰੀ ਸ਼ਿੱਦਤ ਅਤੇ ਤਨਦੇਹੀ ਨਾਲ ਦੂਰੀ ਰੱਖਣੀ; ਤਾਕਤ ਦੇ ਤਾਣ ਸਦਕਾ ਅਨੈਤਿਕਤਾ ਤੋਂ ਬਚਣਾ ਇਹਦਾ ਮੁੱਢਲਾ ਜ਼ੁੰਮਾ ਵੀ ਬਣਦੈ:

> ਮਤਿ ਹੋਦੀ ਹੋਇ ਇਆਣਾ ॥ ਤਾਣ ਹੋਦੇ ਹੋਇ ਨਿਤਾਣਾ ॥
> ਅਣਹੋਦੇ ਆਪੁ ਵੰਡਾਏ॥ ਕੋ ਐਸਾ ਭਗਤੁ ਸਦਾਏ॥ *(ਸ਼ੇਖ਼ ਫ਼ਰੀਦ)*

ਸ਼ਕਤੀ ਦੀ ਅਯੋਗ ਵਰਤੋਂ ਨਾਲ ਕਿਸੇ ਨੂੰ ਹਾਨੀ ਨਾ ਪਹੁੰਚਾਉਣੀ ਇਹਦਾ ਅਵਲੀਨ ਫ਼ਰਜ਼ ਵੀ ਬਣਦੈ—ਕਿਉਂਕਿ ਤਖ਼ਤ ਪਰਜਾਪਾਲਕ ਜੂ ਹੁੰਦੈ; ਦੁਨਿਆਵੀ ਤਖ਼ਤ ਦੀ ਹਸਤੀ, ਸ਼ਕਤੀ, ਜ਼ੁਮੇਂਦਾਰੀ ਦੇ ਸੰਚਾਰ ਅਤੇ ਪ੍ਰਭਾਵ ਲਈ ਕੋਈ ਨਾ ਕੋਈ ਮਾਨਵੀ-ਸਰੀਰ ਮੁਕੱਰਰ ਹੋ ਜਾਂਦੈ; ਕਈ ਵਾਰ ਦੁਨਿਆਵੀ ਤਖ਼ਤ ਤਲਵਾਰ ਦੇ ਜ਼ੋਰ ਵੀ ਬਣਦੇ ਢਹਿੰਦੇ ਰਹਿੰਦੇ ਨੇ; ਕਦੀ ਇਹ ਬੰਸਾਵਲੀ ਦੀ ਕੁੱਖੋਂ ਵਜੂਦ ਧਾਰ ਲੈਂਦੈ; ਪਰ ਇਹਨਾਂ ਦਾ ਵਜੂਦ ਅਮਿੱਟ ਜਾਂ ਕਾਲ ਤੋਂ ਮੁਕਤ ਨਹੀਂ ਹੁੰਦਾ; ਇਹਦੇ ਮੁਕਾਬਲੇ ਅਕਾਲ ਤਖ਼ਤ ਦਾ ਸਰੂਪ, ਵਜੂਦ ਅਮਿੱਟ ਆ ਕਿਉਂਕਿ ਇਹ *ਇਲਾਹੀ ਅਤੇ ਸਰਬੱਤ ਦੇ ਭਲੇ* ਦੇ ਸਿਧਾਂਤ ਦੀ ਉਪਜ ਜੂ ਹੋਇਆ—ਇਹ ਲੋਕਾਂ ਦੀ ਜੈ ਕਰਦੈ ਖੈ ਨਹੀਂ!

ਕਿਸੇ ਪਰਕਾਰ ਦਾ ਵੀ ਅਸੰਤੁਲਤ, ਪੱਖਪਾਤੀ, ਵਿਤਕਰੇ ਵਾਲੀ, ਅਨਗਹਿਲੀ ਵਾਲੀ, ਲਾਲਚੀ, ਭਰਿਸ਼ਟ, ਜਨੂੰਨੀ ਜਾਂ ਧੜੇਬਾਜ਼ੀ ਵਰਗੀ ਅਵੱਗਿਆ ਦੁਨਿਆਵੀ ਤਖ਼ਤ ਦੇ ਵੀ ਕਿਰਦਾਰ ਵਿਕਾਰ ਨੂੰ ਪਰਜਾਪਾਲਕੀ ਤੋਂ ਚੰਗੇਜ਼ੀ ਦਾ ਪਾਤਰ ਬਣਾ ਸਕਦੀ ਆ—ਅਸਲ 'ਚ ਬਣਾ ਦਿਆ ਕਰਦੀ ਆ; ਇਹ ਉੱਪਰੋਕਤ ਤਸ਼ਰੀਹ ਦੁਨਿਆਵੀ ਤਖ਼ਤ ਦੀ ਈ ਤਸਵੀਰਕਸ਼ੀ ਕਰਦੀ ਆ!

## ਰੂਹਾਨੀ ਤਖ਼ਤ

ਦੁਨਿਆਵੀ ਦੇ ਮੁਕਾਬਲੇ ਅਕਾਲ ਤਖ਼ਤ ਦੀ ਗੁਣਵੰਤਾ, ਉੱਤਮਤਾ ਅਤੇ ਪਰਜਾਪਾਲਕੀ ਦੁਨਿਆਵੀ ਤਖ਼ਤ ਦੀ ਨਵੀਅਤ ਤੱਕ ਈ ਸੀਮਤ ਨਹੀਂ ਰਹਿੰਦੀ; ਇਹਦੀ ਕਾਰਗੁਜ਼ਾਰੀ ਹੈ ਈ ਵਿਸ਼ਵੀ ਅਤੇ ਬ੍ਰਹਿਮੰਡੀ—ਸਮੇਂ ਸਥਾਨ ਤੋਂ ਮੁਕਤ, ਅਤੇ, ਸੱਭ ਲੋਕਾਈ ਲਈ—ਜੀਹਦਾ ਆਧਾਰ ਉੱਪਰ ਦੱਸੇ ਮੁਤਾਬਿਕ ਨਿਓਟਿਆਂ ਦੀ ਓਟ, ਨਿਆਸਰਿਆਂ ਦਾ ਆਸਰਾ ਅਤੇ ਨਿਪੱਤਿਆਂ ਦੀ ਪੱਤ ਵਾਲਾ ਹਰ ਹਾਲਤ ਰਹਿਣਾ ਅਵੱਸ਼ਕ ਆ; ਜੇ ਇਹ ਏਦਾਂ ਨਹੀਂ ਕਰਦਾ ਤਾਂ ਇਹ ਹਲੀਮੀ ਰਾਜ (ਸੇਵਾ) ਦੀ ਖ਼ੂਬੀ ਤੋਂ ਸੱਖਣਾ ਹੋ ਨਿੱਬੜੇ ਗਾ—ਰੱਬੋਂ ਤੇ ਜੱਗੋਂ ਗੁਨਾਹਗਾਰ!

ਏਦਾਂ ਜਿਵੇਂ ਉੱਪਰ ਇਸ਼ਾਰਾ ਵੀ ਹੋਇਆ ਏ: ਅਕਾਲ ਤਖ਼ਤ ਮਹਿਜ਼ ਮਕਾਨ

(ਬਿਲਡਿੰਗ, ਮੰਚ, ਤਖ਼ਤਪੋਸ਼, ਥੜਾ) ਈ ਨਹੀਂ – ਇਹ ਇੱਕ ਇਲਾਹੀ ਸੁਪਰੀਮ ਸਿਧਾਂਤਕ ਮੁਕਾਮ (ਪੁਜ਼ੀਸ਼ਨ, ਪਦਵੀ) ਵੀ ਏ!

ਵੈਸੇ ਸਿੱਖ ਵਿਚਾਰਧਾਰਾ 'ਚ ਸਰਬ-ਸ੍ਰੇਸ਼ਟ ਆ ਗੁਰਬਾਣੀ; ਏਸ ਗੁਰਬਾਣੀ ਨੂੰ ਬਿਨਾਂ ਰੋਕ-ਟੋਕ, ਬਿਨਾਂ ਝਿਜਕ, ਬਿਨਾਂ ਵਿਤਕਰਾ ਸੰਸਾਰ ਦੀ ਤੁਮਾਮ ਮਨੁੱਖਤਾ ਨਾਲ ਸਾਂਝੇ ਕਰਨ ਹਿੱਤ ਈ ਹਰਿਮੰਦਰ ਸਾਹਿਬ ਦਾ ਅਕਾਲ ਤਖ਼ਤ ਤੋਂ ਪਹਿਲਾਂ ਨਿਰਮਾਣ ਹੋ ਚੁੱਕਿਆ ਸੀ – ਇਤਿਹਾਸ ਸਪੱਸ਼ਟ ਆ; ਅਤੇ ਗੁਰਬਾਣੀ ਸੰਚਾਰ – ਰੂਹਾਨੀ ਤਰਬੀਅਤ – ਦੀ ਕਾਰਜਸ਼ੀਲਤਾ ਸਿਰੀ ਹਰਿਮੰਦਰ ਸਾਹਿਬ ਤੋਂ ਪਰਪੱਕ ਵਿਧੀ ਨਾਲ ਹੋਣ ਲੱਗ ਪਈ ਸੀ, ਅਕਾਲ ਤਖ਼ਤ ਦੇ ਨਿਰਮਾਣ ਤੋਂ ਪਹਿਲਾਂ!

*ਨੋਟ :* ਉਂਵ ਏਸ ਤੋਂ ਪਹਿਲਾਂ ਗੋਇੰਦਵਾਲ ਸਾਹਿਬ, ਖਡੂਰ ਸਾਹਿਬ ਆਦਿ ਥਾਵਾਂ 'ਤੇ ਵੀ ਸਿੱਖੀ ਦੇ ਰੂਹਾਨੀ ਸਿਧਾਂਤਾਂ ਦੇ ਸਕੂਲ ਕਾਇਮ ਹੁੰਦੇ ਰਹੇ ਸਨ।

ਇਨਸਾਨੀ ਜ਼ਿੰਦਗੀ ਨਿਰੋਲ ਰੂਹਾਨੀਅਤ ਨਹੀਂ ਭਾਵੇਂ ਰੂਹਾਨੀਅਤ ਮਨੁੱਖੀ ਜ਼ਿੰਦਗੀ ਦਾ ਧੁਰਾ ਏ; ਇਨਸਾਨੀ ਜਾਮੇਂ 'ਚ ਕਈ ਹੋਰ ਪੱਖ ਵੀ ਕਾਰਜਸ਼ੀਲ ਰਹਿੰਦੇ ਆ; ਤੇ ਨਿਰੋਏ ਸਮਾਜ ਅਤੇ ਇੱਕ ਇਨਸਾਨ ਦੀ ਵਿਅਕਤੀਗਤ ਸਾਵੀਂ ਉਸਾਰੀ ਲਈ ਇਹਨਾਂ ਦੂਜੇ ਪੱਖਾਂ ਦੀ ਅਹਿਮੀਅਤ ਨੂੰ ਨਜ਼ਰਅੰਦਾਜ਼ ਨਹੀਂ ਕੀਤਾ ਜਾ ਸਕਦਾ; ਕਿਉਂਕਿ ਇੱਕ ਬੰਦੇ ਦੇ ਸਮਾਜਿਕ ਜੀਵ (social animal) ਹੋਣ ਸਦਕਾ ਇਹਦੀ ਸਮਾਜਿਕ ਸਿੱਖਿਆ ਅਤੇ ਸੁਧਾਈ (social training) ਦਾ ਪ੍ਰਬੰਧ ਵੀ ਲਾਜ਼ਮੀ ਹੁੰਦੈ; ਇਹਨਾਂ ਜੀਵਨ-ਪੱਖਾਂ ਬਾਰੇ ਖੁੱਲ੍ਹੀ ਵਿਚਾਰ-ਚਰਚਾ ਲਈ ਯੋਗ ਥਾਂ ਅਤੇ ਪ੍ਰਬੰਧ ਵੀ ਇੱਕ ਅਹਿਮ ਲੋੜ ਬਣ ਜਾਂਦੀ ਆ; ਏਸ ਥਾਂ ਉੱਤੇ ਸਿਆਸੀ, ਸਮਾਜਿਕ, ਆਰਥਿਕ, ਨਿੱਜੀ ਅਤੇ ਕੌਮੀ ਔਕੜਾਂ, ਸਾਹਿਤ ਸਿਰਜਣਾ ਅਤੇ ਹੋਰ ਭਾਈਚਾਰਕ ਮਿਲਣੀਆਂ, ਗੋਸ਼ਟੀਆਂ ਆਦਿ ਲਈ ਇੱਕ ਨਿਰਪੱਖ ਤੇ ਬੇਖ਼ੌਫ਼ ਸਰਬ-ਸਾਂਝੇ ਮਾਹੌਲ ਨੂੰ ਉਤਸ਼ਾਹਤ ਕੀਤਾ ਜਾਣਾ ਜ਼ਰੂਰੀ ਹੋ ਜਾਂਦੈ, ਜਿਵੇਂ :

**ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ॥** *(ਪੰਨਾ 661)*

ਇਹਨਾਂ ਪੱਖਾਂ ਨੂੰ ਮੁੱਖ ਰੱਖਦਿਆਂ – ਖ਼ਾਸ ਕਰ ਕੇ ਸਿਆਸੀ ਸੁਤੰਤਰਤਾ – ਛੇਵੇਂ ਗੁਰੂ ਬਾਬੇ ਨੇ *ਅਕਾਲ ਤਖ਼ਤ* ਦੀ ਸਿਰਜਣਾ (ਡਾ: ਹਰਜਿੰਦਰ ਸਿੰਘ ਦਿਲਗੀਰ ਅਨੁਸਾਰ ਪ੍ਰਗਟ ਕਰਨਾ) ਕਰ ਕੇ ਪੰਚਾਇਤੀ ਵਿਧੀ ਰਾਹੀਂ ਸਵੈ-ਸ਼ਾਸ਼ਕੀ ਢਾਂਚੇ ਦੀ ਸ਼ੁਰੂਆਤ ਕਰ ਦਿੱਤੀ; ਅਵਾਮ ਵਿੱਚ ਖ਼ੁਦਦਾਰੀ ਅਤੇ ਖ਼ੁਦਮੁਖ਼ਤਾਰੀ ਦਾ ਜਜ਼ਬਾ ਪਨਪ ਪਿਆ – ਅਵਾਮੀ ਸੋਚ 'ਚ, ਦੁਨਿਆਵੀ ਤਖ਼ਤ (ਦਿੱਲੀ ਦਾ ਤਖ਼ਤ) ਦੇ ਦਬਦਬੇ ਅਤੇ ਅਧੀਨਗੀ ਤੋਂ ਮੁਕਤ ਹੋ ਕੇ, ਚੜ੍ਹਦੀ ਕਲਾ ਦਾ ਬੋਲਬਾਲਾ ਹੋਣ ਲੱਗ ਪਿਆ – ਮਗਰ ਗੁਰਬਾਣੀ ਨੈਤਿਕਤਾ ਦੇ ਪ੍ਰਭਾਵ ਹੇਠ ਈ ਕਿਉਂਕਿ ਅਕਾਲ ਤਖ਼ਤ ਦੇ ਸਾਰੇ ਕਾਰਜ ਗੁਰਬਾਣੀ ਅਨੁਸਾਰ ਹੀ ਚਲਾਏ ਜਾਂਦੇ ਸੀ – ਤੇ ਹੁਣ ਵੀ ਏਵੇਂ ਈ ਹੋਣਾ ਚਾਹੀਦੈ!

ਏਸ ਲਾਜਵਾਬ ਵਿਜ਼ਨ ਅਤੇ ਉਦਮ ਦਾ ਆਮ ਲੋਕਾਂ ਉੱਤੇ ਬੜਾ ਉਸਾਰੂ ਪ੍ਰਭਾਵ ਪੈਣ ਲੱਗ ਪਿਆ : ਜਦੋਂ ਖ਼ੁਦਦਾਰੀ ਅਤੇ ਖ਼ੁਦਮੁਖ਼ਤਾਰੀ ਦਾ ਝੰਡਾ, ਛਟਮ ਪੀਰ ਗੁਰੂ ਹਰਗੋਬਿੰਦ ਦੀ ਦੇਖ-ਰੇਖ ਹੇਠ ਬੁਲੰਦ ਹੋਇਆ ਨਾ, ਦਿੱਲੀ ਦੇ ਤਖ਼ਤ ਵੱਲੋਂ ਡਰਾਈ ਧਮਕਾਈ ਅਤੇ ਦੁਰਕਾਰੀ ਅਵਾਮ ਏਸ ਮੁਕਾਮ – *ਅਕਾਲ ਤਖ਼ਤ* – ਉੱਤੇ ਸਤਿਕਾਰੀ ਤੇ ਪਿਆਰੀ ਜਾਣ ਲੱਗ ਪਈ; ਦਿੱਲੀ ਦੇ ਸਿਤਾਏ ਦਰਦਮੰਦਾਂ ਦੀਆਂ ਆਹੀਂ ਅੰਬਰ ਕਾਲੇ

ਕਰਨੋਂ ਹੱਟ ਕੇ ਆਪਣੇ ਬਾਹੂ-ਬਲ ਦੇ ਸਿਰ ਉੱਤੇ ਖੰਡਾ ਚੁੱਕ ਕੇ ਸਵੈ-ਹਫਾਜ਼ਿਤ ਦੇ ਰੌਂ 'ਚ ਹੋ ਤੁਰੀਆਂ; ਨਤੀਜਨ : ਦਿੱਲੀ ਦੇ ਇੱਕ ਸ਼ਖ਼ਸੀ ਤਖ਼ਤ ਦੇ ਮੁਕਾਬਲੇ ਅਵਾਮੀ ਜਮ੍ਹਾਂ ਰੂਹਾਨੀ ਤਖ਼ਤ ਨੇ ਆਪਣੀ ਆਜ਼ਾਦ ਹਸਤੀ ਹਸੀਅਤ ਦੇ ਨਗਾਰੇ ਚੋਟ ਲਾ ਦਿੱਤੀ; ਏਦਾਂ ਮੀਰੀ ਤੇ ਪੀਰੀ ਦੇ ਸੁਮੇਲ ਨੇ ਸਿੱਖ ਜਗਤ ਵਿੱਚ ਜੁਝਾਰੂ ਅਤੇ ਸੱਚਿਆਰੂ ਜੀਵਨ-ਸ਼ੈਲੀ ਦਾ ਬੋਲ-ਬਾਲਾ ਸਿਰਜ ਦਿੱਤਾ!

ਸੰਨ 1608 ਤੋਂ ਸੰਨ 2009 ਦੇ ਚਾਰ ਸੌ ਸਾਲਾਂ ਦਾ ਇਤਿਹਾਸ ਸਪੱਸ਼ਟ ਏ ਭਈ ਏਸ ਅਵਾਮੀ ਤੇ ਰੂਹਾਨੀ ਸੱਚੇ ਤਖ਼ਤ ਉੱਤੇ ਕੀ ਕੀ ਹਨੇਰੀਆਂ ਝੁੱਲੀਆਂ ਨੇ : ਅਰੰਭਕ ਪੜਾ ਵੇਲੇ, ਫ਼ੌਜੀ ਸ਼ਕਤੀ ਦੀ ਘਾਟ ਸਦਕਾ, ਖ਼ੁਦ ਛੇਵੇਂ ਪਾਤਸ਼ਾਹ ਨੂੰ ਦਿੱਲੀ ਦੇ ਤਖ਼ਤ ਦੀ ਕੈਦ ਵੀ ਕੱਟਣੀ ਪਈ; ਫੇਰ ਹਾਲਾਤ ਸਾਜ਼ਗਾਰ ਹੋਇਆਂ ਤੋਂ, ਅਕਾਲ ਤਖ਼ਤ ਦੇ ਸਰਪ੍ਰਸਤ (ਗੁਰੂ ਹਰਗੋਬਿੰਦ) ਦੀ ਕਮਾਨ ਥੱਲੇ ਸਿੱਖ-ਜਨਤਕ-ਸ਼ਕਤੀ ਨੇ ਦਿੱਲੀ ਦੇ ਤਖ਼ਤ ਨੂੰ ਚਾਰ ਯੁੱਧਾਂ 'ਚ ਲੱਤ ਹੇਠ ਦੀ ਵੀ ਲੰਘਾਇਆ; ਕੁਰਬਾਨੀ ਅਤੇ ਤਿਆਗ ਦਾ ਜਜ਼ਬਾ ਏਨਾਂ ਲੋਕ-ਮੁਖੀ ਸੀ ਭਈ ਪਹਿਲੀ ਈ ਜੰਗ ਵੇਲੇ, ਦਿੱਲੀ ਤੋਂ ਨਾਬਰੀ ਦੀ ਮਿਸਾਲ ਪੈਦਾ ਕਰਦਿਆਂ, ਛੇਵੇਂ ਗੁਰੂ ਨੇ ਆਪਣੀ ਲੜਕੀ ਬੀਬੀ ਵੀਰੋ ਦੀ ਸ਼ਾਦੀ 'ਚ ਹਾਜ਼ਰੀ ਨੂੰ ਵੀ ਮਨਸੂਖ਼ ਕਰ ਦਿੱਤਾ; ਮੈਦਾਨ-ਏ-ਜੰਗ 'ਚ ਜਾ ਵੈਰੀ ਨੂੰ ਭੜਥੂ ਪਾਇਆ ਤੇ ਸ਼ਿਕਸਤ ਦਿੱਤੀ!

ਅਕਾਲ ਤਖ਼ਤ ਦੀ ਸਿਥਾਪਤੀ ਪਿੱਛੋਂ ਇਹਦਾ ਮੁੱਢਲਾ ਪ੍ਰਭਾਵ ਇਹਦੇ ਨੇੜਲੇ — ਆਲੇ-ਦੁਆਲੇ — ਦੇ ਭੂਗੋਲਕ ਖਿੱਤੇ ਉੱਤੇ ਈ ਵਧੇਰੇ ਪਿਆ, ਜੀਹਨੂੰ ਮਾਝਾ ਕਰਕੇ ਜਾਣਿਆ ਜਾਂਦੈ; ਏਸ ਖਿੱਤੇ ਦੇ ਜਵਾਂ ਮਰਦ, ਸਮੇਂ ਦੀ ਸਿਥਾਪਤੀ ਤੋਂ ਨਾਬਰ ਹੋ ਕੇ, ਸੱਚੇ ਜਮਹੂਰੀ ਅਤੇ ਰੂਹਾਨੀ ਤਖ਼ਤ — ਅਕਾਲ ਤਖ਼ਤ — ਦੀ ਤਾਬਿਆਦਾਰੀ 'ਚ ਜੁੜਨ ਲੱਗ ਪਏ ਸਨ। ਇਹਨਾਂ ਦੀ ਫ਼ੌਜੀ ਟੱਕਰ ਦਿੱਲੀ ਦੀ ਲਾਹੌਰ ਵਾਲੀ ਸੂਬੇਦਾਰੀ ਨਾਲ, ਸਮੇਂ ਸਮੇਂ, ਹੁੰਦੀ ਰਹੀ; ਅਤੇ ਨਾ ਹੀ ਦਿੱਲੀ ਦੇ ਜਰਵਾਣੇ ਤਖ਼ਤ ਨੂੰ ਅਕਾਲ ਤਖ਼ਤ 'ਤੇ ਸਰਦਾਰੀ ਕਰਨ ਦਾ ਸੁਪਨਾ ਲੈਣ ਦਿੱਤਾ — ਖੰਡੇ ਦੇ ਬਲ ਨਾਲ!

ਸ਼ਹੀਦ ਬਾਬਾ ਦੀਪ ਸਿੰਘ ਅਤੇ ਸ਼ਹੀਦ ਬਾਬਾ ਨੌਧ ਸਿੰਘ ਦੀ ਅਤਾਈ ਖ਼ਾਂ ਨਾਲ ਟੱਕਰ ਅਤੇ ਫ਼ਤਹਿ ਦਾ ਸਬੱਬ ਵੀ ਹਰਿਮੰਦਰ ਸਮੂਹ ਦੀ ਬੇਹੁਰਮਤੀ ਈ ਸੀ — ਖ਼ਾਸ ਕਰ ਹਰੀਮੰਦਰ; ਅਬਦਾਲੀ ਦੀ ਫ਼ੌਜ ਨਾਲ, ਹੁਣ ਵਾਲੇ ਅਕਾਲ ਤਖ਼ਤ ਦੀ ਬਗ਼ਲ ਵਾਲੀ ਥਾਂ ਉੱਤੇ ਸਰਦਾਰ ਗੁਰਬਖ਼ਸ਼ ਸਿੰਘ ਲੀਲ੍ਹ ਵੱਲੋਂ ਹੋਰ ਤੀਹ ਪੈਂਤੀ ਅਣਖੀਲੇ ਯੋਧਿਆਂ ਨਾਲ ਸ਼ਹੀਦੀ ਜਾਮ ਪੀਣਾ ਵੀ ਇਹਦੀ ਗਵਾਹੀ ਭਰਦੈ; ਹਰਿਮੰਦਰ ਦੀ ਪਾਕੀਜ਼ਗੀ ਅਤੇ ਅਕਾਲ ਤਖ਼ਤ ਦੀ ਖ਼ੁਦਮੁਖ਼ਤਾਰੀ ਨੂੰ ਬਰਕਰਾਰ ਰੱਖਣ ਲਈ ਸਿੱਖ/ਸਿੰਘ ਤਲੀ 'ਤੇ ਸੀਸ ਰੱਖ ਕੇ ਲੜਨ ਮਰਨ ਤੋਂ, ਹੁਣ ਵਾਂਙ, ਪਾਸਾ ਨਹੀਂ ਸੀ ਵੱਟਿਆ ਕਰਦੇ!

ਹਰਿਮੰਦਰ ਅਤੇ ਅਕਾਲ ਤਖ਼ਤ ਦੀ ਅਜ਼ਮਤ ਲਈ ਸਿੱਖ ਪੰਥ ਵੱਲੋਂ, ਸਮੇਂ ਸਮੇਂ, ਜਿਹੜੇ ਬੇਨਜ਼ੀਰ ਕਾਰਨਾਮੇ ਕੀਤੇ ਜਾਂਦੇ ਰਹੇ ਨੇ ਨਾ, ਉਹ ਯੋਮਿ ਹਸ਼ਰ ਤੀਕ ਅਮਿੱਟ ਰਹਿਣ ਗੇ; ਇਹ ਠੀਕ ਆ : ਧੱਕੜਾਂ ਨਾਲ ਟੱਕਰਾਂ 'ਚ ਕਦੀ-ਕਦੀ ਅਕਾਲ ਤਖ਼ਤ — ਹਰਿਮੰਦਰ ਸਾਹਿਬ ਵੀ — ਦਾ ਮਕਾਨ (building) ਤਾਂ ਭਾਵੇਂ ਢਹਿ-ਢੇਰੀ ਹੁੰਦਾ ਰਿਹਾ ਏ ਮਗਰ : ਇਹਦੇ ਨਿਸ਼ਾਨੇ, ਪਰਯੋਜਨ, ਗਯਾਨ ਅਤੇ ਖ਼ੁਦਦਾਰੀ ਦੇ ਬੁਨਿਆਦੀ ਸਿਧਾਂਤਾਂ ਨੂੰ ਕੋਈ ਵੀ ਤਾਕਤ ਬਰਬਾਦ ਨਹੀਂ ਕਰ ਸਕੀ — ਸੰਨ 1984 ਵਾਲੇ, ਚਿਹ ਚੜ੍ਹੀ ਇੰਦਰਾ ਗਾਂਧੀ ਦੇ, ਹੋਛੇ ਅਤੇ ਅਕ੍ਰਿਤਘਣੀ ਘੱਲੂਘਾਰੇ ਸਣੇ; ਕਿਉਂ ? ਜਵਾਬ : ਕਿਉਂਕਿ ਅਕਾਲ

ਤਖ਼ਤ ਦਾ ਸਿਧਾਂਤ ਅਤੇ ਸੰਕਲਪ ਲੋਕ-ਮੁਖੀ, ਜਮਹੂਰੀ, ਰੂਹਾਨੀ ਅਤੇ ਬ੍ਰਹਿਮੰਡੀ ਜੂ ਹੋਇਆ; ਨਿਪੱਤਿਆਂ ਦੀ ਪੱਤ, ਨਿਆਸਰਿਆਂ ਦਾ ਆਸਰਾ ਅਤੇ ਨਿਓਟਿਆਂ ਦੀ ਓਟ ਵਾਲਾ ਨੇਕੀ ਭਰਪੂਰ ਜੂ ਹੋਇਆ!

ਏਸ ਮੁਕਾਮ – ਅਕਾਲ ਤਖ਼ਤ – ਨੂੰ ਜਨ-ਸਮੂਹ ਤੋਂ ਸ਼ਕਤੀ ਮਿਲਦੀ ਆ ਤੇ ਇਹ ਬਦੱਸਤੂਰ ਜਨ-ਸਮੂਹ ਨੂੰ ਪਰਤਵੀਂ ਸ਼ਕਤੀ ਪ੍ਰਦਾਨ ਕਰਨ ਦਾ ਅਮੁੱਕ ਅਤੇ ਅਮਿੱਟ ਸੋਮਾਂ ਬਣ ਕੇ ਆਤਮਿਕ ਬਲ ਦਾ ਜ਼ਰੀਆ ਬਣਿਆ ਰਹਿੰਦੈ – ਜੇਸ ਨਾਲ ਸਿੱਖ-ਲੋਕ-ਸ਼ਕਤੀ ਨੇ ਕਈ ਇਨਕਲਾਬੀ ਕਾਰਨਾਮੇ ਕਰ ਵਿਖਾਏ ਨੇ; ਏਸ ਪ੍ਰਸੰਗ 'ਚ ਸੂਰਮੇ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੀ ਰਹਿਨੁਮਾਈ 'ਚ ਅਕਾਲ ਤਖ਼ਤ ਤੋਂ ਲੜੀ ਗਈ, ਅਸਾਵੀਂ, ਜੰਗ ਦਾ ਵੀ ਜ਼ਿਕਰ ਕੀਤਾ ਜਾ ਸਕਦੈ!

ਏਦਾਂ ਜਦੋਂ ਸਿੱਖ-ਸਰਬ-ਸਾਂਝੀਵਾਲਤਾ ਦਾ ਬੋਲਬਾਲਾ ਵਧਣ ਲੱਗ ਪਿਆ ਤਾਂ ਦਿੱਲੀ ਦੇ ਤਖ਼ਤ ਨੂੰ ਫ਼ਿਕਰਮੰਦੀ ਹੋ ਤੁਰੀ: ਦਿੱਲੀ ਤਖ਼ਤ ਦੇ ਦਿਮਾਗ਼ 'ਚ ਪੁਰਾਣੀ ਇਤਿਹਾਸਕ ਯਾਦ ਤਾਜ਼ਾ ਹੋਣ ਲੱਗ ਪਈ ਭਈ ਏਸ ਮਾਨਵਵਾਦੀ ਸਿਧਾਂਤ ਦੇ ਬਾਨੀ ਜਗਤ ਗੁਰੂ ਬਾਬੇ ਨਾਨਕ ਨੇ ਕਦੀ ਸਾਨੂੰ *ਰਾਜੇ ਸੀਂਹ ਮੁਕਦਮ ਕੁਤੇ* ਵਜੋਂ ਗਰਦਾਣਦਿਆਂ ਸਾਡੀ ਹਕੂਮਤੀ ਕਾਰਜਸ਼ੀਲਤਾ, ਤਰਜ਼ਿ-ਹਕੂਮਤ – ਪ੍ਰਬੰਧਕੀ ਵਿਧੀ ਵਿਹਾਰ – ਉੱਤੇ ਬੇਖ਼ੌਫ਼, ਬੇਬਾਕ ਅਤੇ ਦਲੇਰਾਨਾ ਕਿੰਤੂ-ਪ੍ਰੰਤੂ ਕਰ ਕੇ ਸਾਨੂੰ ਠਿੱਠ ਵੀ ਕੀਤਾ ਸੀ – ਤੇ ਲਾਜਵਾਬ ਵੀ!

ਦੂਜੇ ਪਾਸੇ ਮੁਫ਼ਤੀ ਮੁਲਾਣਿਆਂ ਦੇ ਅੰਦਰ ਮੁਤੱਸਬ ਦੇ ਵਿਹੁਲੇ ਸਪੋਲੀਏ ਸਿਰੀਆਂ ਚੁੱਕਣ ਲੱਗ ਪਏ: ਭਈ ਕਦੀ ਦਰਵੇਸ਼ਾਂ ਦੇ ਦਰਵੇਸ਼ ਪੀਰ ਬਾਬੇ ਨਾਨਕ ਨੇ ਉਹਨਾਂ ਨੂੰ *ਕਾਜੀ ਹੋਇ ਰਿਸਵਤੀ ਵਢੀ ਲੈ ਸਭ ਹਕੁ ਗਵਾਇ* ਦੇ ਸਦੀਵੀ ਸੱਚ ਵਾਲੇ ਨਿੱਖਰਵੇਂ ਲਫ਼ਜ਼ਾਂ ਨਾਲ ਦੁਰਕਾਰਦਿਆਂ ਅਵਾਮੀ ਪੱਧਰ ਉੱਤੇ ਨੰਗਿਆਂ ਕਰ ਦਿੱਤਾ ਸੀ – ਭਰੇ ਚੁਰਾਹੇ 'ਚ!

ਹਿੰਦੂ ਸਮਾਜ ਵਿਚਲੀ ਬ੍ਰਾਹਮਣੀ ਕਰਮਕਾਂਡੀ ਸਵਰਨ ਪ੍ਰਣਾਲੀ ਨੂੰ ਗੁਰੂ ਸਿਧਾਂਤ ਦੀ ਸਿਰਜੀ ਵਿਸ਼ਵੀ ਨਵੀਅਤ ਦੀ ਸੰਗਤ ਪੰਗਤ ਦੀ ਜੱਗੋਂ ਨਿਆਰੀ ਵਿਧੀ ਨੇ ਖ਼ੌਫ਼ਜ਼ਦਾ ਕਰਦਿਆਂ ਲਾ ਦਿੱਤਾ ਸੀ ਕਾਂਬਾ; ਹਿੰਦੁਸਤਾਨੀ ਸਮਾਜ ਦੇ ਇਹਨਾਂ ਚਿੱਚੜਾਂ (parasites) – ਪੰਡਿਤਾਂ – ਨੂੰ ਸਿੱਖੀ ਦਾ ਸਰਬੱਤ ਦੇ ਭਲੇ ਵਾਲਾ ਵਿਚਾਰ ਅਤੇ ਪ੍ਰਚਾਰ ਢਿੱਡੀਂ ਸੂਲ ਕਰਨ ਲੱਗ ਪਿਆ – ਆਫਰੇ ਪਸ਼ੂ ਵਾਂਙ; ਏਸ ਦੇ ਨਾਲ ਦੀ ਇਹਨਾਂ ਪਾਖੰਡੀਆਂ – ਪੰਡਿਤਾਂ ਪਾਂਡਿਆਂ – ਨੂੰ ਨਵੀਂ ਸੰਭਾਵੀ ਅਵਾਮੀ ਜਾਗਰਤੀ ਤੋਂ ਭੈ ਵੀ ਆਉਣ ਲੱਗ ਪਿਆ; ਲੋਕ-ਮਨ 'ਚੋਂ ਜਹਾਲਤ ਭਰੇ ਅੰਧਲੇ ਵਿਸ਼ਵਾਸ ਟੁੱਟਣ ਨਾਲ ਅਤੇ ਉਹਨਾਂ ਵੱਲੋਂ ਬੁਣੇ, ਆਦ-ਜੁਗਾਦੀ, ਭਰਮਾਂ ਭੁਲੇਖਿਆਂ ਦਾ ਜਾਲ ਬਿਖਰਣ ਨਾਲ ਬ੍ਰਾਹਮਣਾ ਨੂੰ ਆਪਣੀ ਮਜ਼ਬੀ (ਅਸਲ 'ਚ ਜਹਾਲਤ ਭਰੀ ਜਾਅਲਸਾਜ਼ੀ) ਪ੍ਰਭੂਸੱਤਾ ਖੁੱਸਦੀ ਦਿੱਸਣ ਲੱਗ ਪਈ!

ਏਦਾਂ ਹਿੰਦੁਸਤਾਨ ਦੀ ਸਿਆਸੀ ਸੱਤਾ ਅਤੇ ਮਜ਼ਬੀ ਸੱਤਾ ਨੇ ਵਾਵੇਲਾ ਖੜਾ ਕਰ ਦਿੱਤਾ ਕਿ ਇਹ ਕਾਫ਼ਿਰ (ਗੁਰੂ ਪ੍ਰਣਾਲੀ) ਅਵਾਮ ਨੂੰ ਖ਼ੁਦਾ ਤੋਂ ਮੁਨਕਰ ਕਰਨ ਲੱਗ ਪਈ ਆ – ਯਾਨੀ ਕਿ ਨਾਸਤਕ ਪੈਦਾ ਕਰ ਰਹੇ ਨੇ!

*ਨੋਟ* : ਬ੍ਰਾਹਮਣ ਸ਼੍ਰੇਣੀ ਵੀ ਆਪਣੇ ਗੁਮਰਾਹਕੁਨ ਅਧਾਰਮਿਕ ਅਤੇ ਅਮਾਨਵੀ ਛੜਯੰਤਰ ਉੱਤੇ ਹੁੰਦੇ ਕਿੰਤੂ-ਪ੍ਰੰਤੂ ਤੋਂ ਘਾਬਰੀ, ਜਾਹਲ ਲੋਕਾਂ ਨੂੰ, ਨਵੀਂ ਸਿੱਖ ਜਾਗਰਤੀ

ਦੇ ਖ਼ਿਲਾਫ਼ ਭੜਕਾਉਣ ਲੱਗ ਪਈ; ਏਦਾਂ ਦੀ ਈ ਇਲਜ਼ਾਮ-ਤ੍ਰਾਸ਼ੀ ਮੁੱਲਾ ਮੁਲਾਣੇ ਕਰਦੇ ਸਨ; ਇਸਲਾਮ ਦੀ ਪਾਖੰਡੀ ਅਤੇ ਵਿਖਾਵੇ ਦੀ ਰਸਮੀ ਮਜ਼੍ਹਬੀ ਖ਼ਾਨਾਪੂਰੀ ਦੇ ਖ਼ਿਲਾਫ਼ ਏਸ ਸਿੱਖੀ-ਸਿਧਾਂਤਕ-ਬਗ਼ਾਵਤ ਨੂੰ ਉਹ ਖ਼ੁਦਾ ਅਤੇ ਇਸਲਾਮ ਦੇ ਖ਼ਿਲਾਫ਼ ਬਗ਼ਾਵਤ ਦਰਸਾਉਂਦੇ ਜਨੂੰਨ ਦਾ ਝੰਡਾ ਚੁੱਕ ਲੈਂਦੇ; ਤੇ ਹੁਣ ਵੱਡਾ ਤਅਜੁਬ ਅਤੇ ਵਿਡੰਬਣਾ ਵੇਖੋ: ਅਕਾਲ ਤਖ਼ਤ ਦੇ ਜਥੇਦਾਰ ਜਾਂ ਕਈ ਗੁਰੂਘਰਾਂ — ***ਅਸਲ 'ਚ ਮਸੰਦਗੜ੍ਹਾਂ***—ਦੇ ਪ੍ਰਬੰਧਕ ਵੀ, ਆਪਣੇ ਬਾਰੇ ਕਈ ਜਾਗਰਤ ਸਿੱਖਾਂ ਵੱਲੋਂ ਹੁੰਦੇ ਕਿੰਤੂ-ਪ੍ਰੰਤੂ ਨੂੰ, ਅਕਾਲ ਤਖ਼ਤ ਜਾਂ ਗੁਰੂਘਰਾਂ ਉੱਤੇ ਹੀ ਹੁੰਦਾ ਕਿੰਤੂ-ਪ੍ਰੰਤੂ ਦਰਸਾਉਂਦੇ ਸੋਚਹੀਣ, ਲਾਈਲੱਗ ਅਤੇ ਧੜੇਬਾਜ਼ ਸੰਗਤਾਂ (ਅਸਲ 'ਚ ਕੁਸੰਗਤਾਂ) ਨੂੰ ਭੜਕਾਉਣ ਦਾ 'ਸ਼ੁਭ ਕਰਮਨ' ਕਰਨ ਤੋਂ ਭੋਰਾ ਭਰ ਵੀ ਨਹੀਂ ਸ਼ਰਮਾਉਂਦੇ!

**ਚੇਤੇ ਰਹਵੇ :** ਸ਼ਬਦ ਗੁਰੂ ਦੀ ਬ੍ਰਹਿਮੰਡੀ ਦ੍ਰਿਸ਼ਟੀ — *ਧੁਰ ਕੀ ਬਾਣੀ ਆਈ ਤਿਨਿ ਸਗਲੀ ਚਿੰਤੁ ਮਿਟਾਈ*— ਨਿਰਗੁਣ ਸਰਗੁਣ ਦਾ ਸੰਕਲਪ ਪੇਸ਼ ਕਰਨ ਦੇ ਨਾਲ-ਨਾਲ *ਮਨ ਤੂ ਜੋਤਿ ਸਰੂਪ ਹੈ ਆਪਣਾ ਮੂਲ ਪਛਾਣ* ਦੀ ਵੀ ਸਪੱਸ਼ਟ ਹਾਮੀ ਪੂਰੀ ਪੁਖ਼ਤਗੀ ਨਾਲ ਭਰਦੀ ਆ; ਪ੍ਰਾਭੌਤਿਕਤਾ ਦੇ ਸੂਖਮ ਬ੍ਰਹਿਮੰਡੀ ਵਿਜ਼ਨ — ਅਨੁਭਵ — ਨੂੰ ਦਿਮਾਗ਼ੀ ਜਾਂ ਆਤਮਿਕ ਗ੍ਰਿਫ਼ਤ 'ਚ ਲੈਣਾ, ਮਾਨਵੀ-ਭੌਤਿਕ-ਤਰਜ਼ਿ-ਜ਼ਿੰਦਗੀ ਰਾਹੀਂ, ਸਰਬੱਤ ਦੇ ਭਲੇ ਵਾਲੀ ਨੈਤਿਕੀ ਸਿਖਲਾਈ ਦੇ ਉਦਮੀ ਹੰਭਲੇ ਦੁਆਰਾ ਈ ਸੰਭਵ ਹੋ ਸਕਦੈ; ਪਰ ਏਦਾਂ ਦੀ ਸਰਬ-ਮਾਨਵੀ ਜਾਗਰਤੀ ਸਿਆਸੀ ਕੂੜ ਅਤੇ ਕੱਟੜ ਮਜ਼੍ਹਬੀ ਸੱਤਾ ਨੂੰ ਕਿਵੇਂ ਹਜ਼ਮ ਹੋ ਸਕਦੀ ਸੀ ... ਏਸੇ ਸਦਕਾ ਈ ਉਹ ਜਗਤ ਗੁਰੂ ਬਾਬੇ ਨਾਨਕ ਵੱਲੋਂ ਵਿੱਢੀ ਅਤੇ ਮਗਰੋਂ ਜਾਰੀ ਰੱਖੀ ਸਮਾਜਿਕ ਜਮ੍ਹਾਂ ਸਰਬ-ਸਾਂਝੀ-ਮਜ਼੍ਹਬੀ-ਜਾਗਰਤੀ ਦੇ ਵੈਰੀ ਬਣ ਬੈਠੇ! ਮਜ਼੍ਹਬੀ ਕੱਟੜਤਾ ਅਤੇ ਅਮਾਨਵੀ ਸਿਆਸੀ ਸੱਤਾ ਕਦੀ ਵੀ ਨਹੀਂ ਚਾਹੁੰਦੀ ਕਿ ਅਵਾਮ ਜਾਗਰਤ ਹੋ ਜਾਵੇ — ਉਹਨਾਂ ਨੂੰ ਤਾਂ ਢੋਰ-ਰੂਪੀ ਮਨੁੱਖਤਾ ਚਾਹੀਦੀ ਏ! ਸਵਾਲ : ਕੀ ਮੌਜੂਦਾ ਮਜ਼੍ਹਬੀ ਤੇ ਸਿਆਸੀ ਸਥਿਤੀ ਵੀ ਉਹੋ ਕੁੱਛ ਤਾਂ ਨਹੀਂ ਕਰ ਰਹੀ ?

ਏਦਾਂ ਦੇ ਸਵੈ-ਸਿਰਜੇ ਖ਼ੌਫ਼ ਪਾਰੋਂ ਈ ਦਿੱਲੀ ਦੀ ਓਦੋਂ ਵਾਲੀ ਹਕੂਮਤ ਨੇ ਓਦੋਂ ਵਾਲੀ ਹਿੰਦੂਤਵੀ ਸੋਚ ਦੀ ਮਿਲੀ ਭੁਗਤ ਨਾਲ ਗੁਰੂ ਪਾਤਸ਼ਾਹ ਬਾਬਾ ਅਰਜਨ ਜੀ ਨੂੰ, ਸਿਰੇ ਦੇ ਅਣਮਨੁੱਖੀ ਤਸੀਹੇ ਦੇ ਕੇ, ਸ਼ਹੀਦ ਕਰ ਦਿੱਤਾ ਸੀ; ਤੇ ਏਸ ਕਹਿਰੀ ਭਾਣੇ ਨੇ ਸਿੱਖ-ਜਾਗਰਤੀ-ਲਹਿਰ ਨੂੰ ਬੁਰੀ ਤਰ੍ਹਾਂ ਝੰਜੋੜ ਕੇ ਰੱਖ ਦਿੱਤਾ!

ਤਵਾਰੀਖ਼ 'ਚ ਅਕਸਰ ਇਉਂ ਹੋਇਆ ਕਰਦੈ : ਇੱਕ ਵਾਕਿਆ ਦੂਜੇ ਵਾਕਿਆ ਨੂੰ ਜਨਮ ਦਿੰਦੈ; ਅਤੇ ਕੁਦਰਤੀ ਨਿਯਮਾਵਲੀ ਮੁਤਾਬਿਕ ਜਦੋਂ ਵੀ ਕੋਈ ਕਰਮ (ਕਾਰਜ) ਵਾਪਰਦੈ ਨਾ, ਉਹਦੀ ਕੁੱਖ 'ਚੋਂ ਕੋਈ ਨਾ ਕੋਈ ਪ੍ਰਤੀਕਰਮ ਜਨਮ ਲੈ ਲੈਂਦੈ — ਜਾਂ, ਘੱਟੋ ਘੱਟ ਇਹਦੀ ਸੰਭਾਵਨਾ ਤਾਂ ਬਣ ਈ ਜਾਂਦੀ ਆ! ਅਤੇ ਏਸੇ ਤਰ੍ਹਾਂ ਗੁਰੂ ਅਰਜਨ ਬਾਬੇ ਦੀ ਸ਼ਹਾਦਿਤ ਦੇ ਤਵਾਰੀਖ਼ੀ ਵਾਕਿਆ ਦੀ ਵਜ੍ਹਾ ਸਦਕਾ ਅਕਾਲ ਤਖ਼ਤ ਦੀ ਸੰਸਥਾਪਣਾ ਵਾਲਾ ਨਵਾਂ ਤਵਾਰੀਖ਼ੀ ਵਾਕਿਆ ਵਾਪਰਦੈ ... ਜਾਂ ਕੁਦਰਤ ਦੇ ਇਲਾਹੀ ਰਹੱਸਮਈ ਸਿਧਾਂਤ ਮੁਤਾਬਿਕ ਗੁਰੂ ਪਾਤਸ਼ਾਹ ਦੀ ਸ਼ਹਾਦਿਤ ਵਾਲੇ ਹੋਏ ਕਰਮ (ਅਸਲ 'ਚ ਕੁਕਰਮ) (action) ਨੇ ਪ੍ਰਤੀਕਰਮ ਨੂੰ ਜਨਮ ਦੇ ਕੇ ਗੁਰੂ ਹਰਗੋਬਿੰਦ ਦੀ ਸਰਪ੍ਰਸਤੀ ਹੇਠ ਅਕਾਲ ਤਖ਼ਤ ਦੀ ਸਰੀਰਕ ਹੋਂਦ ਸਿਰਜ ਦਿੱਤੀ!

ਚੇਤੇ ਰਹਵੇ : ਜਹਾਂਗੀਰ ਵੱਲੋਂ ਗੁਰੂ ਗ੍ਰੰਥ ਸਾਹਿਬ 'ਚ ਦਰਜ *ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮਿਆਰ* ਬਾਰੇ ਇਲਜ਼ਾਮਤ੍ਰਾਸ਼ੀ ਤਾਂ ਬਹਾਨੇਬਾਜ਼ੀਆਂ ਦੀ ਸਿਖਰ ਈ

ਬਣਦੀ ਆ; ਵੈਸੇ ਇਹਦਾ ਆਗ਼ਾਜ਼ ਬਾਬੇ ਨਾਨਕ ਵੱਲੋਂ *'ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ'* ਦੀ ਬੇਬਾਕ ਅਤੇ ਸਿਖਰ ਦੀ ਦਲੇਰਾਨਾ ਬਾਗ਼ੀ ਆਵਾਜ਼ ਬੁਲੰਦੀ ਨਾਲ ਈ ਸ਼ੁਰੂ ਹੋ ਜਾਂਦੀ ਆ; ਇਹਦੇ ਬਾਰੇ ਏਸ ਮਜ਼ਮੂਨ ਦੇ ਆਰੰਭ ਵਿੱਚ ਇਸ਼ਾਰਾ ਹੋ ਵੀ ਚੁੱਕਿਐ! ਬਾਬਰ ਨੇ 'ਹਿੰਦੁਸਤਾਨ ਡਰਾਇਆ' (ਫ਼ਤਹਿ ਕੀਤਾ) ਸੀ ਸੰਨ 1526 'ਚ; ਗੁਰੂ ਬਾਬੇ ਅਰਜਨ ਦੀ ਸ਼ਹੀਦੀ ਹੁੰਦੀ ਆ 30 ਮਈ 1606 ਨੂੰ; ਇਹਨਾਂ ਅੱਸੀ ਸਾਲਾਂ 'ਚ ਮੁਗ਼ਲ ਸਿਥਾਪਤੀ ਅਤੇ ਬਾਬੇ ਨਾਨਕ ਵਾਲੀ ਚਲਾਈ ਜਾਗਰਤੀ ਲਹਿਰ 'ਚ, ਸਮੇਂ ਸਮੇਂ, ਦਸਤਪੰਜੇ ਹੁੰਦੇ ਈ ਰਹੇ ਸਨ – ਸਵਾਏ ਅਕਬਰ ਬਾਦਸ਼ਾਹ ਵਾਲੇ ਰਾਜ ਕਾਲ ਦੇ, ਜੀਹਦੀ ਨੀਤੀ ਵਾਹਵਾ ਈ ਸਹਿਨਸ਼ੀਲਤਾ ਵਾਲੀ ਰਹਿੰਦੀ ਰਹੀ ਸੀ! ਏਦਾਂ ਪੰਜਵੇਂ ਗੁਰੂ ਜੀ ਦੀ ਸ਼ਹਾਦਿਤ ਦਾ ਗੁੱਝਾ ਸਬੱਬ ਬਣਦੈ: ਮੁਸਲਮਾਨ ਮੁਆਸ਼ਰੇ ਦੀ ਸੁੰਨਤ (ਇਸਲਾਮ) ਨੂੰ ਖ਼ਤਰਾ ਅਤੇ ਹਿੰਦੂਤਵ ਦੇ ਸੂਤਰ (ਜਨਿਊ) ਨੂੰ ਮੌਤ ਦਾ ਖ਼ੌਫ਼! ਏਸ ਕਰ ਕੇ 'ਸੁੰਨਤ' ਅਤੇ 'ਸੂਤਰ' ਦੀ ਜ਼ਾਲਮਾਨਾ ਜੁੰਡਲੀ ਬਣ ਗਈ ਸੀ, ਨਵੇਂ ਸਿੱਖ-ਸਾਂਝੀਵਾਲਤਾ ਦੇ ਸਿਧਾਂਤ ਦੇ ਖ਼ਿਲਾਫ਼!

ਗੁਰੂ ਪਾਤਸ਼ਾਹ ਬਾਬੇ ਅਰਜਨ ਦੀ ਸ਼ਹੀਦੀ ਦੇ ਉੱਪਰਲੇ ਪਿਛੋਕੜੀ ਕਾਰਨਾਂ ਦੇ ਮੁਖ਼ਤਸਰ ਜ਼ਿਕਰ ਮਗਰੋਂ ਆਓ ਹੁਣ ਵਿਸ਼ੇ ਦੇ ਧੁਰੇ ਵੱਲ ਮੁੜੀਏ:

ਪੰਜਵੇਂ ਪੀਰ ਦੀ ਸ਼ਹਾਦਿਤ ਦੇ ਪ੍ਰਤੀਕਰਮ ਵਜੋਂ ਗੁਰੂ ਹਰਗੋਬਿੰਦ ਦੇ ਅਧਿਆਤਮਿਕ ਅਤੇ ਆਤਮਿਕ ਤੀਜੇ ਨੇਤਰ – ਦਿੱਬ ਦ੍ਰਿਸ਼ਟ – ਨੂੰ ਸਪੱਸ਼ਟ ਹੋ ਗਿਆ: ਹੱਥਾਂ ਬਾਝ ਕਰਾਰਿਆਂ ਵੈਰੀ ਮਿੱਤ ਨਹੀਂ ਹੋਇਆ ਕਰਦੇ! ਪਰ, ਕਰਾਰੇ ਹੱਥ ਪੈਦਾ ਕਰਨ ਲਈ ਲੋਕ-ਸ਼ਕੀਤ ਨੂੰ, ਦਿਮਾਗ਼ੀ ਅਤੇ ਸਰੀਰਕ ਪੱਧਰ ਉੱਤੇ, ਹਮ-ਰਕਾਬ ਕਰਨਾ ਏਸ ਸੰਕਲਪ ਦੀ ਮੁੱਢਲੀ ਲੋੜ ਸੀ; ਬਾਬੇ ਅਰਜਨ ਦੀ ਸ਼ਹੀਦੀ ਨਾਲ ਸਾਰੇ ਪੰਜਾਬ 'ਚ – ਖ਼ਾਸ ਕਰ ਕੇ ਸਿੱਖ ਜਗਤ ਵਿੱਚ – ਦਹਿਸ਼ਤ ਤੇ ਵਹਿਸ਼ਤ ਦਾ ਗ਼ਲਬਾ ਭਾਰੂ ਹੋ ਤੁਰਿਆ ਸੀ, ਇੱਕ ਕੁਦਰਤੀ ਅਸਰ; ਲੋਕ-ਮਨ, ਓਦੋਂ ਢਹਿੰਦੀ ਕਲਾ ਦੇ ਵਾਵਰੋਲੇ 'ਚ ਫਸਿਆ ਪੈਰਾਂ ਤੋਂ ਉੱਖੜਦਾ ਜਾ ਰਿਹ ਸੀ, ਦਿਨੋ-ਦਿਨ!

ਸਮੇਂ ਦੀ ਨਿਜ਼ਾਕਤ ਅਤੇ ਨਬਜ਼ ਨੂੰ ਸਮਝਦੇ ਛੇਵੇਂ ਪਾਤਸ਼ਾਹ ਇੱਕ ਦਲੇਰਾਨਾ, ਪ੍ਰਬਲ ਅਤੇ ਪ੍ਰਚੰਡ (drastic) ਕਦਮ ਚੁੱਕਣ ਦੇ ਅਨੁਭਵੀ ਸੰਕਲਪ ਨੂੰ ਵਿਹਾਰਕ ਵਿਉਂਤਬੰਦੀ ਦੇਣ ਬਾਰੇ ਡੂੰਘੀ ਸੋਚ 'ਚ ਪੈ ਤੁਰੇ: ਲੋਕ-ਮਨ 'ਚ ਹਾਵੀ ਹੋ ਰਹੀ ਨਿਘਾਰੂ ਰੁਚੀ ਨੂੰ, ਇੱਕ ਜਬਰਦਸਤ ਲੋਕ-ਸ਼ਕਤੀ ਦੇ ਰੂਪ 'ਚ, ਸਿਆਸੀ ਅਤੇ ਸਮਾਜੀ ਸੁਤੰਤਰ ਸੱਚੇ 'ਚ ਕਿਵੇਂ ਢਾਲਿਆ ਜਾਵੇ? ਲੋਕ-ਮਾਨਸਿਕਤਾ ਨੂੰ ਖ਼ੁਦਦਾਰ ਅਤੇ ਖ਼ੁਦਮੁਖ਼ਤਾਰ ਹਸੀਅਤ ਦੇ ਸਵਾਮੀ ਕਿਵੇਂ ਬਣਾਇਆ ਜਾਵੇ? ਕਿਵੇਂ ਬਾਬੇ ਨਾਨਕ ਵੱਲੋਂ ਅਰੰਭੀ ਬ੍ਰਹਿਮੰਡੀ ਜਾਗਰਤੀ ਵਾਲੀ ਸੋਚ ਨੂੰ ਬਾਹੂਬਲ ਦੀ ਪੁੱਠ ਚਾੜ੍ਹੀ ਜਾਵੇ ਆਦਿਕ? ਅਤੇ ਅਖ਼ੀਰ ਏਸ ਚਿਤਵੇ ਸੰਕਲਪ ਨੂੰ ਸਥੂਲ ਭੌਤਿਕੀ (tangible) ਸ਼ਕਲ 'ਚ ਉਜਾਗਰ ਕਰਨ ਦੇ ਸਿੱਕੇਬੰਦ ਨਜ਼ਰੀਏ ਨਾਲ ਗੁਰੂ ਹਰਗੋਬਿੰਦ ਨੇ ਬਾਬੇ ਨਾਨਕ ਵਾਲੇ ਬ੍ਰਹਿਮੰਡੀ ਅਧਿਆਤਮਕ ਸਿਧਾਂਤ ਨੂੰ, ਮਨੁੱਖੀ ਸਰੀਰਕ-ਤਾਕਤ ਨਾਲ ਇੱਕਮਿੱਕ ਕਰਦਿਆਂ, ਪੀਰੀ ਅਤੇ ਮੀਰੀ ਦੇ ਸਾਂਝੇ ਮੁੱਜਸਮੇ ਸਿਰੀ ਅਕਾਲ ਤਖ਼ਤ ਦੀ ਸਿਰਜਣਾ ਕਰ ਦਿੱਤੀ; ਮਹਿਜ਼ ਇੱਕ ਥੜ੍ਹੇ/ਚਬੂਤਰੇ ਦਾ ਨਿਰਮਾਣ ਕਰ ਕੇ ਇਹਨੂੰ ਅਕਾਲ ਦੇ ਤਖ਼ਤ ਵਜੋਂ ਸੰਸਥਾਪਿਤ ਕਰ ਦਿੱਤਾ!

ਲਾਜ਼ਮੀ ਤੌਰ 'ਤੇ ਛੇਵੇਂ ਪਾਤਸ਼ਾਹ ਦੇ ਬ੍ਰਹਿਮੰਡੀ ਅਨੁਭਵ 'ਚ ਹੋਵੇ ਗਾ:

ਦੁਨਿਆਵੀ ਤਖ਼ਤਾਂ ਦੀ ਮਯਾਦ ਥੋੜ ਚਿਰੀ ਈ ਹੋਇਆ ਕਰਦੀ ਆ; ਕਿਉਂ ਨਾ ਐਸਾ ਤਖ਼ਤ ਸਾਜਿਆ ਜਾਵੇ ਜਿਹੜਾ ਸਮੇਂ ਦੀ ਕੈਦ ਤੋਂ ਮੁਕਤ ਯੁੱਗੋ-ਯੁੱਗ ਅਟੱਲ ਵਿਚਰਦਾ ਰਹਵੇ; ਕਿਉਂਕਿ ਸਮਾਂ-ਸੀਮਾਂ ਯਾਨੀ ਕਾਲ ਤੋਂ ਮੁਕਤੀ ਦਾ ਪ੍ਰਤੀਕ ਕੇਵਲ ਪ੍ਰਭੂ, ਖ਼ੁਦਾ ਪਰਵਰਦਗਾਰ, ਗੌਡ ਨੂੰ ਈ ਮੰਨਿਆ ਜਾਂਦੈ, ਏਸੇ ਲਈ ਛੇਵੇਂ ਪੀਰ ਨੇ ਗੁਰਬਾਣੀ ਦੇ ਬ੍ਰਹਿਮੰਡੀ ਸੰਕਲਪ ਅਨੁਸਾਰ ਏਸ ਤਖ਼ਤ ਨੂੰ ਅਕਾਲ ਦੇ ਵਿਸ਼ੇਸ਼ਣ ਨਾਲ ਨਿਵਾਜ਼ ਦਿੱਤਾ! ਏਦਾਂ ਅੰਮ੍ਰਿਤਸਰ ਵਿਖੇ ਹਰਿਮੰਦਰ ਸਮੂਹ ਵਿੱਚ ਸੁਭਾਇਮਾਨ ਅਕਾਲ ਤਖ਼ਤ ਦੀ ਅਦੁੱਤੀ ਅਤੇ ਨਿਵੇਕਲੀ ਖ਼ੂਬੀ, ਖ਼ਾਸੀਅਤ ਇਉਂ ਦੀ ਬਣਦੀ ਆ :

(ੳ) ਇਹ ਤਖ਼ਤ ਕਿਸੇ ਦੁਨਿਆਵੀ ਹਸਤੀ/ਸੰਸਥਾ ਦੇ ਨਾ ਅਧੀਨ ਏਂ ਤੇ ਨਾ ਹੀ ਇਹ ਕਿਸੇ ਮਨੁੱਖੀ ਹਸਤੀ ਹਸੀਅਤ ਦੀ ਨਿੱਜੀ ਜਾਂ ਪਰਿਵਾਰਕ ਮਾਲਕੀ;

(ਅ) ਇਹਦੀ ਅਧਿਆਤਮਕ ਅਤੇ ਸਰਬ-ਮਾਨਵੀ ਵਿਆਪਕਤਾ ਵੀ ਕਿਸੇ ਇੱਕ ਜ਼ਮੀਨੀ ਖਿੱਤੇ ਦੀ ਪਾਬੰਦ (ਕੈਦੀ) ਨਹੀਂ – ਇਹ ਵਿਸ਼ਵੀ ਪਸਾਰ ਵਾਲੀ ਆ, ਆਪਣੇ ਇਲਾਹੀ ਪ੍ਰਭਾਵ ਨਾਤੇ; ਵੈਸੇ ਅੰਮ੍ਰਿਤਸਰ ਵਿੱਚ ਸੁਸ਼ੋਬਤ ਮਕਾਨ (ਬਿਲਡਿੰਗ–ਅਕਾਲ ਤਖ਼ਤ) ਵਿਸ਼ਵੀ ਪੱਧਰ ਉੱਤੇ ਸੇਧ ਦੇਣ ਦੀ ਮਰਕਜ਼ੀ ਹਸੀਅਤ ਦਾ ਸਵਾਮੀ ਏਂ;

(ੲ) ਇਹ ਕਿਸੇ ਵੀ ਇੱਕ ਜਾਤੀ, ਕੌਮ, ਲੋਕ-ਸਮੂਹ ਜਾਂ ਮਜ਼ਬੀ ਜਥੇਬੰਦੀ ਨਾਲ ਵਾਬਸਤਾ ਨਹੀਂ;

(ਸ) ਇਹ ਸਮੇਂ ਦੀ ਸੀਮਾ ਤੋਂ ਵੀ ਮੁਕਤ ਆ ਕਿਉਂਕਿ ਇਹ ਸਿਰਫ਼ ਇੱਕ ਭਵਨ – ਮਕਾਨ, ਬਿਲ਼ਡਿੰਗ – ਈ ਨਹੀਂ; ਇਹ ਤਾਂ ਇੱਕ ਦੈਵੀ ਸੰਕਲਪ (ਵਿਚਾਰ) ਮੁਕਾਮ (celestial vision) ਏਂ ਜਿਹੜਾ ਸਦੀਵੀ (deathless) ਆ; ਅਤੇ,

(ਹ) ਇਹ ਸਮੇਂ ਦੀ ਬੇਇਨਸਾਫ਼, ਜ਼ਾਲਿਮ, ਅਮਾਨਵੀ, ਮੁਤੱਸਬੀ, ਦੰਭੀ ਅਤੇ ਕੂੜੀ ਸਿਥਾਪਤੀ ਨਾਲ, ਬਚਨ ਅਤੇ ਕਰਮ ਦੁਆਰਾ, ਨਾ ਸਿਰਫ਼ ਟੱਕਰ ਈ ਲਵੇ ਸਗੋਂ ਟੱਕਰ ਲਈ ਮਾਨਵਤਾ ਨੂੰ ਜਥੇਬੰਦ ਕਰਨ 'ਚ ਅਗਵਾਈ ਵੀ ਕਰੇ!

ਬਾਕੀ, ਗੁਰੂ ਹਰਗੋਬਿੰਦ ਦੀ ਅਨੁਭਵੀ ਬਿਰਤੀ ਏਸ ਪੱਖੋਂ ਵੀ ਸਪੱਸ਼ਟ ਸੀ : ਮਨੁੱਖ ਸਿਰਫ਼ ਰੂਹਾਨੀਅਤ ਦਾ ਕਲਬੂਤ ਈ ਨਹੀਂ – ਭਾਵੇਂ ਇਹ ਸਿਫ਼ਤ ਸੱਭ ਤੋਂ ਸ੍ਰੇਸ਼ਟ ਆ; ਪ੍ਰਾਣੀ ਪੰਜ ਭੌਤਿਕੀ ਸਰੀਰ ਸਦਕਾ ਇੱਕ ਸਮਾਜਿਕ ਪਸ਼ੂ (social animal) ਦੀ ਪਦਵੀ ਵੀ ਰੱਖਦੈ; ਇਹਨੂੰ ਸਰੀਰਿਕ, ਸਮਾਜਿਕ, ਆਰਥਿਕ, ਗ਼ਮੀਆਂ, ਖ਼ੁਸ਼ੀਆਂ ਅਤੇ ਸਿਆਸੀ ਲੋੜਾਂ ਦਾ ਵੀ ਸਾਮ੍ਹਣਾ, ਸਮੇਂ ਸਮੇਂ, ਕਰਨਾ ਪੈਂਦਾ ਰਹਿੰਦੈ; ਇਹਨਾਂ ਮਸਲਿਆਂ ਨੂੰ ਖੁੱਲ੍ਹ ਕੇ ਵਿਚਾਰਨ, ਚਿੰਤਨ ਕਰਨ ਅਤੇ ਖ਼ਯਾਲਾਂ ਦੇ ਤਬਾਦਲੇ ਆਦਿ ਲਈ ਵੀ ਕੋਈ ਵਾਜਬ ਸਹੂਲਤੀ-ਥਾਂ ਹੋਣੀ ਚਾਹੀਦੀ ਏ – ਜਿੱਥੇ ਸੰਗਤੀ-ਗੋਸ਼ਟ ਹੋ ਸਕੇ (ਕੁਸੰਗਤੀ ਨਹੀਂ); ਏਦਾਂ ਦੀ ਦੂਰਅੰਦੇਸ਼ੀ ਨੇ ਵੀ ਛੇਵੇਂ ਪੀਰ ਨੂੰ ਅਕਾਲ ਤਖ਼ਤ ਦੀ ਸਿਰਜਣਾ ਕਰਨ ਵਿੱਚ ਮੱਦਦ ਕੀਤੀ ਹੋਵੇ ਗੀ, ਲਾਜ਼ਮੀ ਤੌਰ 'ਤੇ!

ਮਨੁੱਖਤਾ ਨੂੰ ਰੂਹਾਨੀ ਸੇਧ ਪ੍ਰਦਾਨ ਕਰਨ ਦਾ ਸੰਚਾਰੀ ਮੁਕਾਮ ਸਿਰੀ ਹਰਿਮੰਦਰ ਸਾਹਿਬ ਪਹਿਲਾਂ ਈ ਆਪਣੀ ਕਾਰਜਸ਼ੀਲਤਾ ਨਿਭਾ ਰਿਹਾ ਸੀ (ਉਂਵ ਏਸ ਤੋਂ ਪਹਿਲਾਂ ਗੋਇੰਦਵਾਲ ਸਾਹਿਬ ਅਤੇ ਖਡੂਰ ਸਾਹਿਬ ਵੀ ਰੂਹਾਨੀ ਤਾਲੀਮ ਦੇ ਕੇਂਦਰ ਵਜੋਂ ਪ੍ਰਸਿੱਧ ਰਹੇ ਸਨ); ਮਗਰ ਮਨੁੱਖਤਾ ਦੇ ਦੁਨਿਆਵੀ ਪੱਖਾਂ –ਲੋੜਾਂ-ਥੋੜਾਂ– ਬਾਰੇ ਗ਼ੌਰ-ਓ-ਫ਼ਿਕਰ ਕਰਨ ਲਈ ਹੈਣੀ ਸੀ ਕੋਈ ਸਰਬ ਸਾਂਝਾ ਮਕਾਨ ਅਤੇ ਮੁਕਾਮ; ਮੇਰੀ ਸਮਝ 'ਚ, ਮਾਨਵਤਾ

ਦੇ ਏਸ ਪਹਿਲੂ ਦੀ ਮਹੱਤਤਾ ਨੂੰ ਵੀ ਭਲੀਭਾਂਤ ਸਮਝਦਿਆਂ ਗੁਰੂ ਹਰਗੋਬਿੰਦ ਨੇ ਅਕਾਲ ਤਖ਼ਤ ਵਾਲੇ ਵਿਜ਼ਨ ਨੂੰ ਅਮਲੀ ਰੂਪ ਬਖ਼ਸ਼ ਦਿੱਤਾ; ਏਦਾਂ ਇਹ ਜੱਗੋਂ ਨਿਵੇਕਲੀ ਸੰਸਥਾ/ਸਥਾਨ/ਮੁਕਾਮ ਏਸ ਸਹੂਲਤ ਦਾ ਸਾਧਨ ਵੀ ਬਣ ਗਿਆ ਜਿੱਥੇ ਜਨ-ਸਮੂਹ ਦੇ ਸਮਾਜੀ, ਸਿਆਸੀ ਅਤੇ ਆਰਥਿਕ ਆਦਿ ਮਸਲੇ ਵੀ ਖੁੱਲ੍ਹ ਕੇ ਵਿਚਾਰੇ ਜਾਣ ਲੱਗੇ; ਏਸ ਤੋਂ ਬਿਨਾਂ ਨਿੱਜੀ ਦੁੱਖ ਦਰਦਾਂ ਦੀ ਫ਼ਰਯਾਦ ਵੀ ਏਥੇ ਸੁਣਵਾਈ ਦੀ ਹੱਕਦਾਰ ਬਣਨ ਲੱਗ ਪਈ (ਮਿਸਾਲ : ਕਸੂਰ ਦੇ ਹਾਕਮ ਉਸਮਾਨ ਖਾਂ ਵੱਲੋਂ ਇੱਕ ਬ੍ਰਾਹਮਣ ਦੀ ਤੀਮੀਂ ਦੇ ਓਧਾਲੇ ਜਾਣ ਦੀ ਫ਼ਰਯਾਦ ਸਦਕਾ ਈ ਸਰਦਾਰ ਹਰੀ ਸਿੰਘ ਭੰਗੀ ਨੇ 10 ਅਪ੍ਰੈਲ, 1763 ਦੇ ਆਸ-ਪਾਸ ਅਕਾਲ ਤਖ਼ਤ ਤੋਂ ਓਸ ਨਵਾਬ ਨੂੰ ਸੋਧਨ ਲਈ ਚਾਲੇ ਪਾਏ ਸਨ)! ਇਹਨੂੰ ਇਖ਼ਲਾਕੀ ਯੁੱਧ ਲਈ ਅਕਾਲ ਤਖ਼ਤ ਵੱਲੋਂ ਅਸੀਸ ਈ ਮੰਨਿਆਂ ਜਾ ਸਕਦੈ!

ਅਕਾਲ ਤਖ਼ਤ ਤੋਂ ਫ਼ੌਜੀ ਸਿਖਲਾਈ ਦੇ ਵਸੀਲੇ ਵੀ ਜੁਟਾਏ ਜਾਣ ਲੱਗ ਪਏ; ਬੁਜ਼ਦਿਲੀ ਦੀ ਜਿਲ੍ਹਣ 'ਚ ਫਸੇ ਲੋਕਾਂ ਨੂੰ ਸੂਰਮਤਾਈ ਦੀ ਪਾਣ ਚਾੜ੍ਹਨ ਹਿੱਤ ਏਥੇ ਵਾਰਾਂ ਗਾਉਣ ਦਾ ਪ੍ਰਬੰਧ ਹੁੰਦਾ ਰਹਿੰਦਾ; ਰਵਾਇਤੀ ਟਕਿਆਂ ਦੀ ਥਾਂ ਸ਼ਸਤਰ ਅਤੇ ਘੋੜੇ ਭੇਟਾ ਹੋਣ ਲੱਗੇ; ਦਿੱਲੀ ਤਖ਼ਤ ਦੀ ਸਿਥਾਪਤੀ ਨੂੰ ਵੰਗਾਰਨ ਲਈ ਬਗ਼ਾਵਤੀ ਸੁਰਾਂ ਏਥੇ ਛਹਿਬਰ ਲਾਉਣ ਲੱਗ ਪਈਆਂ; ਕਈ ਪਰਕਾਰ ਦੇ ਮਤੇ, ਗੁਰਮਤੇ ਆਦਿਕ ਹੁੰਦੇ ਰਹਿੰਦੇ, ਸਮੇਂ ਸਮੇਂ; ਜ਼ਾਹਿਰ ਏ : ਏਦਾਂ ਦੀ ਗਤੀਵਿਧੀ ਸਿਰੀ ਹਰਿਮੰਦਰ ਸਾਹਿਬ ਤੋਂ ਨਾ ਈ ਸੰਭਵ ਸੀ, ਨਾ ਈ ਵਾਜਿਬ; ਏਸ ਕਰ ਕੇ ਵੀ ਅਕਾਲ ਤਖ਼ਤ ਦੇ ਨਿਰਮਾਣ ਦੀ ਸਾਰਥਿਕਤਾ ਸਪੱਸ਼ਟ ਹੋ ਜਾਂਦੀ ਆ।

ਗੁਰੂ ਦਸਮੇਸ਼ ਜੀ ਪਿੱਛੋਂ ਅਕਾਲ ਤਖ਼ਤ ਦੀ ਇਲਾਹੀ ਸੀਟ (seat) ਤੋਂ ਹੁਣ ਤੱਕ ਮਾਨਵਤਾ ਦੀ ਬਿਹਤਰੀ ਅਤੇ ਬਹਿਬੂਦੀ ਲਈ, ਸਮੇਂ ਸਮੇਂ, ਜੋ ਵੀ ਗਤੀਵਿਧੀਆਂ, ਕਾਰਨਾਮੇ, ਜਾਂ ਨਾਂਹਵਾਚਿਕ ਕਾਰਨਾਮੇ (ਅਕਾਰਨਾਮੇ) ਵੀ ਹੁੰਦੇ ਆ ਰਹੇ ਨੇ ਨਾ, ਓਸ ਬਾਰੇ ਇਤਿਹਾਸ ਖ਼ਾਮੋਸ਼ ਨਹੀਂ; ਸੰਨ 1708 ਤੋਂ ਸੰਨ 1799 ਤੱਕ ਅਕਾਲ ਤਖ਼ਤ ਨੂੰ ਅਜ਼ੀਮ ਮੰਨਣ ਵਾਲਿਆਂ 'ਚ ਵੀ ਆਪਸੀ ਈਰਖਾ, ਤਕਰਾਰਬਾਜ਼ੀ, ਝਗੜੇ, ਤਲਖ਼ੀਆਂ ਅਤੇ ਤੋਹਮਤਬਾਜ਼ੀਆਂ ਦੀ ਉਲਾਰੂ ਅਤੇ ਨੈਗਿਟਿਵ ਰੁਚੀ ਦੀ ਕੰਡਿਆਲੀ ਥੋਹਰ ਵੀ ਜੜ੍ਹ ਲਾਉਣ ਲੱਗ ਪਈ ਸੀ; ਤੇ ਕਦੀ-ਕਦੀ ਹਥਿਆਰਬੰਦ ਟੱਕਰਾਂ ਦੀ ਨੌਬਤ ਤੱਕ ਵੀ ਇਹ, ਪੰਥ-ਮਾਰੂ ਅਤੇ ਮਾਨਵ-ਮਾਰੂ, ਕਿਰਦਾਰ ਭਾਰੂ ਹੋ ਤੁਰਦਾ ਰਿਹਾ ਸੀ!

ਏਸ ਮਜ਼ਮੂਨ 'ਚ ਹੁਣ ਤੱਕ ਉਸਾਰੀ ਖ਼ਯਾਲ ਲੜੀ ਮੁਤਾਬਿਕ *ਅਕਾਲ ਤਖ਼ਤ* ਦੀ ਜੋ ਪਰਿਭਾਸ਼ਾ ਬਣਦੀ ਆ ਨਾ, ਉਹ ਬ੍ਰਹਿਮੰਡੀ ਅਤੇ ਵਿਸ਼ਵੀ ਈ ਆ – ਤੇ ਏਦਾਂ ਦੀ ਈ ਯੌਮਿ ਹਸ਼ਰ ਤੱਕ ਰਹਿਣ ਦੀ ਹੱਕਦਾਰ ਏ; ਮਗਰ ਇੱਕ ਹੋਰ ਵਾਸਤਵਿਕਤਾ ਨੂੰ ਨਜ਼ਰਅੰਦਾਜ਼ ਨਹੀਂ ਕੀਤਾ ਜਾ ਸਕਦਾ : ਕਿਸੇ ਵੀ ਰੂਹਾਨੀ ਸਿਧਾਂਤ ਨੂੰ ਪ੍ਰਚਾਰਨ ਅਤੇ ਪਸਾਰਨ ਲਈ ਕੋਈ ਨਾ ਕੋਈ ਭੌਤਿਕ ਥਾਂ ਚੁਣਨੀ ਪੈਂਦੀ ਆ – ਮਿਸਾਲ ਵਜੋਂ ਇਸਲਾਮੀ ਸਿਧਾਂਤ ਲਈ ਮੱਕਾ ਸ਼ਰੀਫ਼, ਇਸਾਈ ਵਿਚਾਰਧਾਰਾ ਲਈ ਰੋਮ ਵਿਚਲਾ ਵੈਟੀਕਨ; ਹਿੰਦੂ ਧਰਮ ਦੇ ਅਸੂਲਾਂ ਹਿੱਤ ਬਨਾਰਸ (ਹੋਰ ਵੀ ਅਨੇਕਾਂ ਥਾਂ ਨੇ ਕਿਉਂਕਿ ਹਿੰਦੂ ਧਰਮ ਇੱਕ ਰੱਬ ਦੀ ਥਾਂ ਬਹੁ-ਦੇਵੀ ਦੇਵਤਿਆਂ ਦਾ ਉਪਾਸ਼ਕ ਆ); ਯਹੂਦੀ ਧਰਮ ਦੇ ਉਭਾਰ ਲਈ ਯੂਰੋਸ਼ਲਮ ਅਤੇ ਸਿੱਖ ਫ਼ਲਸਫ਼ੇ ਦੇ ਪਸਾਰ ਲਈ ਸਿਰੀ ਹਰਿਮੰਦਰ ਸਾਹਿਬ; ਏਦਾਂ ਈ ਮਾਨਵਤਾ ਦੇ ਦੁਨਿਆਵੀ ਪੱਖਾਂ, ਲੋੜਾਂ ਲਈ ਜਦੋਂ ਅਕਾਲ ਤਖ਼ਤ ਵੱਲੋਂ ਕੀਤੀ

ਜਾਣ ਵਾਲੀ ਗਤੀਵਿਧੀ ਖ਼ਾਤਿਰ ਕਿਸੇ ਮਕਾਨ – ਥਾਂ ਦੇ ਵਜੂਦ ਬਾਰੇ ਸੋਚਿਆ ਗਿਆ ਤਾਂ ਹਜ਼ੂਰ ਗੁਰੂ ਹਰਗੋਬਿੰਦ ਨੇ ਏਸ ਥਾਂ ਲਈ ਸਿਰੀ ਹਰਿਮੰਦਰ ਸਾਹਿਬ ਦੀ ਗੋਦ ਵਿੱਚ ਈ ਚੋਣ ਕੀਤੀ; ਉਹਨਾਂ ਦਾ ਨਜ਼ਰੀਆ ਹੋਵੇ ਗਾ: ਅਕਾਲ ਤਖ਼ਤ ਤੋਂ ਹੋਣ ਵਾਲੀ ਹਰ ਹਰਕਤ, ਨਿਰਨਾ, ਮਤਾ, ਵਿਉਂਤਬੰਦੀ ਆਦਿਕ ਉੱਤੇ ਸਿਰੀ ਹਰਿਮੰਦਰ ਸਾਹਿਬ ਦੀ ਰੂਹਾਨੀ ਸਿਰਦਾਰੀ ਅਸਰਅੰਦਾਜ਼ ਰਹਿੰਦੀ ਰਹਵੇ; ਯਾਨੀ ਕਿ ਚੰਦ ਕਦਮਾਂ ਉੱਤੇ ਸ਼ਸ਼ੋਭਤ, ਸੌਖ ਨਾਲ ਈ ਨਜ਼ਰੀਂ ਪੈਂਦਾ ਰਹਿਣ ਪਾਰੋਂ, ਸਿਰੀ ਹਰਿਮੰਦਰ ਸਾਹਿਬ ਦਾ ਭੈ ਅਤੇ ਭਾਓ ਹਾਥੀ ਦੇ ਸਿਰ ਉੱਤੇ ਅੰਕਸ਼ ਵਾਲਾ ਕੰਮ ਕਰਦਾ ਰਹਵੇ – ਤੇ ਅਕਾਲ ਤਖ਼ਤ ਨਾਲ ਸੰਬੰਧਤ ਮਨੁੱਖੀ-ਪਾਤਰ ਵੀ ਏਸ 'ਭੈ' ਅਤੇ 'ਭਾਓ' ਸਦਕਾ ਨੈਤਿਕਤਾ ਤੋਂ ਨਾ ਟੁੱਟਣ!

ਕਿਉਂਕਿ ਇਹ ਚੁਣੀ ਗਈ ਥਾਂ ਪੰਜਾਬ ਵਿੱਚ ਸੀ/ਏ ਅਤੇ ਇਹਦੇ ਅਨੁਭਵੀ ਸੰਚਾਲਿਕ ਅਤੇ ਨਿਰਮਾਣਕ ਸਿਰੀ ਗੁਰੂ ਹਰਗੋਬਿੰਦ ਵੀ ਪੰਜਾਬੀ ਸਿੱਖ ਸਨ, ਏਸ ਸਦਕਾ ਸਿਰੀ ਅਕਾਲ ਤਖ਼ਤ ਨਾਲ ਸੰਬੰਧਤ ਹਰ ਪ੍ਰਕਾਰ ਦੀ ਜ਼ੁਮੇਦਾਰੀ, ਕੁਦਰਤੀ, ਸਿੱਖ ਪ੍ਰਾਣੀਆਂ – ਕੌਮ, ਪੰਥ – ਦੇ ਖ਼ਾਤੇ 'ਚ ਪੈ ਗਈ; ਏਸ ਕੁਦਰਤੀ ਵਰਤਾਰੇ ਨੂੰ ਸਿੱਖਾਂ ਵੱਲੋਂ ਇੱਕ ਭਾਗਸ਼ਾਲੀ ਅਤੇ ਕਰਤਾਰੀ ਦੇਣ/ਅਸੀਸ ਵਜੋਂ ਪ੍ਰਵਾਨ ਕਰਨਾ ਬਣਦੈ – ਆਜਜ਼ੀ ਅਤੇ ਹਲੀਮੀ ਭਰੇ ਕੋਟਨ ਕੋਟ ਸਜਦਿਆਂ ਨਾਲ! ਮਗਰ ਪਿਛਲੇ ਵਾਹਵਾ ਸਮੇਂ ਤੋਂ, ਖ਼ਾਸ ਕਰ 1980ਵੀਆਂ ਤੋਂ ਸ਼ੁਰੂ ਹੋ ਕੇ, ਜੋ ਤਸਵੀਰ ਅਕਾਲ ਤਖ਼ਤ ਤੋਂ ਕੀਤੀਆਂ ਜਾਂਦੀਆਂ ਗਤੀਵਿਧੀਆਂ ਦੀ ਨਜ਼ਰੀਂ ਪੈਂਦੀ ਰਹੀ ਆ ਨਾ, ਉਹ ਵਡਿਆਈ ਜਾਣ ਵਾਲੀ ਨਹੀਂ!

ਕਿਉਂਕਿ ਹਥਲੇ ਮਜ਼ਮੂਨ ਦਾ ਮਨੋਰਥ ਸਿਰੀ ਅਕਾਲ ਤਖ਼ਤ ਤੋਂ ਹੁੰਦੀਆਂ ਰਹੀਆਂ ਸਾਰੀਆਂ ਗਤੀਵਿਧੀਆਂ ਦਾ ਇਤਿਹਾਸ ਸਿਰਜਣਾ ਨਹੀਂ, ਏਸ ਸਦਕਾ ਮੈਂ ਇਹਦੀ ਤਫ਼ਸੀਲ 'ਚ ਨਹੀਂ ਜਾ ਰਿਹਾ; ਹਾਂ ਏਸ ਬਾਰੇ ਦਿਲਚਸਪੀ ਰੱਖਣ ਵਾਲੇ ਜਗਿਆਸੂ ਡਾ: ਹਰਜਿੰਦਰ ਸਿੰਘ ਦਿਲਗੀਰ ਦੀ ਰਚਤ ਪੁਸਤਕ *'ਸਿੱਖ ਤਵਾਰੀਖ਼ 'ਚ ਅਕਾਲ ਤਖ਼ਤ ਸਾਹਿਬ ਦਾ ਰੋਲ'* ਨੂੰ ਘੋਖ ਸਕਦੇ ਨੇ। ਵੈਸੇ ਏਥੇ ਇੱਕ ਹਵਾਲਾ ਦੇਣ ਦੀ ਖੁੱਲ੍ਹ ਲੈ ਰਿਹਾਂ: ਮਹਾਰਾਜਾ ਰਣਜੀਤ ਸਿੰਘ ਦਾ ਸਿਆਸੀ ਤਖ਼ਤ ਸਦਾ ਈ ਅਕਾਲ ਤਖ਼ਤ ਦੀ ਪ੍ਰਭੂਸੱਤਾ ਮੰਨਦਾ ਰਿਹਾ ਸੀ; ਮਗਰ ਕੀ ਅਜੋਕੇ ਲੰਙੜੇ ਪੰਜਾਬ ਦਾ ਸਿਆਸੀ ਤਖ਼ਤ, ਦ੍ਰਿਸ਼ਟ/ਅਦ੍ਰਿਸ਼ਟ ਰੂਪ 'ਚ, ਅਕਾਲ ਤਖ਼ਤ ਨੂੰ, ਇਹਦੇ ਨਰਦ ਨੁਮਾ ਮੁਲਾਜ਼ਮਾਂ ਰਾਹੀਂ ਤਾਂ ਨਹੀਂ ਵਰਤ ਰਿਹਾ – ਇਹ ਪੜਚੋਲ ਦੀ ਮੰਗ ਕਰਦੈ? ... ਸਿਰਫ਼ ਜ਼ੁਬਾਨੀ ਕਲਾਮੀ ਕਾਗ਼ਜ਼ੀ ਪੜਚੋਲ ਈ ਨਹੀਂ, ਇਹਦਾ ਸੁਧਾਰ ਵੀ ਅਤਿ ਜ਼ਰੂਰੀ ਆ!

***ਪੰਜ ਤਖ਼ਤ ਅਤੇ ਪੰਜ ਨਰਦਾਂ:*** ਅਕਾਲ ਤਖ਼ਤ ਦੀ ਸਰਬੋਤਮਤਾ ਨੂੰ ਪ੍ਰਵਾਨ ਕਰਨ ਵਾਲਿਆਂ ਨੂੰ ਇੱਕ ਹੋਰ ਗ਼ੌਰ ਕਰਨ ਦੀ ਵੀ ਲੋੜ ਆ: ਕੀ ਗੁਰੂ ਹਰਗੋਬਿੰਦ ਸਾਹਿਬ ਜਾਂ ਓਸ ਤੋਂ ਪਿੱਛੋਂ ਦਸਮੇਸ਼ ਪਿਤਾ ਤੱਕ ਕਿਸੇ ਵੀ ਗੁਰੂ ਨੇ ਹੋਰ ਤਖ਼ਤਾਂ ਦਾ ਵਜੂਦ ਚਿਤਵਿਆ ਸੀ, ਕਦੇ? ਇਹਦਾ ਸਿੱਖ ਇਤਿਹਾਸ 'ਚ ਹੈ ਕਿਧਰੇ ਵੀ ਇਸ਼ਾਰਾ? ਜੇ ਨਹੀਂ ਤਾਂ ਹੁਣ ਅਕਾਲ ਤਖ਼ਤ ਦੇ ਚਾਰ ਹੋਰ ਸ਼ਰੀਕ ਕਿਵੇਂ ਜੰਮ ਪਏ? ਯਾਦ ਰਹਵੇ: ਕਿਸੇ ਦੇਸ਼, ਕੌਮ ਦਾ ਤਖ਼ਤ ਇੱਕ ਈ ਹੋਇਆ ਕਰਦੈ; ਹਾਂ ਓਸ ਦੇਸ਼ ਕੌਮ ਨਾਲ ਵਾਬਸਤਾ, ਕਾਰੋਬਾਰ ਨੂੰ ਸਚਿਆਰੂ ਢੰਗ ਨਾਲ ਚਲਦਾ ਰੱਖਣ ਲਈ, ਲੋੜ ਅਨੁਸਾਰ, ਹੋਰ ਇੰਤਜ਼ਾਮੀਆ ਦਫ਼ਤਰ, ਸੰਸਥਾਵਾਂ ਤਾਂ ਬਣ ਸਕਦੀਆਂ ਨੇ, ਪਰ, ਤਖ਼ਤ ਇੱਕ ਤੇ ਸਿਰਫ਼ ਇੱਕ ਈ ਰਹਿੰਦੈ!

ਪਿਛਲਾ ਨੇੜਲਾ ਸਿੱਖ ਇਤਿਹਾਸ ਚੰਗੀ ਤਰ੍ਹਾਂ ਸਪੱਸ਼ਟ ਕਰਦੈ : ਪੰਜੇ ਤਖ਼ਤ — ਸਣੇ ਅਕਾਲ ਤਖ਼ਤ — ਜਾਂ ਇਨ੍ਹਾਂ ਉੱਤੇ ਸ਼ਸ਼ੋਬਤ ਰੰਗ-ਬਰੰਗੀਆਂ ਪੰਜ ਨਰਦਾਂ ਆਪਸ ਵਿੱਚ ਝੋਟਾ-ਸਿੰਙ-ਫਸਾਈ ਵੀ ਕਰਦੀਆਂ ਆ ਰਹੀਆਂ ਨੇ — ਵੇਰਵਿਆਂ ਦੀ ਹੈਣੀ ਲੋੜ ਏਸ ਸੰਦਰਭ 'ਚ (ਤਖ਼ਤਾਂ ਅਤੇ ਜਥੇਦਾਰਾਂ ਦੇ ਆਪਸੀ ਭੇੜ ਬਾਰੇ ਪੜ੍ਹੋ ਏਸ ਲੇਖ ਪਿਛਲੀ ਅੰਤਿਕਾ)! ਅਤੇ ਉਹਨਾਂ ਨਰਦਾਂ ਦੀਆਂ, ਹਉਮੈ-ਪਲੀਤ, ਕੀਤੀਆਂ ਕਾਰਵਾਈਆਂ ਨਾ ਈ ਬ੍ਰਹਿਮੰਡੀ ਮਯਾਰ ਦੀਆਂ ਹੁੰਦੀਆਂ ਨੇ, ਨਾ ਈ ਵਿਸ਼ਵੀ ਵਿਸ਼ਾਲਤਾ ਦੀਆਂ ਲਿਖਾਇਕ; ਹੋਰ ਤਾਂ ਹੋਰ ਉਹ ਤਾਂ ਸਮੁੱਚੇ ਪੰਥ ਦੀ ਚੜ੍ਹਦੀ ਕਲਾ ਦਾ ਮਲੀਦਾ ਕਰਦੀਆਂ ਆਪੋ-ਆਪਣੇ ਧੜੇ ਦੇ ਮੂੰਹ 'ਚ ਈਰਖਾ ਅਤੇ ਨਫ਼ਰਤ ਦਾ ਕੁਣਕਾ ਪਾਉਣ ਤੋਂ ਵੱਧ ਸ਼ਾਇਦ ਈ ਕੁੱਛ ਹੋਰ ਕਰਦੀਆਂ ਹੋਣ! ***ਯਾਦ ਰਹਵੇ : ਅਕਾਲ ਤਖ਼ਤ ਦਾ ਪਰਯੋਜਨ ਪਿਆਰ ਏ, ਧੜੇਬੰਦੀ ਨਹੀਂ;*** ਇਹ ਪ੍ਰਾਣੀਆਂ ਨੂੰ ਆਪਸ ਵਿੱਚ ਜੋੜਦੈ, ਤੋੜਦਾ ਨਹੀਂ! ਅੱਲਾਹ ਦੇ ਵਾਸਤੇ ਗੁਰੂ ਹਰਗੋਬਿੰਦ ਦੇ ਪਰਯੋਜਨ 'ਚ ਵਲ-ਵਿੰਗ ਪਾ ਕੇ ਪੰਥ ਨੂੰ ਕਮਜ਼ੋਰ ਨਾ ਕਰੋ!

***ਚੇਤੇ ਰਹਵੇ :*** ਜਿਹੜੀ ਫ਼ੌਜ ਦਾ ਸਰਬ-ਸ੍ਰੇਸ਼ਟ ਜਰਨੈਲ (ਕੁਮਾਂਡਰ-ਇੰਨ-ਚੀਫ਼) ਇੱਕ ਤੋਂ ਵੱਧ ਹੋਵੇ ਨਾ ਉਹ, ਸ਼ਕਤੀਸ਼ਾਲੀ ਹੋ ਕੇ ਵੀ, ਜੰਗ ਨਹੀਂ ਜਿਤਿਆ ਕਰਦੀ; ਕਾਰਨ : ਵੱਖ-ਵੱਖ ਕੁਮਾਂਡਰ-ਇੰਨ-ਚੀਫ਼ ਵੱਖ ਵੱਖ ਆਰਡਰ ਦੇਣ ਗੇ ਫ਼ੌਜ ਨੂੰ; ਨਤੀਜਨ : ਫ਼ੌਜ ਝੰਬੇਲੇ 'ਚ ਗ੍ਰੱਸੀ ਆਪਣਾ ਕਰਤੱਵ ਨਹੀਂ ਪਾਲ ਸਕੇ ਗੀ! ਏਸੇ ਤਰਕ ਮੂਜਬ ਸਿੱਖਾਂ ਦੇ ਪੰਜ ਤਖ਼ਤ (ਜਿਹੜੇ ਹੁਣ, ਜਥੇਦਾਰਾਂ ਦੀਆਂ ਆਪਹੁਦਰੀਆਂ ਕਾਰਨ, ਆਪਣੇ ਬ੍ਰਹਿਮੰਡੀ ਅਤੇ ਵਿਸ਼ਵੀ ਕਿਰਦਾਰ ਤੋਂ ਗਿਰ ਚੁੱਕੇ ਆ) ਸਿੱਖ ਪੰਥ ਦੇ ਅੰਦਰੂਨੀ ਅਤੇ ਬਰੂਨੀ ਮਸਲਿਆਂ ਬਾਰੇ ਕੌਮ ਨੂੰ ਭੰਬਲਭੂਸੇ ਪਾਈ ਰੱਖਦੇ ਆ; ਹਰ ਮੁਹਾਜ਼ ਉੱਤੇ ਸਿੱਟਾ ਸ਼ਿਕਸਤ 'ਚ ਨਿਕਲ ਰਿਹੈ! ਸਪੱਸ਼ਟ ਆ : ਐਸੀਆਂ 'ਨਰਦਾਂ' ਬ੍ਰਹਿਮੰਡੀ ਅਤੇ ਵਿਸ਼ਵੀ ਪੱਧਰ 'ਤੇ ਕੀ ਕੜ੍ਹੀ ਘੋਲਣ ਗੀਆਂ! ਪੰਜਾਂ ਤਖ਼ਤਾਂ ਦੇ ਆਪਸੀ ਭੇੜ ਦੀ ਸਿਰਫ਼ ਇੱਕੋ ਈ ਤਸਵੀਰ ਕਾਫ਼ੀ ਹੋਵੇ ਗੀ :

## ***ਮੁੱਖ ਸੇਵਾਦਾਰਾਂ ਦੇ ਆਪਸੀ ਮਤਭੇਦ ਖੁੱਲ੍ਹ ਕੇ ਸਾਹਮਣੇ ਆਏ***

ਅਨੰਦਪੁਰ ਸਹਿਬ, 9 ਮਾਰਚ :

ਰਾਜਨੀਤਕ ਆਗੂਆਂ ਵੱਲੋਂ ਆਪਣੀ ਸਹੂਲਤ ਲਈ ਕੌਮ 'ਤੇ ਥਾਪੇ ਗਏ ਅਖੌਤੀ ਜਥੇਦਾਰ ਸਿੱਖ ਮਸਲਿਆਂ ਪ੍ਰਤੀ ਕਿੰਨੇ ਕੁ ਗੰਭੀਰ ਹਨ, ਇਸ ਦਾ ਅੰਦਾਜ਼ਾ ਇਥੋਂ ਲਗਾਇਆ ਜਾ ਸਕਦਾ ਹੈ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਮੁੱਖ ਸੇਵਾਦਾਰ ਗਿ. ਗੁਰਬਚਨ ਸਿੰਘ ਨੇ ਤਖ਼ਤ ਸ੍ਰੀ ਦਮਦਮਾ ਸਾਹਿਬ ਦੇ ਮੁੱਖ ਸੇਵਾਦਾਰ ਗਿ. ਬਲਵੰਤ ਸਿੰਘ ਨੰਦਗੜ੍ਹ ਵੱਲੋਂ ਸੌਦਾ ਸਾਧ ਪ੍ਰਤੀ ਵਿੱਢੇ ਸੰਘਰਸ਼ ਬਾਰੇ ਕੋਈ ਵੀ ਗੱਲ ਕਰਨ ਤੋਂ ਇਨਕਾਰ ਕਰ ਦਿੱਤਾ। ਅੱਜ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਹੋਲੇ ਮਹੱਲੇ ਸੰਬੰਧੀ



ਗਿਆਨੀ ਨੰਦਗੜ੍ਹ ਦੇ ਸ਼ਹੀਦੀ ਜਥੇ ਭੇਜਣ ਦੇ ਫ਼ੈਸਲੇ 'ਤੇ ਗਿਆਨੀ ਗੁਰਬਚਨ ਸਿੰਘ ਨੇ ਵੀ ਸਾਧੀ ਚੁੱਪ

ਆਏ ਗਿ. ਗੁਰਬਚਨ ਸਿੰਘ ਨੇ ਕੇਸਗੜ੍ਹ ਸਾਹਿਬ ਦੇ ਮੁੱਖ ਸੇਵਾਦਾਰ ਗਿ. ਤਰਲੋਚਨ ਸਿੰਘ ਦੀ ਰਿਹਾਇਸ਼ 'ਤੇ ਪੱਤਰਕਾਰਾਂ ਵੱਲੋਂ ਸੌਦਾ ਸਾਧ ਵਿਰੁੱਧ ਗਿ. ਨੰਦਗੜ੍ਹ ਵੱਲੋਂ ਲਾਏ ਸਟੈਂਡ ਬਾਰੇ ਉਨ੍ਹਾਂ ਦਾ ਪੱਖ ਪੁੱਛਿਆ ਤਾਂ ਗਿ. ਗੁਰਬਚਨ ਸਿੰਘ ਨੇ ਕਿਹਾ ਕਿ "ਵਿਆਹ ਵਿਚ ਸ਼ਗਨਾਂ ਦੇ ਹੀ ਗੀਤ ਗਾਏ ਜਾਂਦੇ ਹਨ। ਅੱਜ ਹੋਲਾ ਮਹੱਲਾ ਹੈ, ਇਸ ਮੌਕੇ ਅਜਿਹੇ ਸਵਾਲ ਨਾ ਪੁੱਛੋ। ਅਜਿਹੇ ਸਵਾਲਾਂ ਦਾ ਜਵਾਬ ਫਿਰ ਕਿਸੇ ਸਮੇਂ ਦੇਵਾਂਗੇ।" ਇਸ ਅੱਤ ਨਾਜ਼ੁਕ ਤੇ ਗੰਭੀਰ ਮਸਲੇ ਬਾਰੇ ਵਾਰ-ਵਾਰ ਪੁੱਛਣ 'ਤੇ ਵੀ ਗਿ. ਗੁਰਬਚਨ ਸਿੰਘ ਨੇ ਕੋਈ ਜਵਾਬ ਨਾ ਦਿੰਦਿਆਂ ਕਿਹਾ ਕਿ 'ਤੁਸੀਂ ਅਜਿਹੇ ਵਾਦ-ਵਿਵਾਦ ਵਾਲੇ ਸਵਾਲ ਨਾ ਹੀ ਪੁੱਛੋ।' ਪੰਜਾਬ ਅਤੇ ਕਈ ਹੋਰ ਰਾਜਾਂ ਦੇ ਗੁਰਦਵਾਰਿਆਂ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਿੱਖ ਰਹਿਤ ਮਰਿਆਦਾ ਦੇ ਉਲਟ ਸ਼ਬਦ ਗੁਰੂ ਦੇ ਬਰਾਬਰ ਦਸਮ ਗ੍ਰੰਥ ਦਾ ਪ੍ਰਕਾਸ਼ ਅਤੇ ਜੋਤਾਂ ਜਗਾਉਣ ਦੇ ਹੋ ਰਹੇ ਮਨਮਤੀ ਕਰਮਕਾਂਡਾਂ ਬਾਰੇ ਪੁੱਛਣ 'ਤੇ ਗਿ. ਗੁਰਬਚਨ ਸਿੰਘ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਅਧੀਨ ਕਿਸੇ ਵੀ ਗੁਰਦੁਆਰੇ ਵਿਚ ਸਿੱਖੀ ਸਿੱਧਾਂਤਾਂ ਤੋਂ ਉਲਟ ਕੋਈ ਕੰਮ ਨਹੀਂ ਹੁੰਦਾ। ਜਿਥੇ ਹੋਰ ਕਿਸੇ ਗੁਰਦੁਆਰੇ ਵਿਚ ਸਿੱਖ ਰਹਿਤ ਮਰਯਾਦਾ ਤੋਂ ਉਲਟ ਕੋਈ ਮਰਿਆਦਾ ਚਲ ਰਹੀ ਹੈ ਤਾਂ ਛੇਤੀ ਹੀ ਉਨ੍ਹਾਂ ਨਾਲ ਗੱਲ ਕੀਤੀ ਜਾਵੇਗੀ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਰਹਿਤ ਮਰਿਆਦਾ ਜ਼ਰੂਰ ਲਾਗੂ ਕਰਵਾਈ ਜਾਵੇਗੀ। ਕੁਝ ਨਿਹੰਗ ਜਥੇਬੰਦੀਆਂ ਵੱਲੋਂ 11 ਮਾਰਚ ਦੀ ਥਾਂ 12 ਮਾਰਚ ਨੂੰ ਹੋਲਾ ਮਹੱਲਾ ਮਨਾਏ ਜਾਣ ਬਾਰੇ ਪੁੱਛਣ 'ਤੇ ਗਿ. ਗੁਰਬਚਨ ਸਿੰਘ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਨਾਨਕਸ਼ਾਹੀ ਕੈਲੰਡਰ ਮੁਤਾਬਕ ਹੀ ਸਾਰੇ ਦਿਨ ਤਿਉਹਾਰ ਮਨਾਉਂਦੀ ਹੈ ਤੇ ਹੋਲਾ ਮਹੱਲਾ ਵੀ ਇਸੇ ਕੈਲੰਡਰ ਮੁਤਾਬਕ 11 ਮਾਰਚ ਨੂੰ ਹੀ ਮਨਾਇਆ ਜਾਵੇਗਾ। ਉਨ੍ਹਾਂ ਇਸ਼ਾਰਾ ਦਿੰਦਿਆ ਕਿਹਾ ਕਿ ਆਸ ਹੈ ਕਿ ਸਾਰੀਆਂ ਜਥੇਬੰਦੀਆਂ 11 ਮਾਰਚ ਨੂੰ ਹੋਲਾ ਮਹੱਲਾ ਮਨਾਉਣ ਲਈ ਤਿਆਰ ਹੋ ਜਾਣਗੀਆਂ। ਇਸ ਮੌਕੇ ਉਨ੍ਹਾਂ ਨਾਲ ਗਿ. ਤਰਲੋਚਨ ਸਿੰਘ, ਮਾ: ਜਗੀਰ ਸਿੰਘ, ਸਕੱਤਰ ਸ਼੍ਰੋਮਣੀ ਕਮੇਟੀ ਦਿਲਮੇਘ ਸਿੰਘ, ਮੈਂਬਰ ਸ਼੍ਰੋਮਣੀ ਕਮੇਟੀ ਗੁਰਿੰਬਰ ਸਿੰਘ ਗੋਗੀ, ਪ੍ਰੀਤਮ ਸਿੰਘ ਸੱਲੋਮਾਰਜਾ, ਐਡਵੋਕੇਟ ਹਰਦੇਵ ਸਿੰਘ ਆਦਿ ਹਾਜ਼ਰ ਸਨ।

*(ਰੋਜ਼ਾਨਾ ਸਪੋਕਸਮੈਨ, 10 ਮਾਰਚ, 2009)*

## ਉਲਝਿਆ ਸਿੱਖ ਪੰਥ

ਸਿੱਖ ਪੰਥ ਦੀ ਉਲਝਣ ਦਾ ਮੁੱਖ ਕਾਰਨ ਏਂ: ਇਹਨਾਂ ਦੇ ਬੌਣੇ ਰਹਿਨੁਮਾਵਾਂ ਸਦਕਾ – ਗ਼ੈਰ ਧਾਰਮਿਕ ਖੇਤਰਾਂ 'ਚ ਖ਼ਾਸ ਕਰ ਕੇ – ਸਰਬ-ਸ੍ਰੇਸ਼ਟਤਾ ਦੇ ਕੇਂਦਰੀ ਬਿੰਦੂ ਅਕਾਲ ਤਖ਼ਤ ਦੇ ਵਿਕਾਰ ਨੂੰ ਢਾਹ ਲੱਗ ਚੁੱਕੀ ਆ; ਕਿਵੇਂ ? ਜਵਾਬ : ਅਕਾਲ ਤਖ਼ਤ ਦੀ ਸਰਬ-ਸ੍ਰੇਸ਼ਟਤਾ ਦਾ ਸਪੱਸ਼ਟ ਮਤਲਬ ਏ above all (ਅਗੰਮੀ ਅੰਮ੍ਰਿਤ ਬਾਣੀ ਤੋਂ ਛੁੱਟ); ਪਿਛਲੇ ਕਈ ਸਾਲਾਂ ਤੋਂ ਇਹ ਸ਼੍ਰੋਮਣੀ ਕਮੇਟੀ ਜਾਂ ਸ਼੍ਰੋਮਣੀ ਅਕਾਲੀ ਦਲ ਦੇ 'ਜੀ ਹਜ਼ੂਰੀਏ' ਤੋਂ ਵੱਧ ਕੁੱਝ ਨਹੀਂ ਰਹਿ ਗਿਆ – ਬਜ਼ਰੀਆ ਇਹਦੇ ਨਰਦੀ ਜਥੇਦਾਰਾਂ ਦੇ; ਅਕਾਲ ਤਖ਼ਤ (ਹੋਰ ਨਾਜਾਇਜ਼ ਤਖ਼ਤਾਂ ਸਣੇ) ਦੇ ਸੰਕਲਪ ਨੂੰ ਅਮਲੀ ਜਾਮਾ ਪਹਿਨਾਉਣ ਲਈ ਜੇਸ ਸ਼ਖ਼ਸ ਦੀ ਨਿਯੁਕਤੀ ਕੀਤੀ ਜਾਂਦੀ ਆ ਨਾ, ਉਹ ਸ਼੍ਰੋਮਣੀ ਕਮੇਟੀ – ਧੜੇਬਾਜ਼ ਕਮੇਟੀ – ਦੇ ਪ੍ਰਧਾਨ ਰਾਹੀਂ ਈ ਹੋ ਰਹੀ ਆ; ਸਪੱਸ਼ਟ ਆ : ਸਰਬ-ਸ੍ਰੇਸ਼ਟ ਤਖ਼ਤ ਦਾ *ਕਾਰਿੰਦਾ*, ਸ਼੍ਰੋਮਣੀ ਕਮੇਟੀ ਦੇ ਮੁਤਾਇਤ (under) ਹੋ ਜਾਂਦੈ; ਤੇ ਜਿਹੜਾ ਪ੍ਰਾਣੀ ਕਿਸੇ

ਦੇ ਤਹਿਤ 'ਚ ਹੋਵੇ ਉਹ ਸਰਬ-ਸ੍ਰੇਸ਼ਟ ਸੀਟ (ਅਕਾਲ ਤਖ਼ਤ) ਦੀ ਉਤਮਤਾ ਨੂੰ ਬਰਕਰਾਰ ਨਹੀਂ ਰੱਖ ਸਕਦਾ — ਬੜੀ ਸਿੱਧੀ ਗੱਲ ਆ!

## ਖ਼ਤਰਾ

1. ਸ਼ਰਧਾ ਭਾਵਨਾ ਸਿਰਫ਼ ਨਿਸ਼ਕਾਮ ਸੇਵਾਦਾਰ (ਜਥੇਦਾਰ) 'ਚ ਈ ਹੋ ਸਕਦੀ ਆ — ਤਨਖ਼ਾਹਦਾਰ ਮੁਲਾਜ਼ਮ 'ਚ ਨਹੀਂ;

2. ਕਿਉਂਕਿ ਅਕਾਲ ਤਖ਼ਤ ਦਾ *ਕਾਰਿੰਦਾ* (ਜਥੇਦਾਰ ?) ਉਜਰਤ ਲੈਂਦੈ, ਏਸ ਸਦਕਾ ਉਹ ਸ਼ਰਧਾਲੂ ਨਹੀਂ ਹੋ ਸਕਦਾ, ਅਤੇ ਨਾ ਈ ਸਰਬ ਸ੍ਰੇਸ਼ਟ — ਮੁਲਾਜ਼ਮ ਹੋਣ ਪਾਰੋਂ;

3. ਇੱਕ ਮੁਲਾਜ਼ਮ (ਜਥੇਦਾਰ ?) ਦੀ ਵਫ਼ਾਦਾਰੀ ਵੀ ਸ਼ੱਕੀ ਬਣ ਜਾਂਦੀ ਆ; 'ਮੂੰਹ ਖਾਵੇ ਅੱਖਾਂ ਸ਼ਰਮਾਉਣ' ਦੇ ਸੱਚ ਸਦਕਾ ਉਹ ਆਪਣੇ ਅੰਨ-ਦਾਤਾ (employer) ਮੂਹਰੇ ਨਾਬਰ ਨਹੀਂ ਸਕਦਾ ... ਭਾਵੇਂ ਕੋਈ ਅਵੱਗਿਆ ਸਗੀਹਨ ਵੀ ਹੋ ਰਹੀ ਹੋਵੇ;

4. ਮੁਲਾਜ਼ਮ ਕਰਿੰਦਾ (ਜਥੇਦਾਰ ?) ਕਿਉਂਕਿ ਆਪਣੇ ਆਰਥਿਕ ਸੰਕਟ (ਤਨਖ਼ਾਹ) ਦੀ ਗ੍ਰਿਫ਼ਤ 'ਚ ਰਹਿੰਦੈ, ਏਸ ਕਰ ਕੇ ਉਹ ਗੁਰੂ ਹਰਗੋਬਿੰਦ ਵਾਲੇ ਬ੍ਰਹਿਮੰਡੀ ਅਤੇ ਵਿਸ਼ਵੀ ਸੰਕਲਪ ਦੀ ਪੈਰਵੀ ਨਹੀਂ ਕਰ ਸਕਦਾ;

5. ਇੱਕ ਮੁਲਾਜ਼ਮ ਕਾਰਿੰਦਾ (ਜਥੇਦਾਰ ?) ਆਪਣੇ employer ਦੀ ਸ਼ਹਿ ਉੱਤੇ ਪੱਖਪਾਤੀ ਵੀ ਹੋ ਨਿੱਬੜਦੈ — ਉਹਦੇ ਲਈ ਚਿੱਟੇ ਕਾਗ਼ਿਜ਼ ਉੱਤੇ ਅੰਗੂਠਾ ਤੱਕ ਲਾਉਣਾ ਵੀ ਸਹਿਜ ਕਿਰਿਆ ਬਣ ਜਾਂਦੀ ਆ; ਅਤੇ,

6. ਸਮੇਂ ਨਾਲ ਮੁਲਾਜ਼ਮ ਕਾਰਿੰਦੇ ਵੱਲੋਂ ਨਿੱਤ 'ਜਥੇਦਾਰ ਜੀ...ਜਥੇਦਾਰ ਜੀ' ਜਾਂ 'ਸਿੰਘ ਸਾਹਿਬ...ਸਿੰਘ ਸਾਹਿਬ' ਦੇ ਸੰਬੋਧਨ ਸੁਣ-ਸੁਣ ਕੇ ਉਹ — ਸੰਭਾਵੀ ਤੌਰ 'ਤੇ — ਹਉਮੈ ਗ੍ਰਸਤ ਹੋ ਕੇ ਘੁਮੰਡੀ, ਹੰਕਾਰੀ ਅਤੇ ਧੌਂਸੀ ਵੀ ਹੋ ਨਿੱਬੜਦੈ — ਮਿਠਤ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ਉਹਨੂੰ ਅਲੱਰਜੀ ਕਰਨ ਲੱਗ ਜਾਂਦੀ ਆ!

## ਜਥੇਦਾਰ ਕਿ ਕਾਰਿੰਦਾ[1] ?

ਜਥੇਦਾਰ ਕਿਸੇ ਜਥੇ ਦੇ ਮੁਖੀ ਨੂੰ ਕਿਹਾ ਜਾਂਦੈ; ਚਿੱਟੇ ਕੂਲੇ ਗੱਦਿਆਂ ਉੱਤੇ ਬੈਠਾ ਅਕਾਲ ਤਖ਼ਤ ਦਾ *ਕਾਰਿੰਦਾ*, ਜਥੇਦਾਰ ਨਹੀਂ ਅਖਵਾ ਸਕਦਾ; ਜਥੇਦਾਰ ਲਫ਼ਜ਼ ਦਾ ਤਅਲੁੱਕ ਜਾਂ ਤਾਂ ਕਿਸੇ ਸਿਆਸੀ ਜਥੇਬੰਦੀ ਦੇ ਆਗੂ ਨਾਲ ਹੋ ਸਕਦੈ, ਜਾਂ ਕਿਸੇ ਫ਼ੌਜੀ/ਜੁਝਾਰੂ ਟੁਕੜੀ ਦੇ ਅਗਵਾਨ ਨਾਲ (ਜਿਵੇਂ ਅਕਾਲੀ ਮੋਰਚਿਆਂ ਵੇਲੇ ਹੁੰਦਾ ਰਿਹਾ ਸੀ)!

ਸਿੱਖੋ! ਸਿੰਘੋ! ਆਦਰ ਸਹਿਤ ਤੁਹਾਨੂੰ ਮੁਫ਼ਤੋ-ਮੁਫ਼ਤੀ ਅਕਾਲ ਤਖ਼ਤ ਵਾਲੇ 'ਜਥੇਦਾਰ' ਲਫ਼ਜ਼ ਦੇ ਬਦਲ ਵਜੋਂ ਇੱਕ ਲਫ਼ਜ਼ ਦੇ ਰਿਹਾਂ — 'ਖ਼ਿਦਮਤਗਾਰ' ਦਾ; ਏਸ ਲਫ਼ਜ਼ ਦੀ ਧੁਨੀ ਕੰਨਾਂ ਰਾਹੀਂ ਮਨ 'ਚ ਪਹੁੰਚ ਕੇ ਹਲੀਮੀ ਦੀ ਸਿਰਜਣਾ ਕਰਦੀ ਆ, ਜਦੋਂ ਕਿ 'ਜਥੇਦਾਰ ਜੀ' ਜਾਂ 'ਸਿੰਘ ਸਾਹਿਬ' ਦੀ ਧੁਨੀ ਓਸ ਪ੍ਰਾਣੀ ਦੀ ਹਉਮੈ ਦਾ ਭੁਕਾਨਾ ਫੁਲਾ ਦਿੰਦੀ ਆ/ਸਕਦੀ ਆ! ਚੇਤੇ ਰਹਵੇ: ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ ਹੋਇਆ ਕਰਦੀ ਆ!

---

1. ਬਹੁਤੇ ਕਾਰਿੰਦੇ ਜਥੇਦਾਰਾਂ ਦੇ ਕਾਰ ਵਿਹਾਰ ਸ਼ਾਨਦਾਰ ਬਾਬੂ (dignified clerk) ਤੋਂ ਵੱਧ ਨਹੀਂ ਜਾਪ ਰਹੇ!

## ਨਿਯੁਕਤੀ ਵਿਧੀ

ਅਕਾਲ ਤਖ਼ਤ ਦੇ 'ਕਾਰਿੰਦੇ' ਦੀ ਨਿਯੁਕਤੀ ਵਿਧੀ ਮੁੱਢੋਂ ਈ ਗ਼ਲਤ ਹੀ ਨਹੀਂ, ਇਹ ਹਾਨੀਕਾਰਕ ਵੀ ਆ – ਕਿਵੇਂ :

1. ਜਥੇਦਾਰ (?) ਯਾਨੀ ਕਾਰਿੰਦੇ ਦੀ ਨਿਯੁਕਤੀ ਪੰਥਕ ਭਾਵਨਾ ਦੀ ਤਰਜਮਾਨੀ ਨਹੀਂ ਕਰਦੀ ਪਈ; ਨਾ ਈ ਇਹ ਛੇਵੇਂ ਪਾਤਿਸ਼ਾਹ ਦੇ ਅਨੁਭਵੀ ਸੰਕਲਪ ਦੀ ਰਾਖੀ ਕਰ ਰਹੀ ਆ! ਕਿਉਂ ? ਜਵਾਬ : ਕਿਉਂਕਿ ਨਿਯੁਕਤੀ ਦਾ ਆਧਾਰ 'ਜੀ ਹਜ਼ੂਰੀਏ' ਸਿਰਾਂ ਦੀ ਬਹੁ-ਗਿਣਤੀ ਬਣ ਗਿਆ ਆ – ਸਹੀ ਯੋਗਤਾ ਦੇ ਆਧਾਰ 'ਤੇ ਨਹੀਂ!

2. ਜਾਂ ਫੇਰ ਨਿਯੁਕਤੀ ਲਫ਼ਾਫ਼ਿਆਂ ਦੇ ਗਰਭ 'ਚੋਂ ਹੁੰਦੀ ਆ; ਏਦਾਂ ਐਸਾ 'ਲਫ਼ਾਫ਼ਾ' ਈ ਖ਼ੁਦ-ਬਖ਼ੁਦ ਅਕਾਲ ਤਖ਼ਤ ਤੋਂ ਵੀ ਵੱਧ ਸ੍ਰੇਸ਼ਟ ਹੋ ਨਿੱਬੜਦੈ! ਮੇਰੀ ਸਮਝ 'ਚ ਜਿਹੜਾ ਕਾਰਿੰਦਾ/ਸ਼ਖ਼ਸ ਵੀ ਏਸ ਨਿਯੁਕਤੀ ਵਿਧੀ ਨੂੰ ਸਵੀਕਾਰਦੈ ਨਾ, ਉਹ ਖ਼ੁਦਦਾਰ ਨਹੀਂ ਹੋ ਸਕਦਾ; ਅਤੇ ਜਿਹੜਾ ਖ਼ੁਦਦਾਰ ਨਹੀਂ ਹੋ ਸਕਦਾ ਨਾ, ਉਹ ਅਕਾਲ ਤਖ਼ਤ ਦੀ ਖ਼ੁਦਦਾਰੀ/ਖ਼ੁਦਮੁਖ਼ਤਾਰੀ ਲਈ ਡਟ ਵੀ ਨਹੀਂ ਸਕਦਾ – ਲੜਨਾ ਮਰਨਾ ਤਾਂ ਦੂਰ ਦੀ ਗੱਲ!

> *ਨੋਟ* : ਹਾਂ, ਠੀਕ ਏ ਭਈ ਯੋਗਤਾ ਪਰਖਣ ਦਾ ਆਧਾਰ ਕੀ ਹੋਵੇ, ਇਹਨੂੰ ਅਜੇ ਪੰਥ ਸਿਥਾਪਤ ਨਹੀਂ ਕਰ ਪਾਇਆ ਕਿਉਂਕਿ ਸਿਰਾਂ 'ਚ ਬਰੇਨ (brain) ਦੀ ਥਾਂ ਬਰੂਦ ਵੱਧ ਰੱਖੀ ਬੈਠਾ ਪੰਥ ਥੜੇਬਾਜ਼ ਹੋ ਚੁੱਕਾ ਏ!

## ਚਿਤਾਵਨੀ

ਅਕਾਲ ਤਖ਼ਤ ਦੇ ਜਥੇਦਾਰ ਵਜੋਂ ਹਰ ਮੁਲਾਜ਼ਮ ਕਾਰਿੰਦੇ (employee) ਨੂੰ ਸਮਝ ਲੈਣਾ ਚਾਹੀਦੈ : ਜਿਹੜਾ ਉਹਨੂੰ ਮੁਲਾਜ਼ਮਤ (ਸੇਵਾ ਨਹੀਂ) ਦੇ ਸਕਦੈ ਨਾ, ਉਹ ਉਸ ਤੋਂ ਮੁਲਾਜ਼ਮਤ ਖੋਹ ਵੀ ਸਕਦੈ (one who can hire, can fire also)! ਸੰਨ 1984 ਵਾਲੇ ਸਾਕੇ ਤੋਂ ਲਾ ਕੇ ਕਿੰਨੇ ਮੁਲਾਜ਼ਮ (ਜਥੇਦਾਰ, ਸਿੰਘ ਸਾਹਿਬ) ਏਸ ਪਦਵੀ ਉੱਤੇ ਧੂਮ-ਧਾਮ ਨਾਲ ਪਹਿਲੋਂ ਬਿਠਾਏ ਗਏ, ਤੇ ਫੇਰ ਭਜਾਏ ਗਏ, ਯਾਨੀ ਨਿਰਾਦਰੀ ਨਾਲ ਕੇਲੇ ਦੀ ਛਿੱਲ ਵਾਂਙ ਸੁੱਟ ਦਿੱਤੇ ਗਏ, ਜੀਹਨੂੰ ਕਿਹਾ ਜਾ ਸਕਦੈ :

*ਬੜੇ ਬੇਆਬਰੂ ਹੋ ਕਰ ਤੇਰੇ ਅਕਾਲ ਤਖ਼ਤ ਸੇ ਨਿਕਲੇ!*

## ਵਦੇਸ਼ੀ ਦੌਰੇ (ਟੂਰ)

1. ਬਿਲਾ ਸ਼ੱਕ ਅਕਾਲ ਤਖ਼ਤ ਬ੍ਰਹਿਮੰਡੀ ਅਤੇ ਵਿਸ਼ਵੀ ਸੰਕਲਪ ਦੀ ਉਪਜ ਆ; ਏਸ ਨਾਤੇ ਅਕਾਲ ਤਖ਼ਤ ਦੇ 'ਖ਼ਿਦਮਤਗਾਰ' ਦਾ ਹੋਰ ਥਾਵਾਂ/ਦੇਸਾਂ ਵੱਲ ਜਾਣਾ ਕਿਸੇ ਹੱਦ ਤੱਕ ਵਾਜਿਬ ਲੱਗਦੈ; ਪਰ, ਜਦੋਂ ਅਕਾਲ ਤਖ਼ਤ ਵਾਲੇ ਸਿਧਾਂਤ ਦਾ ਦੀਵਾਲਾ ਇਹਦੇ ਗਿਰਦੋ ਨਿਵਾਹ – ਪੰਜਾਬ – 'ਚ ਈ ਨਿਕਲਿਆ ਫਿਰਦੈ, ਫੇਰ ਪ੍ਰਦੇਸਾਂ 'ਚ ਬੂਟ-ਘਸਾਈ ਕਰਨ ਦੀ ਕੀ ਤੁਕ – 'ਸਣੇ ਦੰਦ-ਘਸਾਈ';

2. ਵੱਖ ਵੱਖ ਕਾਰਿੰਦਿਆਂ ਵਦੇਸ਼ੀ ਟੂਰਾਂ ਵੇਲੇ ਅਕਾਲ ਤਖ਼ਤ ਦੀ ਉਤਮਤਾ ਕਿੱਥੇ-ਕਿੱਥੇ ਉਜਾਗਰ ਕੀਤੀ – ਇਹਦਾ ਕੋਈ ਸੜਾ-ਸਬੂਤ ਹੈਣੀ; ਹਾਂ, ਭਾਈ ਰਣਜੀਤ ਸਿੰਘ

ਵਰਗਿਆਂ ਲੰਗਰ ਛਕਣ ਦੀ ਪਰੇਡ ਨੁਮਾ ਵਿਧੀ ਦੇ ਹੁਕਮਨਾਮੇ ਰਾਹੀਂ ਅੱਗ ਲਾ ਕੇ ਸੁਖੀ ਵੱਸਦੀ ਪ੍ਰਵਾਸੀ ਸਿੱਖ ਸੰਗਤ ਨੂੰ ਲੂਸਿਆ ਜ਼ਰੂਰ; ਆਪਣੀ ਅਗਯਾਨਤਾ ਦੇ ਫਾਨੇ ਨਾਲ ਵਦੇਸ਼ੀ ਸੰਗਤ 'ਚ ਤਲਵਾਰਾਂ ਜ਼ਰੂਰ ਚਲਵਾਈਆਂ; ਸੰਗਤ ਨੂੰ ਖੱਖੜੀਆਂ ਕਰੇਲੇ ਕਰ ਕੇ ਕਮਿਊਨਟੀ ਦੀ ਸੰਯੁਕਤਾ ਜ਼ਰੂਰ ਤਬਾਹ ਕੀਤੀ; ਅਤੇ,

3. ਵਦੇਸ਼ੀ ਟੂਰ 'ਤੇ ਜਾਣ ਵਾਲੇ ਕਈ ਜਥੇਦਾਰਾਂ/ਸਿੰਘ ਸਾਹਿਬਾਂ ਉੱਤੇ ਡਾਲਰਾਂ ਪੌਂਡਾਂ ਦੀ ਉਗਰਾਹੀ ਦੇ ਦੋਸ਼ ਕਿਉਂ ਅਖ਼ਬਾਰਾਂ 'ਚ ਛਪਦੇ ਰਹੇ ਆ ? ਹੋ ਸਕਦੈ, ਕਿਧਰੇ, ਖੰਭਾਂ ਦੀਆਂ ਡਾਰਾਂ ਵੀ ਬਣੀਆਂ ਹੋਣ, ਪਰ, ਯਾਦ ਰੱਖੋ : ਖੰਭਾਂ ਤੋਂ ਬਿਨਾਂ ਡਾਰ ਨਹੀਂ ਬਣਿਆ ਕਰਦੀ!

*ਨੋਟ :* ਗੁਰੂ ਦਾ ਲੰਗਰ ਛਕਣ 'ਚ ਸ਼ਰਧਾ ਪ੍ਰਧਾਨ ਚਾਹੀਦੀ ਆ; ਇਹ ਫ਼ੌਜੀ ਕਵਾਇਦ ਵਰਗੀ ਸਫ਼ਬੰਦੀ ਨਹੀਂ ਹੁੰਦੀ!

*ਟਿਪਣੀ :* ਸੰਨ 1704/5 'ਚ ਆਨੰਦਗੜ੍ਹ ਦਾ ਕਿਲ੍ਹਾ ਛੱਡਣ ਤੋਂ ਲਾ ਕੇ ਖਦਰਾਣੇ ਦੀ ਜੰਗ ਤੱਕ ਗੁਰੂ ਦਸਮੇਸ਼ ਪਿਤਾ ਅਤੇ ਉਹਨਾਂ ਦੀਆਂ ਖੰਡਾ ਖੜਕਾਉਂਦੀਆਂ ਲਾਡਲੀਆਂ ਫ਼ੌਜਾਂ ਕਿਹੜੀ ਪੰਗਤ 'ਚ ਬੈਠ ਕੇ ਲੰਗਰ ਛਕਦੀਆਂ ਰਹੀਆਂ ਸਨ ? ਬਾਬਾ ਬੰਦਾ ਬਹਾਦਰ ਅਤੇ ਓਸ ਤੋਂ ਪਿੱਛੋਂ ਸੰਨ 1799 ਤੱਕ ਪਸ਼ੌਰ ਤੋਂ ਪੀਲੀਭੀਤ ਤੱਕ ਸਿਰਾਂ ਦੀਆਂ ਬਾਜ਼ੀਆਂ ਲਾਉਣ ਵਾਲੀਆਂ ਮਿਸਲ-ਫ਼ੌਜਾਂ ਕਿੱਥੇ ਸਫ਼ਾਂ ਵਿਛਾ ਕੇ ਲੰਗਰ ਛਕਿਆ ਕਰਦੀਆਂ ਸਨ ? ਯਾਦ ਰਹਵੇ : ਉਹਨਾਂ ਦੀ ਪੰਗਤ ਘੋੜੇ ਦੀ ਕਾਠੀ ਉੱਤੇ ਈ ਹੁੰਦੀ ਸੀ!

ਸਿੱਖ ਰੈੱਜਮਟਾਂ ਹੁਣ ਵੀ ਜੰਗ ਵੇਲੇ ਕਿਹੜੀ ਪੰਗਤੀ-ਤਰਤੀਬ 'ਚ ਲੰਗ ਛਕਦੀਆਂ ਨੇ ? ਖ਼ੁਦਾ ਦੇ ਵਾਸਤੇ ਅਕਾਲ ਤਖ਼ਤ ਦੀ ਧੌਂਸ ਨਾਲ ਸਿੱਖ-ਰਵਾਇਤਾਂ ਦੀ ਬਾਂਹ ਨਾ ਮਰੋੜੋ!

## ਤਲਬੀਆਂ

ਪ੍ਰੰਪਰਾ ਦੱਸਦੀ ਆ : ਅਕਾਲ ਤਖ਼ਤ (ਸਣੇ ਕਈ ਗੁਰਦੁਆਰੇ) ਵੱਲੋਂ, ਜਦੋਂ ਕਦੇ ਵੀ ਕੋਈ ਸਿੱਖੀ ਸਿਧਾਂਤਾਂ ਤੋਂ ਭਟਕ ਜਾਂਦਾ ਸੀ ਨਾ — ਜਾਣੇ ਅਣਜਾਣੇ — ਉਹਨੂੰ ਪਿਆਰ, ਸਤਿਕਾਰ ਭਰੀ ਹਲੀਮੀ ਨਾਲ ਗੁਰੂ ਦਰਬਾਰ/ਸੰਗਤ 'ਚ ਹਾਜ਼ਰੀ ਭਰਨ ਦਾ ਸੱਦਾ ਮਿਲ ਜਾਂਦਾ ਸੀ; ਏਸ ਲੇਖਕ ਨੂੰ ਇੱਕ ਵੀ ਮਿਸਾਲ ਨਜ਼ਰ ਨਹੀਂ ਪਈ, ਜਦੋਂ ਸਿੱਖ ਗੁਰੂ ਸਾ:ਹਿਬਾਨ ਵੱਲੋਂ ਕਿਸੇ ਵੀ ਅਵੱਗਿਆਕਾਰੀ ਨੂੰ 'ਤਲਬੀ' ਵਰਗਾ ਤਾੜਣਾ ਭਰਿਆ ਸਖ਼ਤ ਸੁਨੇਹਾ ਘੱਲਿਆ ਗਿਆ ਹੋਵੇ 'ਪੇਸ਼' ਹੋਣ ਲਈ — ਇਹ ਆ ਪ੍ਰਮਾਣਿਕ ਸਿੱਖ ਪਰੰਪਰਾ! ਕੁ.ਫਰ ਅਜ਼ ਕਾਅਬਾ ਬਰਖ਼ੇਜ਼ਦ ਕੁਜਾ ਮਾਨੰਦ ਮੁਸਲਮਾਨੀ[1] ਵਾਂਙ ਜੇ ਅਕਾਲ ਤਖ਼ਤ ਤੋਂ ਈ ਹਲੀਮੀ, ਨਿਆਂ, ਪਿਆਰ ਖ਼ਤਮ ਹੋ ਗਿਆ ਨਾ, ਫੇਰ ਇਹਦੀ ਸੇਧ ਹੋਰ ਕਿੱਥੋਂ ਮਿਲੂ ?

ਪਿਛਲੇ ਤੀਹ ਕੁ ਸਾਲਾਂ ਤੋਂ — ਖ਼ਾਸ ਕਰ ਕੇ ਸੰਨ 1984 ਵਾਲੇ ਘੱਲੂਘਾਰੇ ਪਿੱਛੋਂ, ਲੱਗਪੱਗ, ਹਰ, ਜਥੇਦਾਰ (ਖ਼ਿਦਮਤਗਾਰ ਨਹੀਂ) ਨੇ ਜੀਹਨੂੰ ਵੀ ਅਕਾਲ ਤਖ਼ਤ ਉੱਤੇ ਸੱਦਿਆ ਏ ਨਾ, ਉਹਦੀ ਭਾਸ਼ਾ ਦੀ ਨਵੀਅਤ 'ਤਲਬੀ' ਵਾਲੀ ਈ ਹੁੰਦੀ ਰਹੀ ਆ;

1. ਜੇ ਕਾਅਬੇ ਵਿੱਚ ਈ ਕੁ.ਫਰ ਚੱਲਦਾ ਰਿਹਾ ਫੇਰ ਮੁਸਲਮਾਨੀ (ਇਸਲਾਮ) ਕਿੱਥੇ ਬਚੂ।

ਅਖ਼ਬਾਰਾਂ 'ਚ ਵੀ ਲਫ਼ਜ਼ 'ਤਲਬ' ਈ ਛਪਦਾ ਰਿਹਾ ਏ! ਯਾਦ ਰਹਵੇ : ਤਲਬ ਜਾਂ ਤਾਂ ਦੁਨਿਆਵੀ ਤਖ਼ਤ ਆਪ ਕਰਦੈ ਜਾਂ ਫੇਰ ਉਹਦਾ ਕੋਈ ਸੜਾ-ਸੂਬੇਦਾਰ, ਜਾਂ ਕੋਈ ਠਣਾ-ਠਾਣੇਦਾਰ; 'ਤਲਬ' ਲਫ਼ਜ਼ ਦੀ ਖ਼ਾਸੀਅਤ ਈ ਧੌਂਸ ਦੀ ਆ – ਯਾਨੀ ਹਾਕਮਾਨਾ ਰੁਹਬ ਦੀ; ਤੇ ਤਲਬ ਕੀਤੇ ਵਿਅਕਤੀ ਬਾਰੇ ਜੋ ਬਿੰਬ ਉੱਸਰਦੈ ਨਾ, ਉਹ ਉਹਨੂੰ, ਜਵਾਬਤਲਬੀਓਂ ਪਹਿਲਾਂ ਈ, ਮੁਜਰਮ ਦੀ ਸ਼ਕਲ 'ਚ ਪੇਸ਼ ਕਰ ਜਾਂਦੈ!

ਸੰਨ 1984 ਤੋਂ ਹੁਣ ਤੱਕ ਅਕਾਲ ਤਖ਼ਤ ਉੱਤੇ ਹੋਈਆਂ ਸਰਕਸੀ ਪੇਸ਼ੀਆਂ/ਤਲਬੀਆਂ 'ਚ 'ਸਜ਼ਾ' ਵਰਗੇ ਆਦੇਸ਼ ਈ ਨਸ਼ਰ ਕੀਤੇ ਜਾਂਦੇ ਰਹੇ ਆ – ਅਕਸਰ; ਇਹ ਕੁਕਰਮ ਏਂ ਅਤੇ ਹੈ ਵੀ ਅਕਾਲ ਤਖ਼ਤ ਦੀ ਸ਼ਾਨ ਸੋਭਾ ਦੇ ਉਲਟ ਈ – ਕਿਉਂਕਿ ਅਕਾਲ ਤਖ਼ਤ ਤਾਂ ਸੁਧਾਰ ਕਰਦੈ, 'ਸਜ਼ਾ' ਨਹੀਂ ਦਿੰਦਾ!

## ਥਾਣੇ ਅਤੇ ਠਾਣੇ 'ਚ ਫ਼ਰਕ :

ਥਾਣਾ ਕਰਦੈ ਸਮਾਜ ਅਤੇ ਕਾਨੂੰਨ ਦੀ ਰਾਖੀ; ਸਰਕਾਰੀ ਹੁਕਮਾਂ ਦੀ ਪਾਲਣਾ ਵੀ – ਆਦਰਸ਼ਿਕ ਰੂਪ 'ਚ; ਮਗਰ ਠਾਣੇ ਲਫ਼ਜ਼ ਦੀ ਧੁਨੀ ਬਿਲਕੁਲ ਵੱਖਰੀ ਤਸਵੀਰ ਚਿੱਤਰਦੀ ਆ : ਇਹ ਬਣਦੈ ਪ੍ਰਤੀਕ ਧੌਂਸ, ਰੁਹਬ, ਧੱਕਾ, ਮਾਰ-ਕੁਟਾਈ, ਰਿਸ਼ਵਤਖ਼ੋਰੀ, ਪੱਖ-ਪਾਤ, ਜ਼ੁਲਿਮ ਅਤੇ ਹਰ ਤਰ੍ਹਾਂ ਦੇ ਧੱਕੜਪੁਣੇ ਦਾ; ਜਿਵੇਂ ਉੱਪਰ ਜ਼ਿਕਰ ਹੋਇਐ ਨਾ, ਠਾਣਾ ਕਰਦੈ ਉਸੇ ਦੀ ਤਲਬੀ ਜੀਹਦੇ ਉੱਤੇ ਉਹਦੀ ਸੰਭਾਵੀ ਕਰੋਪੀ ਹੋਣ ਵਾਲੀ ਹੋਵੇ!

ਜ਼ਰਾ ਸੋਚਣ ਦੀ ਲੋੜ ਆ : ਠਾਣਾ-ਤਲਬੀ ਅਤੇ ਅਕਾਲ ਤਖ਼ਤ ਦੀ ਤਲਬੀ 'ਚ ਕੀ ਅਤੇ ਕਿੰਨਾ ਕੁ ਅੰਤਰ ਆ ? ਗੁਰ ਸਿੱਖੋ! ਤਲਬੀ ਤਲਬੀ ਈ ਹੁੰਦੀ ਆ ਜਿਵੇਂ ਗਾਲ੍ਹ ਗਾਲ੍ਹ ਈ ਹੁੰਦੀ ਆ ਭਾਵੇਂ ਕਿਸੇ ਦੇ ਮੂੰਹੋਂ ਵੀ ਨਿਕਲੇ! ਏਸ ਕਰ ਕੇ ਸਿਨਮਰ ਬੇਨਤੀ ਆ : ਅਕਾਲ ਤਖ਼ਤ ਨੂੰ ਲੋਕਾਈ ਦਾ ਬ੍ਰਹਿਮੰਡੀ ਅਤੇ ਵਿਸ਼ਵੀ ਸਹਾਰਾ ਈ ਰਹਿਣ ਦਿਓ, ਇਹਨੂੰ ਠਾਣਾ ਨਾ ਬਣਾਓ; ਪੰਜਾਬ/ਹਿੰਦ ਦੇ ਦੁਨਿਆਵੀ ਤਖ਼ਤਾਂ (ਸੱਤਾ) ਕੋਲ ਪਹਿਲਾਂ ਈ ਠਾਣੇ ਅਤੇ ਤਸੀਹੇ ਕੇਂਦਰ ਅਣਗਿਣਤ ਹੈਗੇ ਆ – ਇਹਦੇ 'ਚ ਹੋਰ ਵਾਧਾ ਨਾ ਕਰੋ! ਭਵਿੱਖ 'ਚ ਪੰਥ/ਲੋਕਾਂ ਦੀ ਜਵਾਂਮਰਦੀ, ਬੁਜ਼ਦਿਲੀ, ਸ਼ਰੀਕੇਬਾਜ਼ੀ, ਗ਼ੈਰਤੀ-ਬੇਗ਼ੈਰਤੀ, ਦਿਮਾਗ਼ੀ ਅਮੀਰੀ-ਗ਼ਰੀਬੀ, ਸਿਧਾਂਤਕ ਸੂਝ-ਸਮਝ ਜਾਂ ਇਹਦਾ ਦੀਵਾਲੀਆਪਨ ਆਦਿ ਏਸੇ ਗੱਲੋਂ ਈ ਪਰਖ ਹੋ ਜਾਵੇ ਗਾ ਪਈ ਉਹ ਅਕਾਲ ਤਖ਼ਤ ਨੂੰ ਤਲਬੀਆਂ ਕਰਨ ਵਾਲਾ ਠਾਣਾ ਬਣਨ ਦਿੰਦੇ ਆ ਕਿ ਇਹਨਾਂ 'ਠਾਣੇਦਾਰਾਂ' (ਜਥੇਦਾਰਾਂ ?) ਨੂੰ ਨੱਥ ਪਾ ਕੇ ਚੰਦੂ ਸਵਾਈਏ ਅਤੇ ਸੁੱਚਾ ਨੰਦ ਵਾਂਙ ਗਲੀਆਂ ਬਜ਼ਾਰਾਂ 'ਚ ਰਿੱਛ ਦੀ ਤਰ੍ਹਾਂ ਨਚਾਉਂਦੇ ਆ!

## ਸਜ਼ਾ

ਸਜ਼ਾ ਦੁਨਿਆਵੀ ਤਖ਼ਤ ਜਾਂ ਉਹਦਾ ਠਾਣਾ ਈ ਦਿੰਦੈ, ਇਲਾਹੀ ਤਖ਼ਤ ਤਾਂ ਸੁਧਾਰ ਈ ਕਰਿਆ ਕਰਦੈ; ਸਿੱਖ-ਮੱਤ ਦੇ ਕੇ ਰਾਹ ਸਿਰ ਲਿਆਉਂਦੈ! ਅਕਾਲ ਤਖ਼ਤ ਦੇ ਜਥੇਦਾਰਾਂ ਦੀ ਤੋਰੀ ਮੌਜੂਦਾ ਪਿਰਤ ਮੂਜਬ ਸਜ਼ਾ ਦੋ ਪ੍ਰਕਾਰ ਦੀ ਦਿੱਤੀ ਜਾਂਦੀ ਆ – ਆਮ ਕਰ ਕੇ; ਇਹ ਕਿਸੇ ਜਥੇਦਾਰ (?) ਜਾਂ ਕਿਸੇ ਕੱਠਪੁਤਲੀ ਜਥੇਦਾਰ ਦੀ ਪਿੱਛੋਂ ਹਿੱਲੀ ਤਾਰ

ਉੱਤੇ ਨਿਰਭਰ ਕਰਦੈ ਭਈ ਉਹਦੇ ਮੁਖਾਰਬਿੰਦ (ਠਾਣੇਦਾਰੀ ਦਬਕੇ) 'ਚੋਂ ਤੋਪ ਦਾ ਕਿਹੜਾ ਗੋਲਾ ਨਿਕਲਦੈ; ਅਤੇ ਉਸ ਗੋਲੇ ਦਾ ਰੰਗ-ਰੂਪ ਕਿਹੋ ਜਿਹਾ ਹੋ ਸਕਦੈ, ਜਿਵੇਂ:

(ੳ) ਪੰਥ/ਕੌਮ 'ਚੋਂ ਬੇਦਖ਼ਲੀ – ਯਾਨੀ ਘੜਾ ਪਾਣੀ ਛੇਕਣਾ; ਯਾਨੀ ਪੰਥ/ਭਰਾਵਾਂ ਨਾਲੋਂ ਤੋੜਨਾ;

*ਟਿੱਪਣੀ :* ਖ਼ਾਲਸਿਓ! ਅਕਾਲ ਤਖ਼ਤ ਆ ਲੋਕਾਂ ਨੂੰ ਆਪਸ ਵਿੱਚ ਜੋੜਨ ਦਾ ਸੰਕਲਪ, ਅਤੇ ਸਾਧਨ, ਨਾ ਕਿ ਤੋੜਨ ਦਾ? ਚੇਤੇ ਰੱਖੋ : ਜਦੋਂ ਖੂਹ ਦੀ ਝੁਵੱਕਲੀ ਨਾਲੋਂ ਕੁੱਤਾ (ਕੰਟਰੋਲ) ਲਾਹ ਦੇਈਏ ਨਾ, ਖੂਹ ਦੀ ਮਾਲ੍ਹ ਪੁੱਠੀ ਗਿੜਨ ਲੱਗ ਪੈਂਦੀ ਆ – ਟਿੰਡਾਂ ਖ਼ਾਲੀ ਤੇ ਪਾੜ੍ਹਛਾ ਪਾਣੀਓਂ ਭੁੱਖਾ ਵਿਲਕੀ ਜਾਊ; ਕਿਆ ਹਨੇਰਗਰਦੀ ਆ : ਅਕਾਲ ਤਖ਼ਤ ਦੇ ਕਈ ਖਡੌਣੇ-ਜਥੇਦਾਰ ਗੁਰੂ ਹਰਗੋਬਿੰਦ ਸਾਹਿਬ ਦੇ ਬ੍ਰਹਿਮੰਡੀ, ਵਿਸ਼ਵੀ ਤੇ ਮਾਨਵਵਾਦੀ ਖੂਹ/ਝੁਵੱਕਲੀ ਨਾਲੋਂ ਹਲੀਮੀ ਦਾ 'ਕੁੱਤਾ' ਲਾਹ ਕੇ ਇਹਦੀ ਅਮੀਰ ਪ੍ਰੰਪਰਾ ਦੀ ਮਾਲ੍ਹ ਪੁੱਠੀ ਚਲਾਉਣ ਲੱਗ ਪਏ ਆ – ਰੱਬ ਖ਼ੈਰ ਕਰੇ ਲੱਲ੍ਹ ਚੰਗੇ ਨਹੀਂ ਦਿੱਸ ਰਹੇ!

(ਅ) ਭਾਂਡੇ ਮਾਂਜਣਾ, ਜੁੱਤੀਆਂ ਝਾੜਣਾ, ਕੁਣਕੇ ਦੀ ਦੇਗ਼ ਕਰਾਉਣਾ, ਖ਼ਾਸ ਗਿਣਤੀ ਤੱਕ ਦੇ ਪਾਠ ਕਰਨਾ ਅਤੇ ਗਲ 'ਚ ਤਖ਼ਤੀ-ਫੱਟੀ ਪਾਉਣਾ ਆਦਿ।

*ਟਿੱਪਣੀ :* ਗਲ 'ਚ ਫੱਟੀ ਤੋਂ ਬਿਨਾਂ ਬਾਕੀ ਸਾਰੀਆਂ ਸਜ਼ਾਵਾਂ ਦਰਅਸਲ ਸਜ਼ਾਵਾਂ ਹੈ ਈ ਨਹੀਂ; ਇਹ ਤਾਂ ਸਿੱਖੀ ਸਿਧਾਂਤ ਅਤੇ ਸ਼ਰਧਾ ਦੀ ਪ੍ਰੰਪਰਾ ਅਨੁਸਾਰ ਨਿਮਰਤਾ ਅਤੇ ਸੇਵਾ-ਭਾਵ ਵਾਲੀਆਂ ਉੱਤਮ ਕਿਰਿਆਵਾਂ ਮੰਨੀਆਂ ਜਾਂਦੀਆਂ ਨੇ; ਇਹ ਤਾਂ ਭਾਗਾਂ ਵਾਲਿਆਂ ਨੂੰ ਮਿਲਦੀਆਂ; ਲਫ਼ਾਫ਼ੇ–ਜਥੇਦਾਰੋ! ਖ਼ੁਦਾ ਦੇ ਵਾਸਤੇ ਗੁਰਬਾਣੀ ਸਿਧਾਂਤਾਂ ਉੱਤੇ ਆਪਣੀ ਹਉਮੈ ਦਾ ਚੀਟਾ ਮਾਰ ਕੇ ਆਪਣੀ ਅਗਯਾਨਤਾ ਦਾ ਮੁਜ਼ਾਹਰਾ ਤਾਂ ਨਾ ਕਰੋ (ਨੋਟ : ਭਾਵੇਂ ਲਫ਼ਜ਼ 'ਸੇਵਾ' ਈ ਵਰਤਿਆ ਜਾਵੇ ਪਰ ਜੰਤਕ ਪ੍ਰਭਾਵ ਤਾਂ ਸਜ਼ਾ ਵਾਲਾ ਈ ਹੁੰਦੈ ਨਾ)!

ਜੇਸ ਪੰਥ ਦਾ ਜਥੇਦਾਰ (ਅਸਲ 'ਚ ਸ਼੍ਰੋਮਣੀ ਕਮੇਟੀ ਜਾਂ ਅਕਾਲੀ ਦਲ ਦੀ ਨਰਦ) ਅਕਾਲ ਤਖ਼ਤ ਉੱਤੇ ਬਰਾਜਮਾਨ ਹੋ ਕੇ ਗੁਰਬਾਣੀ ਦੇ ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ਉੱਤੇ ਚੀਟਾ ਮਾਰਦਾ, ਸੇਵਾ ਨੂੰ ਸਜ਼ਾ ਵਜੋਂ ਦੱਸਦਾ ਜਾਂ ਮਿਥਦਾ, ਹੁਕਮਨਾਮੇ ਚਾੜ੍ਹੀ ਜਾਵੇ ਉਹ ਪੰਥ ਦੀ ਰਹਿਨੁਮਾਈ ਖ਼ਾਕ ਕਰੂ! ਪੰਥਕ ਉਸਾਰੀ ਜਾਂ ਰਹਿਬਰੀ ਦੀ ਕੀ ਤੁਵੱਕੋ ਰੱਖੀ ਜਾ ਸਕਦੀ ਆ ਐਸੇ ਮਿੱਟੀ ਦੇ ਮਾਧੋ ਜਥੇਦਾਰਾਂ ਤੋਂ? ਹਾਲਾਤ ਵੱਸ ਹੁਣ ਸ਼ੀਘਰ ਲੋੜ ਆ ਪੰਥ ਨੂੰ ਜਾਗਰੂਕ ਹੋ ਕੇ ਸੇਵਾ ਅਤੇ ਸਜ਼ਾ ਵਿਚਲੇ ਫ਼ਰਕ ਨੂੰ ਸਮਝਣ ਦੀ ਅਤੇ ਏਸ ਹਾਨੀਕਾਰਕ ਰਵਾਇਤ ਨੂੰ ਠੱਲ੍ਹ ਪਾਉਣ ਦੀ!

ਪੰਜਾਬ ਦੀ ਅਵਾਮ ਤਾਂ ਪਹਿਲਾਂ ਈ ਪੰਜਾਬ ਦੀ ਬੁੱਚੜ ਪੁਲਸ ਤੋਂ ਖ਼ੌਫ਼ਜ਼ਦਗੀ ਦੇ ਦਿਨ ਕੱਟ ਰਹੀ ਆ; ਉੱਤੋਂ ਜਥੇਦਾਰੋ (?) ਤੁਸੀਂ ਠਾਣੇਦਾਰਾਂ ਵਾਲੇ ਦਬਕੇ ਮਾਰੀ ਜਾਂਦੇ ਰਹਿੰਦੇ ਓਂ; ਜਿਹੜਾ ਸ਼ਖ਼ਸ ਵੀ ਤੁਹਾਨੂੰ ਜਾਂ ਤੁਹਾਡੇ ਕਿਸੇ ਗੁੱਝੇ ਜਾਂ ਅਗੁੱਝੇ ਆਕਾ ਦੀ ਈਨ ਨਾ ਮੰਨੇ – ਰੜਕੇ – ਤੁਸੀਂ ਉਹਨੂੰ ਝੱਟ ਅਕਾਲ ਤਖ਼ਤ ਉੱਤੇ ਤਲਬ ਕਰ ਕੇ ਬੇਇਜ਼ਤ (ਬੇਇਜ਼ਤੀ ਵੀ ਸਜ਼ਾ ਈ ਹੁੰਦੀ ਆ) ਕਰਨ ਦੀ ਖ਼ੁਸ਼ੀ ਲੈਣ ਲੱਗ ਪੈਂਦੇ ਓਂ; ਨਿਮਰਤਾ ਸਹਿਤ ਬੇਨਤੀ ਆ : ਏਸ ਖ਼ੁਦਾਈ ਮਹਾਨ ਮੁਕਾਮ ਨੂੰ ਠਾਣੇ ਵਾਲਾ ਮਾਹੌਲ/ਰੰਗ-ਰੂਪ ਨਾ ਦਿਓ; ਵੈਸੇ ਵੀ, ਨੁਮਾਇਸ਼ੀ ਵਿਧੀ ਦੀ ਵਰਤੋਂ ਰਾਹੀਂ, ਕਈਆਂ ਨੂੰ – ਜਿਨ੍ਹਾਂ ਨਾਲ ਆਂਢਾ-ਸਾਂਢਾ ਹੋ ਜਾਂਦੈ – ਅਕਾਲ ਤਖ਼ਤ ਉੱਤੇ ਤਲਬ ਕਰਨ ਪਿੱਛੋਂ

ਉਹਨਾਂ ਨਾਲ ਰਹੱਸਮਈ ਬਗ਼ਲਗੀਰੀਆਂ ਕਰਨ ਬਾਰੇ ਵੀ ਤੁਸੀਂ ਸ਼ੱਕੀ ਮੰਨੇ ਜਾਂਦੇ ਹੋ; ਇਸ ਕੋਝੇ ਇਤਿਹਾਸ ਬਾਰੇ ਹੁਣ ਪੰਥ ਦਾ ਸੁਚੇਤ ਵਰਗ ਪੂਰੀ ਤਰ੍ਹਾਂ ਜਾਗਰੂਕ ਹੋ ਰਿਹਾ ਏ; ਯਾਦ ਰੱਖੋ! ਮਾੜੀ ਅਤੇ ਨਾਂਹਮੁਖੀ ਕਾਰਵਾਈ ਨੂੰ ਰੋਕ ਲਾਉਣ 'ਚ ਈ ਅਕਾਲ ਤਖ਼ਤ ਦੀ ਸੋਭਾ ਵਧੇ ਗੀ, ਵੈਸੇ ਨਹੀਂ!

## ਤੌਹੀਨ

'ਸਿੰਘ ਸਾਹਿਬੋ'! ਜਦੋਂ ਤੁਸੀਂ ਸਜ਼ਾਵਾਂ ਦੇ ਚੰਗੇਜ਼ੀ ਹੁਕਮ/ਫ਼ੁਰਮਾਨ ਜਾਰੀ ਕਰਦੇ ਓਂ ਨਾ, ਇਹ ਅਕਾਲ ਤਖ਼ਤ ਦੀ ਤੌਹੀਨ ਹੋ ਨਿੱਬੜਦੀ ਆ ਕਿਉਂਕਿ ਅਕਾਲ ਤਖ਼ਤ ਤਾਂ ਪਿਆਰ ਦਾ ਚਿੰਨ੍ਹ ਏਂ – ਫਕੌਂਸੀ ਤਲਬੀਆਂ/ਫ਼ੁਰਮਾਨਾਂ ਦਾ ਨਹੀਂ; ਦੋ : ਜਦੋਂ ਪੰਥ/ ਅਵਾਮ ਦੀ ਅਕਲਮੰਦੀ ਤੁਹਾਡੇ ਛੁਣਛੁਣੇ ਹੁਕਮਨਾਮਿਆਂ ਨੂੰ ਟਿੱਚ ਸਮਝਣ ਲੱਗ ਜਾਵੇ ਨਾ, ਸਮਝੋ ਇਹ ਵੀ ਅਸਿੱਧੇ ਰੂਪ 'ਚ, ਅਕਾਲ ਤਖ਼ਤ ਦੀ ਹੁਕਮਅਦੂਲੀ ਦੀ ਸ਼ਕਲ 'ਚ, ਤੌਹੀਨ ਈ ਬਣ ਜਾਂਦੀ ਆ; ਮਗਰ ਅਕਾਲ ਤਖ਼ਤ ਦੀ ਖ਼ੁਦ ਬਿਲਡਿੰਗ ਜਾਂ ਇਹਦੀ ਵਿਸ਼ਵੀ ਵਿਚਾਰਧਾਰਾ ਨਹੀਂ ਜੇ ਬਣਦੀ ਐਸੀ ਹਰਕਤ ਦੀ ਜ਼ੁਮੇਦਾਰ – ਇਹ ਸਿਰਫ਼ ਤੇ ਸਿਰਫ਼ ਤੁਹਾਡੀਆਂ ਆਪਹੁਦਰੀਆਂ ਦਾ ਸਿੱਟਾ ਈ ਹੁੰਦੀ ਆ! ਅੱਲਾਹ ਮੀਆਂ ਦੇ ਵਾਸਤੇ ਬੰਦ ਕਰੋ ਅਕਾਲ ਤਖ਼ਤ ਤੋਂ ਸ਼ਰੀਕੇਬਾਜ਼ੀ ਵਾਲੇ ਕੋਝੇ ਕਰਤੱਬ ... ਤੇ ਕਰੋ ਆਪਸੀ ਪਿਆਰ ਮੁਹੱਬਤ ਦੀ ਸੋਚ ਅਤੇ ਵਸੀਲੇ ਪੈਦਾ – ਰੱਬ ਤੁਹਾਡਾ ਭਲਾ ਕਰੂ, ਸਰਬੱਤ ਦਾ ਵੀ!

> ***ਨੋਟ :*** ਨਫ਼ਰਤ ਮੰਗਦੀ ਆ ਸਿਰ; ਪਿਆਰ ਕੋਈ ਕੀਮਤ ਨਹੀਂ ਮੰਗਿਆ ਕਰਦਾ; ਖ਼ੁਦਾ ਦੇ ਵਾਸਤੇ ਪੰਥਕ ਸਿਰਾਂ ਨੂੰ ਗਾਜਰ ਮੂਲੀ ਨਾ ਬਣਾਓ!

## ਮੁਲਾਜ਼ਮ ਜਥੇਦਾਰ

ਸਾਹਿਬ ਸਿਰੀ ਗੁਰੂ ਹਰਗੋਬਿੰਦ ਦੇ ਅਨੁਭਵੀ ਅਤੇ ਆਦਰਸ਼ਕ ਪ੍ਰਯੋਜਨ ਦੇ ਉਲਟ ਹੁਣ ਤਾਂ ਅਕਾਲ ਤਖ਼ਤ ਦੇ ਕਾਰਜ ਦੀ ਸਾਂਭ ਸੰਭਾਲ ਮਹਿਜ਼ ਪਦਵੀ ਰੁਤਬੇ ਦਾ ਬਿੰਬ ਈ ਬਣਦੀ ਜਾ ਰਹੀ ਆ; ਸੇਵਾ ਜਮ੍ਹਾਂ ਕੁਰਬਾਨੀ ਤਾਂ ਦਿਨੋ-ਦਿਨ ਅਲੋਪ ਈ ਹੁੰਦੀ ਜਾ ਰਹੀ ਏ ਕਿਉਂਕਿ ਇਹ ਤਾਂ ਮੁਲਾਜ਼ਮਤ ਦਾ ਬੁਰਕਾ ਪਹਿਨਨ ਦੀ ਸ਼ੌਕੀਨ ਹੋਈ ਪਈ ਜਾਂਦੀ ਆ!

ਵਿਚਾਰੇ ਇਹ ਨਜ਼ਰਵੱਟੂ ਜਥੇਦਾਰ ਕਰਨ ਵੀ ਕੀ; ਉਹਨਾਂ ਨੂੰ ਪਤੈ ਭਈ ਜਿਹੜੇ ਆਕਾ ਉਹਨਾਂ ਨੂੰ ਮੁਲਾਜ਼ਮਤ ਦੇ ਸਕਦੇ ਨੇ ਨਾ, ਉਹ ਉਹਨਾਂ ਨੂੰ ਏਸ ਨੌਕਰੀ ਤੋਂ ਬਰਖ਼ਾਸਤ ਵੀ ਕਰ ਸਕਦੇ ਆ – ਕਈ ਵਾਰ ਆਨੀਂ ਬਹਾਨੀਂ ਈ; ਤੇ ਕਈ ਵਾਰ ਬੇਇਜ਼ਤ ਕਰ ਕੇ; ਕੀ ਐਸਾ ਪ੍ਰਾਣੀ – ਨੌਕਰ, ਮੁਲਾਜ਼ਮ – ਅਕਾਲ ਤਖ਼ਤ ਦੀ ਅਦੁੱਤੀ ਅਤੇ ਨਿਵੇਕਲੀ ਸ਼ਾਨ ਦੀ ਬਰਕਰਾਰੀ ਉੱਤੇ ਦਲੇਰੀ ਅਤੇ ਈਮਾਨਦਾਰੀ ਨਾਲ ਪਹਿਰਾ ਦੇ ਸਕਦੈ? ਤਖ਼ਤ ਦੁਨਿਆਵੀ ਹੋਵੇ ਚਾਹੇ ਅਕਾਲ ਦਾ, ਉਹਦੀ ਜ਼ੁਮੇਦਾਰੀ ਨਿਭਾਉਣ ਵਾਲਾ ਜੇ ਕਿਸੇ ਦੇ ਅਧੀਨ ਜਾਂ ਮੁਤਾਇਤ ਏ ਨਾ, ਤਾਂ ਉਹ ਤਖ਼ਤ ਦੀ ਰਾਖੀ/ਜ਼ੁਮੇਦਾਰੀ ਕਿਵੇਂ ਨਿਭਾਊ – ਉਹ ਤਾਂ ਖ਼ੁਦ ਪਰਾਧੀਨ ਏਂ; ਕਿਸੇ ਦੇ ਹੁਕਮ ਅੰਦਰ ਵੀ?... ਕਿਸੇ ਦੇ ਰਹਿਮ-ਓ-ਕਰਮ ਉੱਤੇ ਵੀ; ਅਕਾਲ ਤਖ਼ਤ ਦਾ ਜਥੇਦਾਰ ਤਾਂ ਸੁਪਰੀਮ ਵੀ ਨਹੀਂ ਜਿਵੇਂ ਕਿ ਅਕਾਲ ਤਖ਼ਤ ਦੀ ਸੁਪਰੀਮ ਹਸਤੀ ਹਸੀਅਤ ਮੁਤਾਬਿਕ ਉਹਦਾ ਹੋਣਾ ਬਣਦੈ!

ਕੀ ਏਦਾਂ ਦਾ ਪਰਾਧੀਨ, ਕਮਜ਼ੋਰ, ਡਰਪੋਕ, ਖ਼ੁਦਗਰਜ਼, ਬੇਅਸੂਲਾ ਅਤੇ ਚਾਪਲੋਸ ਆਦਿਕ ਜਥੇਦਾਰ ਆਪਣੀਆਂ ਘਟੀਆ ਚਾਲਬਾਜ਼ੀਆਂ/ਕਰਤੂਤਾਂ ਰਾਹੀਂ ਅਸਿੱਧੇ ਤੌਰ 'ਤੇ ਅਕਾਲ ਤਖ਼ਤ ਦੀ ਸ਼ਾਨ ਸ਼ੋਭਾ ਘਟਾ ਨਹੀਂ ਰਿਹਾ ਹੁੰਦਾ? ਕੀ ਉਹ ਖ਼ੁਦ ਵੀ ਮਜ਼ਾਕ ਦਾ ਪਾਤਰ ਬਣ ਕੇ ਅਕਾਲ ਤਖ਼ਤ ਦੀ ਅਜ਼ਮਤ ਨੂੰ ਗ੍ਰਹਿਣ ਤਾਂ ਨਹੀਂ ਲਾ ਰਿਹਾ ਹੁੰਦਾ?

ਰੋਟੀ ਰੋਜ਼ੀ ਦੀ ਮੁਹਤਾਜੀ 'ਚ ਨਾਮਧਰੀਕ ਜਥੇਦਾਰ ਹੁਕਮਨਾਮਿਆਂ ਰਾਹੀਂ ਅਤੇ ਕਈ ਵਾਰ ਦੁਰਬਚਨਾ ਰਾਹੀਂ ਵੀ ਗੁਰੂ ਪਰੰਪਰਾ ਦੀ ਮਿੱਟੀ ਪਲੀਤ ਕਰਨ ਤੋਂ ਭੋਰਾ ਸੰਕੋਚ ਨਹੀਂ ਕਰਦੇ; ਐਸੇ ਜਥੇਦਾਰਾਂ ਦੀ ਪਾਸਕੂ-ਵਾਲੀ-ਤੱਕੜੀ ਬਾਰੇ ਜ਼ਰਾ ਗ਼ੌਰ ਕਰਨਾ: ਕਿਸੇ ਨੂੰ ਸਜ਼ਾ, ਕਿਸੇ ਨੂੰ ਵਿੰਗੇ ਟੇਢੇ ਢੰਗ ਨਾਲ ਛੋਟ – ਮੂੰਹ ਮੁਲਾਹਜਿਆਂ ਜਾਂ ਮਾਇਆ ਦੇ ਓਟ ਆਸਰੇ ... ਗੁਰੂ ਜਾਂ ਗੁਰਬਾਣੀ ਦੇ ਨਹੀਂ!

ਪੇਟ ਦੀ ਮਜਬੂਰੀ ਵਾਲੇ ਸ਼ਖ਼ਸ ਨੂੰ ਅਕਾਲ ਤਖ਼ਤ ਦੀ ਸੇਵਾ (ਜਥੇਦਾਰੀ?) ਤੋਂ ਇਨਕਾਰ ਕਰ ਦੇਣਾ ਚਾਹੀਦਾ ਏ; ਜਾਂ ਫੇਰ ਕਿਸੇ ਕਮੇਟੀ/ਆਕਾ ਦਾ ਗ਼ੁਲਾਮ/ਨੌਕਰ ਬਣਨ ਨਾਲੋਂ ਨਿਮਰਤਾ ਸਹਿਤ ਸਮੂਹ ਪੰਥ ਦੇ ਚਰਨਾਂ 'ਚ ਅਰਜ਼ ਕਰੇ: ਖ਼ਾਲਸਾ ਜੀਓ! ਮੇਰੇ ਪ੍ਰਿਤਪਾਲਕ ਜਾਂ ਤੁਸੀਂ ਹੋ ਜਾਂ ਪਰਵਰਦਗਾਰ!

ਦਸਮੇਸ਼ ਪਿਤਾ ਨੇ ਸਾਨੂੰ ਬਣਾਇਆ ਸੀ 'ਖ਼ਾਲਸਾ' – ਸੱਭ ਪਰਾਧੀਨਗੀਆਂ ਤੋਂ ਮੁਕਤ; ਜਿਹੜਾ ਵੀ ਜਥੇਦਾਰ 'ਖ਼ਾਲਸਾ' ਈ ਨਹੀਂ ਉਹ ਅਕਾਲ ਤਖ਼ਤ ਦੀ ਬੇਖ਼ੌਫ਼ ਪਹਿਰੇਦਾਰੀ/ਖ਼ਿਦਮਤਗਾਰੀ ਕਿਵੇਂ ਕਰ ਲਊ?

ਇਤਿਹਾਸ ਗਵਾਹ ਏ: ਪੰਥ ਕੋਲ ਅਥਾਹ ਸ਼ਕਤੀ ਅਤੇ ਆਰਥਿਕ ਜ਼ਰੀਏ ਵੀ ਹੈਣ; ਉਹ ਅਕਾਲ ਤਖ਼ਤ ਦੇ ਕਿਸੇ ਵੀ ਜਥੇਦਾਰ ਦੀਆਂ ਵਾਜਿਬ ਨਿੱਜੀ ਅਤੇ ਪਰਿਵਾਰਕ ਲੋੜਾਂ ਪੂਰੀਆਂ ਕਰਨ ਦੇ ਸਮਰੱਥ ਆ; ਬਾਕੀ ਪ੍ਰਸ਼ਾਦਾ ਗੁਰੂ ਕੇ ਲੰਗਰ 'ਚੋਂ ਹਰ ਵੇਲੇ ਉਪਲਬਧ ਰਹਿੰਦੈ – ਜੇ ਵੱਖਰੇ ਤੜਕੇ ਵਾਲੇ ਦਾ ਚਸਕਾ ਨਾ ਹੋਵੇ ਤਾਂ; ਬਸਤਰ ਸ਼ਰਧਾਲੂਆਂ ਕੋਲੋਂ ਬਹੁਤ ਮਿਲ ਸਕਦੇ ਆ; ਵਿੱਦਿਆ, ਡਾਕਟਰੀ ਅਤੇ ਸਵਾਰੀ ਆਦਿ ਦੀ ਸਹੂਲਤ ਦੇ ਵਸੀਲੇ ਵੀ ਪੰਥ ਕੋਲ ਬੇਅੰਤ ਨੇ – ਜਥੇਦਾਰਾਂ ਦੇ ਮਨ ਨੂੰ ਸਿਰਫ਼ ਜ਼ਬਤ ਅਤੇ ਸਬਰ ਸੰਤੋਖ ਵਾਲੇ ਗੁਰਬਾਣੀ ਸਬਕ ਦੀ ਸਮਝ ਹੋਣੀ ਚਾਹੀਦੀ ਆ:

**ਬਿਨਾ ਸੰਤੋਖ ਨਹੀ ਕੋਊ ਰਾਜੈ॥** *(ਪੰਨਾ 279)*

## ਅਗਨ-ਕੁੰਡ

ਜੇਸ ਅਕਾਲ ਤਖ਼ਤ ਦੀ ਬੁਨਿਆਦ ਗੁਰਬਾਣੀ ਦੀ ਬ੍ਰਹਿਮੰਡੀ ਅਤੇ ਵਿਸ਼ਵੀ ਸੋਚ/ਸਿਧਾਂਤ ਨੂੰ ਮੁੱਖ ਰੱਖ ਕੇ ਰੱਖੀ ਗਈ ਹੋਵੇ; ਜੇਸ ਅਕਾਲ ਤਖ਼ਤ ਨੂੰ ਦਿਲੀ ਜਾਂ ਕਿਸੇ ਵੀ ਹੋਰ ਦੁਨਿਆਵੀ ਤਖ਼ਤ ਤੋਂ ਆਕੀ/ਨਾਬਰ ਹੋ ਜਾਣ – ਜ਼ੁਲਿਮ-ਓ-ਸਿਤਮ ਵੇਲੇ – ਦੇ ਆਸ਼ੇ ਨਾਲ ਚਿਤਵਿਆ ਅਤੇ ਸਿਰਜਿਆ ਗਿਆ ਹੋਵੇ; ਜੇਸ ਅਕਾਲ ਤਖ਼ਤ ਦਾ ਮਨੋਰਥ ਖ਼ੁਦਦਾਰੀ ਅਤੇ ਖ਼ੁਦਮੁਖ਼ਤਾਰੀ ਦਾ ਹੋਵੇ; ਜੇਸ ਅਕਾਲ ਤਖ਼ਤ ਦਾ ਪਰਯੋਜਨ ਨਿਰਭਉ ਅਤੇ ਨਿਰਵੈਰ ਵਾਲਾ ਖ਼ਾਲਕੀ ਜਮ੍ਹਾਂ ਖ਼ਲਕਤੀ ਵਜੋਂ ਹੋਵੇ; ਜੇਸ ਅਕਾਲ ਤਖ਼ਤ ਦੀ ਸਿਰਜਣਾ ਦਾ ਆਧਾਰ ਈ ਨਿਆਸਰਿਆਂ ਦਾ ਆਸਰਾ, ਨਿਓਟਿਆਂ ਦੀ ਓਟ ਵਾਲਾ ਹੋਵੇ; ਜੇਸ ਅਕਾਲ ਤਖ਼ਤ ਨੇ ਨਪੱਤਿਆਂ ਨੂੰ ਪੱਤ ਬਖ਼ਸ਼ਣ ਦੇ ਫ਼ਲਸਫ਼ੇ ਉੱਤੇ ਸਿਰ ਧੜ ਦੀ ਬਾਜ਼ੀ ਲਾਉਣ ਦੀ ਜੁਗਤ ਦ੍ਰਿੜ੍ਹ ਕਰਾਉਣੀ ਹੋਵੇ, ਉਸ ਅਜ਼ੀਮ ਅਤੇ ਪਾਕ ਮੁਕਾਮ – ਮਕਾਨ – ਦੇ ਧੁਰ ਸਿਰ ਉੱਤੇ ਕੂੜ ਕੁਫ਼ਰ ਅਤੇ ਪਾਖੰਡ ਦੇ ਅਗਨ ਕੁੰਡ – ਪੰਥ ਨੂੰ ਬੇਵਕੂਫ਼

ਬਣਾ ਕੇ – ਉਸਾਰੇ ਗਏ ਹੋਣ, ਫੇਰ ਤਾਂ ਓਸ ਅਕਾਲ ਤਖ਼ਤ ਨੇ ਢਹਿਣਾ ਈ ਢਹਿਣਾ ਸੀ ... ਆਪਣੇ ਮੱਥਿਓਂ ਪੰਥ ਵੱਲੋਂ ਲਾਇਆ ਕਲੰਕ ਲਾਹੁਣ ਲਈ! ਕਿਉਂ ? ਜਵਾਬ : ਕਿਉਂਕਿ ਰੱਬੀ ਰੂਪ ਵਾਲੇ ਜੋਧੇ ਜਰਨੈਲ ਗੁਰੂ ਹਰਗੋਬਿੰਦ ਦੀ ਆਤਮਾ ਜ਼ਰੂਰ ਕੁਰਲਾਈ ਹੋਵੇਗੀ ਓਸ ਦੰਭ ਨੂੰ ਤੱਕ ਕੇ ... ਅਤੇ ਸਿੰਘਾਂ (ਪੰਥ) ਵੱਲੋਂ ਏਸ ਨਾਕਸ ਕਾਰੇ ਵਾਲੇ ਵੇਲੇ ਚੱਡਿਆਂ 'ਚ ਪੂਛ ਲੈ ਕੇ ਬਹਿ ਰਹਿਣ ਪਾਰੋਂ ਵੀ ਗੁਰੂ ਜੀ ਦੀ ਅੱਖ 'ਚ ਅੱਥਰੂ ਉੱਤਰੇ ਹੋਣ ਗੇ! ਖ਼ਾਲਸਾ ਜੀ! ਜ਼ਰਾ ਗ਼ੌਰ ਕਰਨਾ : ਸਾਡੇ ਆਪਣੇ ਈ ਓਸ ਮਹਾਂ ਪਾਪ ਦੀ ਬਦੌਲਤ (ਅਗਨ ਕੁੰਡਾਂ ਦਾ ਡਰਾਮਾ), ਸਾਨੂੰ ਸਜ਼ਾ ਦੇਣ ਲਈ, ਕੁਦਰਤ ਦੇ ਕਿਸੇ ਰਹੱਸਮਈ ਨਿਯਮ ਨੇ ਤਾਂ ਨਹੀਂ ਸੀ ਇੰਦਰਾ ਗਾਂਧੀ ਨੂੰ ਜਮਦੂਤ ਬਣਾ ਕੇ ਘੱਲਿਆ! ਚੇਤੇ ਰਹਵੇ, ਰੱਬ ਦੀ ਗਤੀਵਿਧੀ/ਕਾਰਜ ਨੂੰ ਆਪਣੇ ਕਲਾਵੇ ਵਿੱਚ ਲੈਣਾ ਮਨੁੱਖੀ ਬੁੱਧੀ ਲਈ, ਅਕਸਰ, ਨਾਮੁਮਕਿਨ ਈ ਰਹਿੰਦੈ!

*ਨੋਟ :* ਇਹ ਲੇਖਕ ਇੰਦਰਾ ਗਾਂਧੀ ਨੂੰ ਉਹਦੇ ਅੱਤ ਘਣਾਉਣੇ ਬੇਵਕੂਫ਼ਆਨਾ ਜ਼ੁਲਿਮ, ਉਪੱਦਰ, ਮੂਰਖਤਾ ਅਤੇ ਦੁਸ਼ਟਤਾ ਆਦਿਕ ਵਾਲੀ ਕਰਤੂਤ ਬਾਰੇ ਉਹਨੂੰ ਬਰੀ-ਉਲ-ਜ਼ੁਮਾ ਨਹੀਂ ਕਰ ਰਿਹਾ; ਏਸ ਬੱਜਰ ਗੁਨਾਹ ਤੋਂ ਉਹ ਕਦੀ ਵੀ – ਜੀਂਦੀ ਜਾਂ ਮਰੀ – ਮੁਕਤ ਨਹੀਂ ਕੀਤੀ ਜਾ ਸਕਦੀ!

*ਟਿੱਪਣੀ :* ਗੁਰਬਾਣੀ 'ਸਤੀ' ਹੋਣ ਦਾ ਜਬਰਦਸਤ ਖੰਡਣ ਕਰਦੀ ਆ; ਗੁਰਬਾਨੀ ਤਾਂ **ਸਿਰੁ ਧਰਿ ਤਲੀ ਗਲੀ ਮੇਰੀ ਆਉ** ਦਾ ਮੰਡਣ ਕਰਦੀ ਏ; ਤਲੀ 'ਤੇ ਸਿਰ ਰੱਖਣ ਲਈ ਲੋਕਾਂ/ਸੰਗਤਾਂ ਨੂੰ ਭੜਕਾਉਣ ਵਾਲੇ ਫ਼ਤਹਿ ਸਿੰਘ ਵਰਗੇ – ਅਰਦਾਸਿਆਂ, ਭਾਸ਼ਨਾਂ ਅਤੇ ਵਿਖਿਆਨਾਂ ਦੁਆਰਾ – ਆਪ ਖ਼ੁਦ 'ਸਤੀ' ਹੋਣ ਲਈ, ਪਖੰਡਬਾਜ਼ੀ ਕਰਦੇ, ਧੁਰ ਅਕਾਲ ਤਖ਼ਤ ਦੀ ਸਿਖਰ ਉੱਤੇ ਅਗਨ ਕੁੰਡ ਬਣਾ ਬੈਠੇ; ਤੇ ਧੜੇਬਾਜ਼ ਪੰਥ 'ਚੋਂ ਕਈ ਇਹਦੇ ਹਾਮੀ ਬਣ ਗਏ; ਕਈ ਮੂੰਹ 'ਚ ਘੁੰਗਣੀਆਂ ਪਾ ਕੇ, ਮੁੱਛਾਂ ਨੀਵੀਆਂ ਕਰੀ, ਗੁੱਠਾਂ 'ਚ ਸਿਰ ਦਈ ਖ਼ਾਮੋਸ਼ ਬੈਠੇ ਰਹੇ! ਸਿਰਫ਼ ਯਾਦਾਸ਼ਤ ਤਾਜ਼ਾ ਕਰਨ ਹਿੱਤ, ਉਹਨਾਂ 'ਸੂਰਮਿਆਂ' ਦੇ ਨਾਂ ਏਥੇ ਦਰਜ ਕਰ ਰਿਹਾਂ ਜਿਨ੍ਹਾਂ 'ਸਤੀ' ਹੋਣ ਦੀ ਸ਼ਰਾਰਤੀ ਸਕੀਮ ਲੜਾਈ ਸੀ : ਸੰਤ ਬਾਬਾ ਫ਼ਤਹਿ ਸਿੰਘ (ਨਾ ਈ ਉਹ ਸੰਤ ਸੀ, ਨਾ ਈ ਬਾਬਾ), ਚੰਨਣ ਸਿੰਘ (ਪ੍ਰਧਾਨ ਸ਼੍ਰੋਮਣੀ ਕਮੇਟੀ—ਇੱਕ ਨਜ਼ਰਵੱਟੂ) ਜੀਵਨ ਸਿੰਘ ਉਮਰਾਨੰਗਲ, ਮੱਲ ਸਿੰਘ ਚੜਿਕ, ਦਲੀਪ ਸਿੰਘ ਤਲਵੰਡੀ, ਹਜ਼ਾਰਾ ਸਿੰਘ ਗਿੱਲ ਅਤੇ ਜਗੀਰ ਸਿੰਘ ਫ਼ੱਗੂਵਾਲੀਆ।

## ਅਕਾਲ ਤਖ਼ਤ ਦਾ ਵਿਰਸਾ

ਸੰਨ 1609 ਤੋਂ ਸੰਨ 1799 ਤੱਕ ਅਕਾਲ ਤਖ਼ਤ ਦਾ ਵਿਰਸਾ/ਪਰੰਪਰਾ ਬੜਾ ਈ ਆਦਰਸ਼ਕ, ਅਮੀਰ, ਅਣਖੀਲਾ ਅਤੇ ਹਰ ਪੱਖੋਂ ਸ਼ਾਨਾਮੱਤਾ ਰਿਹਾ ਏ; ਅਕਾਲ ਤਖ਼ਤ ਦੀ ਮਾਣ ਮਰਯਾਦਾ ਨੂੰ ਬਰਕਰਾਰ ਰੱਖਣ ਲਈ ਅਤੇ ਇਹਦੀ ਸ਼ਾਨ ਨੂੰ ਬੁਲੰਦ ਕਰਨ ਖ਼ਾਤਿਰ ਏਸ ਸਮੇਂ ਦੇ ਸੂਰਮਿਆਂ ਵੱਲੋਂ 'ਸਤੀ' ਹੋਣ ਦੀ ਥਾਂ ਸਿਰਾਂ ਦੀ ਬਾਜ਼ੀ ਲਾਈ ਜਾਂਦੀ ਰਹੀ ਸੀ; ਮਗਰ ਸੰਨ 1800 ਤੋਂ ਲਾ ਕੇ ਅੱਜ ਤੀਕਰ ਅਕਾਲ ਤਖ਼ਤ ਦੇ ਕਲਾਸੀਕਲ ਪਰੰਪਰਕ ਇਤਿਹਾਸ ਨੂੰ ਢਾਹ ਈ ਲੱਗੀ ਏ – ਕਦੀ ਵੱਧ, ਕਦੀ ਘੱਟ; ਕਿਉਂਕਿ ਮੇਰੇ ਏਸ ਮਜ਼ਮੂਨ/ਕਿਤਾਬ ਦਾ ਵਿਸ਼ਾ ਅਕਾਲ ਤਖ਼ਤ ਦੀ ਇਤਿਹਾਸਕ ਸਿਰਜਣਾ ਕਰਨਾ ਨਹੀਂ, ਏਸ ਸਦਕਾ ਇਹਦੇ ਬਾਰੇ ਦਿਲਚਸਪੀ ਰੱਖਣ ਵਾਲੇ ਪਾਠਕ ਡਾ. ਹਰਜਿੰਦਰ ਸਿੰਘ

ਦਿਲਗੀਰ ਦੀ ਰਚਤ ਵਿਸ਼ਾਲ ਕਿਤਾਬ *'ਸਿੱਖ ਤਵਾਰੀਖ਼ 'ਚ ਅਕਾਲ ਤਖ਼ਤ ਸਾਹਿਬ ਦਾ ਰੋਲ'* ਨੂੰ ਵਾਚ ਸਕਦੇ ਆ; ਹਾਂ ਏਸ ਪ੍ਰਸੰਗ 'ਚ ਕੁੱਛ ਕੁ ਮੁਖ਼ਤਸਰ ਜ਼ਿਕਰ ਕਰਨ ਵਿੱਚ ਮੈਨੂੰ ਭੋਰਾ ਝਿਜਕ ਨਹੀਂ:

(ੳ) ਇੰਦਰਾ ਗਾਂਧੀ ਵੱਲੋਂ ਅਕਾਲ ਤਖ਼ਤ ਦੀ ਮਸਮਾਰੀ ਅਤੇ ਬਰਬਾਦੀ ਪਿੱਛੋਂ ਓਦੋਂ ਦੇ ਮੁਲਾਜ਼ਮ ਜਥੇਦਾਰ ਕਿਰਪਾਲ ਸਿੰਘ ਨੂੰ, ਪ੍ਰਸਾਰਨ ਹਿੱਤ, ਇੰਦਰਾ ਦੀ ਫ਼ੌਜ ਟੀ. ਵੀ. ਉੱਤੇ ਲੈ ਜਾਂਦੀ ਆ; ਗੜ੍ਹਕਵੇਂ ਅਰਦਾਸਿਆਂ, ਭਾਸ਼ਨਾ, ਵਿਖਿਆਨਾਂ ਨਾਲ ਆਮ ਸਿੱਖਾਂ ਨੂੰ ਸ਼ਹੀਦੀਆਂ/ਕੁਰਬਾਨੀਆਂ ਦਾ ਇਤਿਹਾਸ ਦੱਸਣ ਵਾਲੇ ਕਿਰਪਾਲ ਸਿੰਘ ਦੀ ਅੰਮ੍ਰਿਤਧਾਰੀ ਰਸਨਾ ਟੀ. ਵੀ. ਉੱਤੇ ਉੱਚਰਦੀ ਆ: ਅਕਾਲ ਤਖ਼ਤ ਵਿਚਲਾ ਕੋਠਾ ਸਾਹਿਬ ਠੀਕ ਠਾਕ ਏ, ਵਗ਼ੈਰਾ ਵਗ਼ੈਰਾ; ਉਸ ਮੌਕੇ ਉੱਤੇ ਅੰਮ੍ਰਿਤਧਾਰੀ ਕਿਰਪਾਲ ਸਿੰਘ ਦੇ ਗਾਤਰੇ, ਕਛਹਿਰੇ, ਪੱਗ, ਕੜੇ, ਕੰਘੇ ਅਤੇ ਕੇਸਾਂ ਨੇ ਕਿੱਦਾਂ ਦੇ ਹੌਕੇ ਭਰੇ ਹੋਣ ਗੇ — ਇਹ ਸਾਡੇ ਵੱਲੋਂ ਕਿਆਸ ਕਰਨ ਦੇ ਨਾਲ ਨਾਲ ਭਰਪੂਰ ਟਿੱਪਣੀਆਂ ਦੀ ਵੀ ਮੰਗ ਕਰਦੈ;

(ਅ) ਜੋਗਿੰਦਰ ਸਿੰਘ ਵੇਦਾਂਤੀ (ਮੁਲਾਜ਼ਮ ਜਥੇਦਾਰ) ਨੇ, ਦਿੱਲੀ 'ਚ (ਸੰਨ 1984) ਰਾਜੀਵ ਗਾਂਧੀ ਦੀ ਮੂਰਖਤਾ ਵਾਲੀ ਬਚਗਾਨਾ ਸ਼ਹਿ ਅਤੇ ਸਹਿਮਤੀ ਸਦਕਾ ਲੁੱਟੀਆਂ ਪੁੱਟੀਆਂ ਵਿਧਵਾਵਾਂ ਨੂੰ, ਆਪਣੀ ਅੰਮ੍ਰਿਤਧਾਰੀ ਰਸਨਾ ਨਾਲ ਜੋ ਝਾੜ ਪਾਈ ਸੀ ਨਾ, ਉਹ ਹੇਠਾਂ ਅੰਕਿਤ ਏ—

### *(ੳ) ਇਹ ਹੈ ਵੇਦਾਂਤੀ ਜੀ ਦੇ ਕਿਰਦਾਰ ਦੀ ਇਕ ਝਲਕ*

ਫੱਫੇਕੁਟਣੀਆਂ ਵਿਧਵਾਵਾਂ: ਜਦ ਨਵੰਬਰ, 84 ਦੀਆਂ ਪੀੜਤ ਵਿਧਵਾਵਾਂ, ਵੇਦਾਂਤੀ ਨੂੰ ਮਿਲਣ ਲਈ ਅਕਾਲ ਤਖ਼ਤ ਤੇ ਗਈਆਂ ਤਾਂ ਵੇਦਾਂਤੀ ਨੇ ਉਨ੍ਹਾਂ ਨੂੰ ਫੱਫੇਕੁਟਣੀਆਂ ਕਹਿ ਕੇ, ਉਨ੍ਹਾਂ ਦੀ ਗੱਲ ਸੁਣਨ ਤੋਂ ਹੀ ਇਨਕਾਰ ਕਰ ਦਿੱਤਾ। ਕੋਈ ਮਾੜੇ ਤੋਂ ਮਾੜਾ ਬੰਦਾ ਵੀ ਔਰਤਾਂ ਨਾਲ ਏਨਾ ਘਟੀਆ ਵਿਉਹਾਰ ਧਰਮ ਅਸਥਾਨ 'ਤੇ ਨਹੀਂ ਕਰਦਾ।

*(ਰੋਜ਼ਾਨਾ ਸਪੋਕਸਮੈਨ, 06 ਅਗਸਤ, 2008)*

### *(ਅ) ਦਿਲੀ ਦੰਗਿਆਂ ਵਿਰੁਧ ਧਰਨਿਆਂ ਦਾ ਐਲਾਨ ਕਰਨ ਵਾਲਾ ਵੇਦਾਂਤੀ ਪਹਿਲਾਂ ਪੀੜਤਾਂ ਨੂੰ ਮਿਲਣ ਤੋਂ ਵੀ ਇਨਕਾਰੀ ਸੀ: ਭਾਈ ਰੇਸ਼ਮ ਸਿੰਘ*

ਅਕਾਲ ਤਖ਼ਤ ਸਾਹਿਬ ਦੇ ਸਾਬਕਾ ਮੁਖ ਸੇਵਾਦਾਰ ਜੋਗਿੰਦਰ ਸਿੰਘ ਵੇਦਾਂਤੀ ਦੇ ਦਿਲੀ ਦੰਗਿਆਂ ਦੇ ਦੋਸ਼ੀਆਂ ਨੂੰ ਸਜ਼ਾਵਾਂ ਦੇਣ ਲਈ ਆਲ ਇੰਡੀਆ ਸਿੱਖ ਸਟੂਡੈਂਟ ਫ਼ੈਡਰੇਸ਼ਨ ਵੱਲੋਂ 22 ਜਨਵਰੀ ਨੂੰ ਦਿੱਲੀ ਵਿਖੇ ਦਿੱਤੇ ਜਾ ਰਹੇ ਧਰਨੇ ਵਿਚ ਵਧ ਚੜ੍ਹ ਕੇ ਯੋਗਦਾਨ ਪਾਉਣ ਸੰਬੰਧੀ ਜਾਰੀ ਬਿਆਨ 'ਤੇ ਸ਼੍ਰੋਮਣੀ ਅਕਾਲੀ ਦਲ ਪੰਚ ਪ੍ਰਧਾਨੀ ਦੀ ਕੌਮੀ ਵਰਕਿੰਗ ਕਮੇਟੀ ਦੇ ਮੈਂਬਰ ਭਾਈ ਰੇਸ਼ਮ ਸਿੰਘ ਬਲਾਹੜ ਮਹਿਮਾ ਨੇ ਟਿੱਪਣੀ ਕੀਤੀ ਹੈ। ਉਨ੍ਹਾਂ ਕਿਹਾ ਕਿ ਜਦੋਂ ਖ਼ੁਦ ਗਿਆਨੀ ਵੇਦਾਂਤੀ ਅਕਾਲ ਤਖ਼ਤ ਸਾਹਿਬ ਦੇ ਮੁਖ ਸੇਵਾਦਾਰ ਸਨ ਤਾਂ ਉਨ੍ਹਾਂ ਨੂੰ ਲਗਾਤਾਰ ਇਕ ਮਹੀਨਾ ਵੱਖ-ਵੱਖ ਸਿੱਖ ਜਥੇਬੰਦੀਆਂ ਇਸੇ ਕਾਰਜ ਨੂੰ ਲੈ ਕੇ ਦਿੱਤੇ ਜਾਣ ਵਾਲੇ ਮੰਗ ਪੱਤਰ ਨੂੰ ਹੀ ਲੈਣ ਤੋਂ ਨਾ ਸਿਰਫ਼ ਇਨਕਾਰ ਕਰ ਦਿੱਤਾ ਸੀ, ਸਗੋਂ ਸਿੱਖ ਵਿਧਵਾਵਾਂ ਵੱਲੋਂ ਧਰਨੇ ਦੇਣ 'ਤੇ ਉਨ੍ਹਾਂ ਬਾਰੇ ਗ਼ਲਤ ਸ਼ਬਦ ਬੋਲੇ ਸਨ। ਭਾਈ ਰੇਸ਼ਮ ਸਿੰਘ ਨੇ ਗਿਆਨੀ ਵੇਦਾਂਤੀ ਨੂੰ ਸਵਾਲ ਕਰਦੇ ਹੋਏ ਕਿਹਾ ਕਿ

ਉਹ ਦੱਸਣ ਕਿ ਆਪਣੀ ਅਖੌਤੀ ਜਥੇਦਾਰੀ ਦੇ ਲੰਬੇ ਕਾਰਜਕਾਲ ਦੌਰਾਨ ਉਨ੍ਹਾਂ '84 ਦੇ ਸਿੱਖ ਕਤਲੇਆਮ ਦੇ ਦੋਸ਼ੀਆਂ ਨੂੰ ਸਜ਼ਾਵਾਂ ਦਿਵਾਉਣ ਲਈ ਕੀ ਕੀਤਾ ? ਉਨ੍ਹਾਂ ਕਿਹਾ ਕਿ ਆਪਣੇ ਕਾਰਜਕਾਲ ਦੌਰਾਨ ਤਾਂ ਜਥੇਦਾਰ ਵੇਦਾਂਤੀ ਇਸ ਮਾਮਲੇ ਤੋਂ ਚੁੱਪ ਵੱਟੀ ਬੈਠੇ ਰਹੇ ਤੇ ਪਿਛਲੇ ਸਾਲ ਸੰਤ ਸਮਾਜ, ਵੱਖ-ਵੱਖ ਫ਼ੈਡਰੇਸ਼ਨਾਂ ਅਤੇ ਹੋਰ ਸਿੱਖ ਸੰਸਥਾਵਾਂ ਵੱਲੋਂ ਇਸ ਮੁੱਦੇ ਨੂੰ ਲੈ ਕੇ ਜਦ ਲਗਾਤਾਰ ਇਕ ਮਹੀਨਾ ਤਖ਼ਤ ਸਾਹਿਬ ਦੇ ਅੱਗੇ ਮੰਗ ਪੱਤਰ ਦੇਣ ਲਈ ਇਸ ਅਖੌਤੀ ਜਥੇਦਾਰ ਸਾਹਿਬ ਤੋਂ ਸਮਾਂ ਮੰਗਿਆ ਜਾਂਦਾ ਸੀ ਤਾਂ ਉਹ ਸਮਾਂ ਦੇਣ ਤੋਂ ਹੀ ਇਨਕਾਰ ਕਰ ਦਿੰਦੇ ਸਨ। ਇਸ ਲਈ ਮੌਜੂਦਾ ਸਮੇਂ ਵਿਚ ਉਨ੍ਹਾਂ ਵੱਲੋਂ ਅਜਿਹੇ ਬਿਆਨ ਦੇਣਾ ਚੀਚੀ 'ਤੇ ਖ਼ੂਨ ਲਾ ਕੇ ਸ਼ਹੀਦ ਬਣਨ ਦੀ ਈ ਇੱਛਾ ਹੈ। ਉਨ੍ਹਾਂ ਮੌਜੂਦਾ ਮੁੱਖ ਸੇਵਾਦਾਰਾਂ ਨੂੰ ਵੀ ਸਲਾਹ ਦਿੰਦੇ ਹੋਏ ਕਿਹਾ ਕਿ ਉਹ ਆਪਣੇ ਸਿਆਸੀ ਆਕਾਵਾਂ ਨੂੰ ਖ਼ੁਸ਼ ਕਰਨ ਦੀ ਨੀਤੀ ਛੱਡ ਕੇ ਪੰਥਕ ਮੁੱਦਿਆਂ ਨੂੰ ਗੰਭੀਰਤਾ ਨਾਲ ਲੈਣ ਨਹੀਂ ਤਾਂ ਗਿਆਨੀ ਵੇਦਾਂਤੀ ਦੀ ਤਰ੍ਹਾਂ ਉਨ੍ਹਾਂ ਦੀ ਵੀ ਬਾਅਦ ਵਿਚ ਜੱਗ ਹਸਾਈ ਹੋਵੇਗੀ।

*(ਰੋਜ਼ਾਨਾ ਸਪੋਕਸਮੈਨ, 20 ਜੂਨ, 2009)*

**(ੲ)** ਕਿਸੇ ਵੇਲੇ ਨਿਰੰਕਾਰੀ ਗੁਰਬਚਨ ਸਿੰਘ ਨੂੰ, ਉਹਦੇ ਗੁਨਾਹਾਂ ਬਦਲੇ, ਖ਼ਾਲਸਾਈ ਰਵਾਇਤ ਅਨੁਸਾਰ, ਦੰਡ ਦੇਣ ਵਾਲੇ ਭਾਈ ਰਣਜੀਤ ਸਿੰਘ (ਮੁਲਾਜ਼ਮ ਜਥੇਦਾਰ) ਵੱਲੋਂ ਵੀ, ਸਮੇਂ ਸਮੇਂ, ਮਿੱਠੜੇ ਬਚਨ ਬੋਲੇ ਜਾਣ ਦੀ 'ਪ੍ਰਸਿੱਧੀ' ਬਾਰੇ ਵੀ ਪੰਥ ਜਾਣੂੰ ਏ: ਰਣਜੀਤ ਸਿੰਘ ਵੱਲੋਂ ਹੋਰ ਕਈ ਸਿੱਖਾਂ ਨੂੰ 'ਲੱਲੀ-ਛੱਲੀ' ਵਰਗੇ 'ਮਾਖਿਓਂ ਮਿੱਠੇ' ਆਖੇ ਸ਼ਬਦ ਵੀ ਅਕਾਲ ਤਖ਼ਤ ਦੇ ਇਤਿਹਾਸ ਦਾ ਹਿੱਸਾ ਬਣ ਜਾਂਦੇ ਆ, ਵ.ਗੈਰਾ; ਇਹਨੂੰ ਜੇ ਬਦਕਲਾਮੀ ਨਹੀਂ ਤਾਂ ਸਖ਼ਤਕਲਾਮੀ ਵਜੋਂ ਇਨਕਾਰਿਆ ਨਹੀਂ ਜਾ ਸਕਦਾ — ਇਹ ਰਣਜੀਤ ਸਿੰਘ ਦੇ ਸੁਭਾਅ ਦਾ ਅਨਿੱਖੜ ਅੰਗ ਈ ਲੱਗਦੈ; ਹੁਣ ਭਾਈ ਰਣਜੀਤ ਸਿੰਘ ਦਾ ਨਵਾਂ ਅਲਾਪ ਸੁਣੋ:

## *ਅਕਾਲ ਤਖ਼ਤ ਦੀ ਆਜ਼ਾਦੀ ਸਮੇਂ ਦੀ ਲੋੜ : ਭਾਈ ਰਣਜੀਤ ਸਿੰਘ*



ਈਪਰ, 27 ਜੁਲਾਈ (ਪ੍ਰਗਟ ਸਿੰਘ ਜੋਧਪੁਰੀ) :

ਆਪਸੀ ਧੜੇਬੰਦੀਆਂ ਤਿਆਗ ਕੇ ਸਭ ਤੋਂ ਪਹਿਲਾਂ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਆਜ਼ਾਦ ਕਰਵਾਇਆ ਜਾਵੇ ਤਾਂ ਜੋ ਕੌਮ ਨੂੰ ਅੰਦਰੋਂ ਤੇ ਬਾਹਰੋਂ ਆ ਰਹੀਆਂ ਚੁਨੌਤੀਆਂ ਦਾ ਸਾਹਮਣਾ ਕਰਨ ਲਈ ਸਾਡੇ ਕੋਲ ਸੁਤੰਤਰ ਪਲੇਟਫ਼ਾਰਮ ਹੋਵੇ ਤੇ ਜਿਥੋਂ ਜਾਰੀ ਹੋਏ ਹੁਕਮਨਾਮੇ ਨੂੰ ਪੁਰਾਤਨ ਸਮਿਆਂ ਵਾਂਗ ਇਲਾਹੀ ਫ਼ੁਰਮਾਨ ਸਮਝ ਕੇ ਸਾਰੀ ਕੌਮ ਪ੍ਰਵਾਨ

ਕਰ ਸਕੇ। ਇਨ੍ਹਾਂ ਵਿਚਾਰਾਂ ਦਾ ਪ੍ਰਗਟਾਵਾ ਅਕਾਲ ਤਖ਼ਤ ਸਾਹਿਬ ਦੇ ਸਾਬਕਾ ਮੁੱਖ ਸੇਵਾਦਾਰ ਭਾਈ ਰਣਜੀਤ ਸਿੰਘ ਨੇ ਗੁਰਦੁਆਰਾ ਗੁਰੂ ਨਾਨਕ ਸਾਹਿਬ ਵਿਲਵੋਰਦੇ ਬਰੱਸਲਜ਼ [ਬੈੱਲਜੀਅਮ] ਵਿਖੇ ਸੰਗਤ ਦੇ ਭਾਰੀ ਇਕੱਠ ਨੂੰ ਸੰਬੋਧਨ ਕਰਦਿਆਂ ਕੀਤਾ। ਸਾਬਕਾ ਮੁੱਖ ਸੇਵਾਦਾਰ ਨੇ ਦੱਸਿਆ ਕਿ ਕਿਵੇਂ ਹਰਿਮੰਦਰ ਸਾਹਿਬ 'ਚ ਸੰਗਤ ਵੱਲੋਂ ਰੋਜ਼ਾਨਾ ਚੜ੍ਹਾਏ ਜਾਂਦੇ ਚੰਦੋਇਆਂ 'ਚ ਪ੍ਰਬੰਧਕਾਂ ਵੱਲੋਂ ਵੱਡੇ ਪੱਧਰ 'ਤੇ ਘਪਲੇਬਾਜ਼ੀ ਕੀਤੀ ਜਾਂਦੀ ਹੈ। ਉਨ੍ਹਾਂ ਆ ਰਹੀਆਂ ਸ਼੍ਰੋਮਣੀ ਕਮੇਟੀ ਚੋਣਾਂ 'ਚ ਇਮਾਨਦਾਰ ਪੰਥਕ ਉਮੀਦਵਾਰਾਂ ਦੀ ਮਦਦ ਕਰਨ ਦੀ ਵੀ ਅਪੀਲ ਕੀਤੀ ਤਾਕਿ ਕਿਸੇ ਇਕ ਵਿਅਕਤੀ ਦੀ ਜੇਬ 'ਚੋਂ ਨਿਕਲਣ ਵਾਲੇ ਪ੍ਰਧਾਨਾਂ ਦੀ ਮੌਜੂਦਾ ਰਵਾਇਤ ਨੂੰ ਤੋੜਿਆ ਜਾ ਸਕੇ। ਉਨ੍ਹਾਂ ਦੱਸਿਆ ਕਿ ਭਾਰਤ 'ਚ ਦੂਜੇ ਨੰਬਰ 'ਤੇ ਚੜ੍ਹਾਵਾ ਸ੍ਰੀ ਹਰਿਮੰਦਰ ਸਾਹਿਬ ਵਿਖੇ ਚੜ੍ਹਦਾ ਹੈ ਪਰ ਉਹੀ ਪੈਸਾ ਉਥੇ ਕਾਬਜ਼ ਲੋਕ ਰਾਜਨੀਤੀ ਲਈ ਵਰਤ ਰਹੇ ਹਨ। ਉਨ੍ਹਾਂ ਸ੍ਰੀ ਹਰਿਮੰਦਰ ਸਾਹਿਬ ਦੇ ਮੁਕਾਬਲੇ ਘੱਟ ਆਮਦਨ ਵਾਲੇ ਹੋਰ ਧਾਰਮਕ ਸੰਸਥਾਨਾਂ ਅਤੇ ਸਮਾਜਿਕ ਸੰਸਥਾਵਾਂ ਵੱਲੋਂ ਕੀਤੇ ਜਾਂਦੇ ਲੋਕ ਭਲਾਈ ਕਾਰਜਾਂ ਬਾਰੇ ਵਿਸਥਾਰ ਨਾਲ ਦਸਦਿਆਂ ਮੌਜੂਦਾ ਪ੍ਰਬੰਧ 'ਚ ਤਬਦੀਲੀ ਕਰ ਕੇ ਪਾਰਦਰਸ਼ੀ ਬਨਾਉਣ 'ਤੇ ਜ਼ੋਰ ਦਿੱਤਾ ਤਾਂ ਜੋ ਸਿੱਖ ਕੌਮ ਦੇ ਡੇਰੇਵਾਦ ਵਲ ਝੁਕਾਅ ਨੂੰ ਠੱਲ੍ਹ ਪਾਈ ਜਾ ਸਕੇ। ਸਥਾਨਕ ਸੰਗਤ ਵੱਲੋਂ ਪੁੱਛੇ ਸਵਾਲ ਦੇ ਜਵਾਬ 'ਚ ਬੋਲਦਿਆਂ ਭਾਈ ਰਣਜੀਤ ਸਿੰਘ ਨੇ ਪਿਛਲੇ ਦਿਨੀਂ ਚਰਚਾ 'ਚ ਰਹੀ ਬੀਬੀ ਕਮਲੇਸ਼ ਅਹੀਰ ਨੂੰ ਆੜੇ ਹੱਥੀਂ ਲੈਂਦਿਆਂ ਉਸ ਦੇ ਕੂੜ ਪ੍ਰਚਾਰ ਦਾ ਬਹੁਤ ਹੀ ਦਲੀਲ ਭਰਪੂਰ ਜਵਾਬ ਦਿੱਤਾ ਤੇ ਸਿੱਖ ਨੌਜਵਾਨਾਂ ਨੂੰ ਤੈਸ਼ 'ਚ ਨਾ ਆਉਣ ਦੀ ਵੀ ਅਪੀਲ ਕੀਤੀ। ਇਸ ਮੌਕੇ ਸੰਗਤ ਨੂੰ ਸੰਬੋਧਨ ਕਰਨ ਵਾਲੇ ਬੁਲਾਰਿਆਂ 'ਚ ਭਾਈ ਹਰਦਵਿੰਦਰ ਸਿੰਘ ਬੱਬਰ ਜਰਮਨੀ, ਭਾਈ ਮਲੂਕ ਸਿੰਘ, ਭਾਈ ਸੁਖਵਿੰਦਰ ਸਿੰਘ ਮੁਲਤਾਨੀ, ਜਰਨੈਲ ਸਿੰਘ ਪ੍ਰਧਾਨ ਗੁਰਦੁਆਰਾ ਸਾਹਿਬ ਬਰੱਸ਼ਲਜ਼, ਭਾਈ ਮਹਿੰਦਰ ਸਿੰਘ ਖ਼ਾਲਸਾ ਮੁੱਖ ਸੇਵਾਦਾਰ ਗੁਰਦੁਆਰਾ ਸਿੱਖ ਸੰਗਤ ਸਾਹਿਬ ਆਦਿ ਸ਼ਾਮਲ ਸਨ। ਪ੍ਰਬੰਧਕ ਕਮੇਟੀ ਵੱਲੋਂ ਮੁੱਖ ਸੇਵਾਦਾਰ ਨੂੰ ਸਿਰੋਪਾ ਅਤੇ ਕਿਰਪਾਨ ਭੇਟ ਕੀਤੀ ਗਈ। ਭਾਈ ਸਰਬਜੀਤ ਸਿੰਘ ਬਰਨਾਲਾ ਨੇ ਸ਼੍ਰੋਮਣੀ ਅਕਾਲੀ ਦਲ ਅੰਮ੍ਰਿਤਸਰ ਵੱਲੋਂ ਸਿਰੋਪਾ ਭੇਟ ਕੀਤਾ। ਅਖ਼ੀਰ 'ਚ ਇੰਟਰਨੈਸ਼ਨਲ ਸਿੱਖ ਕੌਂਸਲ ਬੈਲਜੀਅਮ ਦੇ ਚੇਅਰਮੈਨ ਭਾਈ ਜਗਦੀਸ਼ ਸਿੰਘ ਭੁਰਾ ਨੇ ਆਈਆਂ ਸੰਗਤਾਂ ਅਤੇ ਬੁਲਾਰਿਆਂ ਦਾ ਧੰਨਵਾਦ ਕੀਤਾ।

*(ਰੋਜ਼ਾਨਾ ਸਪੋਕਸਮੈਨ, 29 ਜੁਲਾਈ, 2009)*

***ਨੋਟ :*** ਹਾਂ ਕਦੀ ਕਦੀ ਹਿੰਦੂਤਵੀ, ਤੁਹਾਡੀ ਵਿਕਾਊ ਲੀਡਰਸ਼ਿਪ ਰਾਹੀਂ, ਤੁਹਾਨੂੰ ਫੁੱਲੀਆਂ ਨਾਲ ਪ੍ਰਚਾਉਂਦੇ ਵੀ ਰਹਿੰਦੇ ਆ; ਅਤੇ ਗੁਰਬਾਣੀ ਅਨੁਸਾਰ ਉਹਨਾਂ ਦੀ ਢਿੱਡ ਵਿਚਲੀ ਬਦਨੀਅਤ ਬਾਹਿਰ ਵੀ ਆਉਂਦੀ ਈ ਰਹਿੰਦੀ ਆ, ਸਮੇਂ ਸਮੇਂ :

**ਜੋ ਜੀਇ ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ ॥** *(ਪੰਨਾ 474)*

***ਟਿੱਪਣੀ :*** ਕੀ 'ਤਲਬੀਆ' ਅਤੇ 'ਸਜ਼ਾਵਾਂ' ਰਾਹੀਂ ਘਰ ਦੇ ਬੰਦਿਆਂ ਦਾ ਅਪਮਾਣ ਕਰਨ ਦੀ ਥਾਂ ਸਿਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੱਖ ਕੌਮ ਨੂੰ ਏਸ ਚਣੌਤੀ ਬਾਰੇ ਬੇਦਾਰ ਕਰ ਰਹੇ ਨੇ ? ਪਿਛਲਾ ਨੇੜਲਾ ਇਤਿਹਾਸ ਇਹਦੀ ਪੁਸ਼ਟੀ ਨਹੀਂ ਕਰਦਾ ਪਿਆ।

**(ਸ)** ਪ੍ਰੋ. ਮਨਜੀਤ ਸਿੰਘ (ਮੁਲਾਜ਼ਮ ਜਥੇਦਾਰ) ਉੱਤੇ ਪ੍ਰਵਾਸੀ ਫੰਡਾਂ ਨੂੰ ਸਮੇਟ ਜਾਣ ਦੀ ਵੀ ਚਰਚਾ ਰਹੀ ਆ; ਤੇ ਅਜੇ ਇਹ ਮਰੀ ਨਹੀਂ;

(ਹ) ਪ੍ਰੋ. ਦਰਸ਼ਨ ਸਿੰਘ ਇੱਕ ਭਗੌੜੀ ਅਤੇ ਸ਼ਿਕਸਤਖ਼ੁਰਦਾ ਬਿਰਤੀ ਪਾਰੋਂ ਅਕਾਲ ਤਖ਼ਤ ਤੋਂ ਅਲਵਦਾ ਹੋਣ ਦੀ ਪਿਰਤ ਪਾ ਦਿੰਦੈ, ਵਗ਼ੈਰਾ; ਅਤੇ,

(ਕ) ਪੂਰਨ ਸਿੰਘ, ਬਤੌਰ ਅਕਾਲ ਤਖ਼ਤ ਦੇ ਜਥੇਦਾਰ, ਵੱਲੋਂ ਸਿੱਖਾਂ ਨੂੰ ਲਵ ਕੁਸ਼ ਦੀ ਅੰਸ ਔਲਾਦ ਦਾ ਦਰਜਾ ਦੇਣਾ ਕੀ ਤਮਾਮ ਗੁਰੂ ਸਾਹਿਬਾਨ ਅਤੇ ਗੁਰੂ ਗ੍ਰੰਥ ਸਾਹਿਬ ਦੇ ਆਸ਼ੇ/ਸਿਧਾਂਤ ਉੱਤੇ ਚੀਟਾ ਮਾਰਨਾ ਨਹੀਂ ? ਜਾਗਰਤ ਸਿੱਖਾਂ ਨੂੰ ਪਤੈ ਕੌਣ ਤੇ ਕਿਹੜੀ ਚੀਜ਼ ਉਸ ਤੋਂ ਇਹ ਦੰਭ ਅਖਵਾ ਰਹੀ ਸੀ!

*ਨੋਟ :* ਅਕਾਲ ਤਖ਼ਤ ਦੇ, ਲੱਗਪੱਗ, ਸਾਰੇ ਜਥੇਦਾਰਾਂ ਦਾ ਇਤਿਹਾਸਕ ਹਵਾਲਾ ਡਾ: ਹਰਜਿੰਦਰ ਸਿੰਘ ਦਿਲਗੀਰ ਦੀ ਕਿਤਾਬ *ਸਿੱਖ ਤਵਾਰੀਖ਼ 'ਚ ਅਕਾਲ ਤਖ਼ਤ ਸਾਹਿਬ ਦਾ ਰੋਲ* ਵਿੱਚੋਂ ਪੜ੍ਹਿਆ ਜਾ ਸਕਦੈ!

*ਟਿੱਪਣੀ :* ਚੰਦ ਇੱਕ ਨੂੰ ਛੱਡ ਕੇ ਬਾਕੀ ਦੇ ਇਹੋ ਜਿਹੇ ਮੁਲਾਜ਼ਮ ਜਥੇਦਾਰਾਂ ਬਾਬਤ ਏਵੇਂ ਦਾ ਆਖਣਾ ਨਾਵਾਜਿਬ ਨਹੀਂ ਜਾਪਦਾ:

ਦਸਤਾਰਾਂ ਨਿਹੰਗੀ<br>
ਸਿਰ ਜਨਸੰਗੀ

## ਬਲਕਾਰੀ ਯੋਧਾ ਸੰਤ ਜਰਨੈਲ ਸਿੰਘ ਭਿੰਡਰਾਂਵਾਲਾ ਅਤੇ ਅਕਾਲ ਤਖ਼ਤ

ਕਈ ਲਿਖਤਾਂ ਅਨੁਸਾਰ ਹੁਣ ਏਸ ਤੱਥ 'ਚ ਭੋਰਾ ਸ਼ੱਕ ਨਹੀਂ ਰਿਹਾ : ਰਵਾਇਤੀ ਅਕਾਲੀ ਲੀਡਰਸ਼ਿਪ ਨੂੰ, ਸੰਤ ਭਿੰਡਰਾਂਵਾਲੇ ਦੇ ਸੁਖਨ ਦਾ ਸੂਰਮਾ, ਪੰਥ ਦਾ ਨਿਸ਼ਕਾਮ ਸੇਵਕ ਹੋਣ ਪਾਰੋਂ ਉਹਦੀ ਹਰਮਨ-ਪਿਆਰਤਾ ਅਤੇ ਚੜ੍ਹਤ, ਢਿੱਡੀਂ ਸੂਲ ਕਰਦੀ ਰਹਿੰਦੀ ਸੀ; ਉਹ ਪਾਜੀ ਢਾਣੀ ਹੁਣ ਚੁਰਾਹੇ 'ਚ ਨੰਗੀ ਹੋ ਚੁੱਕੀ ਆ, ਕਦੋਂ ਦੀ; ਏਸੇ ਪੰਥ-ਘਾਤਕ ਰਵਾਇਤੀ ਅਕਾਲੀ ਲੀਡਰਸ਼ਿਪ ਨੇ ਇੰਦਰਾ ਗਾਂਧੀ/ਦਿੱਲੀ ਨਾਲ ਸਿਆਸੀ ਮੁਫ਼ਾਦਾਂ ਦੇ ਸਾਂਝੇ ਜੋਟੇ ਕੱਤ ਕੇ (ਛੁਪਵੇਂ ਤ੍ਰਿੰਝਣਾ 'ਚ) ਅਕਾਲ ਤਖ਼ਤ ਉੱਤੇ 1984 ਵਾਲੇ ਹੱਲੇ ਦੀ ਚੁੱਪ-ਸਹਿਮਤੀ ਵਾਲੀ ਬੁਣਤੀ ਬੁਣੀ ਸੀ; ਏਦਾਂ ਅਕਾਲ ਤਖ਼ਤ ਸਣੇ ਸਾਰੇ ਹਰਿਮੰਦਰ ਸਮੂਹ ਦੀ ਘੋਰ ਬੇਹੁਰਮਤੀ ਦੇ ਅਸਲ ਦੋਸ਼ੀ ਏਸ ਰਵਾਇਤੀ ਅਕਾਲੀ ਲੀਡਰਸ਼ਿਪ ਨੂੰ ਈ ਮਿੱਥਿਆ ਜਾਣਾ ਬਣਦੈ, ਮੇਰੀ ਰਾਇ 'ਚ!

ਅਕਾਲ ਤਖ਼ਤ ਉੱਤੇ ਇੰਦਰਾ ਗਾਂਧੀ ਦਾ ਖਲਨਾਇਕੀ ਪਾਤਰ ਤਾਂ ਸਪੱਸ਼ਟ ਹੈ ਈ; ਛੇਤੀ ਮਗਰੋਂ ਅੰਮ੍ਰਿਤਧਾਰੀ ਸਿੱਖ ਮੁੱਖ ਮੰਤਰੀ ਸੁਰਜੀਤ ਸਿੰਘ ਬਰਨਾਲਾ ਦੇ ਅਹਿਦ 'ਚ, ਬਲੈਕ ਥੰਡਰ ਦੀ ਕਾਰਵਾਈ ਵੇਲੇ, ਸਿਰੀ ਹਰਿਮੰਦਰ ਸਾਹਿਬ ਦੇ ਧੁਰ ਅੰਦਰ ਕੜਾਹ ਪ੍ਰਸ਼ਾਦ ਵਾਲੇ ਬਾਟਿਆਂ 'ਚ ਮਲ-ਮੂਤਰ ਤੱਕ ਕੀਤੇ ਜਾਣ ਬਾਰੇ ਇਨਸਾਫ਼ ਦਾ ਤਰਾਜ਼ੂ ਕੀ ਕਹਿੰਦੈ ? ਅਤੇ ਕਈ ਹੋਰ ਸਿੱਖ ਖਲਨਾਇਕਾਂ ਬਾਰੇ ਵੀ ਪੰਥ ਵੱਲੋਂ ਮੂੰਹ ਬੰਦ ਰੱਖਣਾ ਘੋਰ ਬੇਇਨਸਾਫ਼ੀ ਆ — ਪਾਪ ਵੀ!

ਕੀ ਸੰਤ ਭਿੰਡਰਾਂਵਾਲੇ ਵੱਲੋਂ, ਯੋਧੇ ਜਰਨੈਲ ਸੁਬੇਗ ਸਿੰਘ ਅਤੇ ਅਣਖੀਲੇ ਅਮਰੀਕ ਸਿੰਘ ਸਣੇ ਹੋਰ ਸਿਰਲੱਥ ਸੂਰਮਿਆਂ ਦੇ, ਅਕਾਲ ਤਖ਼ਤ ਤੋਂ ਜੰਗ ਲੜਨੀ ਠੀਕ ਨਹੀਂ ਸੀ ? ਏਸ ਪ੍ਰਸੰਗ 'ਚ ਭਾਵੇਂ ਆਵਾਜ਼ਾਂ 'ਹਾਂ' 'ਨਾਂਹ' 'ਚ ਉੱਠਦੀਆਂ ਆ ਰਹੀਆਂ ਨੇ ਪਰ ਛਾਬਾ ਸੰਤ ਭਿੰਡਰਾਂਵਾਲਿਆਂ ਦੇ ਹੱਕ 'ਚ ਈ ਝੁਕਦੈ; ਇਹ ਜੰਗ ਸੰਤਾਂ ਨੇ ਨਹੀਂ ਸੀ ਵਿੱਢੀ ...ਇਹ ਕੁਕਰਮ ਘਰ ਦੀ ਅਬਦਾਲਣ ਇੰਦਰਾ ਗਾਂਧੀ ਦੀ ਰਿੰਡ੍ਹ ਪਾਰੋਂ ਈ

ਹੋਇਆ ਸੀ; ਸੰਤ ਭਿੰਡਰਾਂਵਾਲਿਆਂ ਤਾਂ ਸਿਰਫ਼ ਸਿੱਖ ਪਰੰਪਰਾ ਉੱਤੇ ਈ ਫੁੱਲ ਚੜ੍ਹਾਏ ਸਨ ਜੀਹਦਾ ਮੁੱਢ ਸ਼ਹੀਦ ਬਾਬਾ ਦੀਪ ਸਿੰਘ ਪਹੂਵਿੰਡੀਏ ਅਤੇ ਸ਼ਹੀਦ ਗੁਰਬਖ਼ਸ਼ ਸਿੰਘ ਲੀਲ੍ਹ ਵੱਲੋਂ ਬੱਝ ਚੁੱਕਾ ਸੀ, ਵਗ਼ੈਰਾ ਵਗ਼ੈਰਾ! ਚੇਤੇ ਰਹਵੇ: ਅਕਾਲੀ ਮੋਰਚੇ ਵੀ ਅਕਾਲ ਤਖ਼ਤ ਤੋਂ ਈ ਲੜੇ ਗਏ ਸਨ; ਪਾਲਸੀ ਉਹ ਵੀ ਜੰਗ (ਟੱਕਰ) ਵਾਲੀ ਈ ਸੀ ਪਰ ਵਿਉਂਤ ਅਤੇ ਟੈਕਟਿਕਸ (tactics) ਹੋਰ ਸਨ!

## ਕੁਰਬਾਨੀਆਂ ਬਨਾਮ ਕੁਰਸੀਆਂ

'ਸ਼ਰਫ਼' ਖ਼ੂਨ ਗ਼ਰੀਬਾਂ ਦਾ ਨੁੱਚੜ ਜਾਂਦਾ,
ਮਹਿੰਦੀ ਹੋਰਨਾਂ ਦੇ ਹੱਥੀਂ ਲੱਗਦੀ ਏ
(ਫ਼ੀਰੋਜ਼ ਦੀਨ 'ਸ਼ਰਫ਼')

ਅਨੁਸਾਰ ਸਾਕਾ ਨੀਲਾ ਤਾਰਾ ਅਤੇ ਉਸ ਪਿੱਛੋਂ ਹੁਣ ਤੱਕ ਸਿੱਖ ਕੌਮ ਦਾ, ਮਿਥ ਕੇ, ਜੋ ਘਾਣ ਹੋਇਆ ਏ ਨਾ, ਉਹ ਵਿਆਖਿਆ ਦਾ ਮੁਹਤਾਜ ਨਹੀਂ; ਅਨੇਕਾਂ ਮਾਵਾਂ ਦੇ ਲਾਡਲੇ – ਪੀੜਾਂ ਪੈ ਪੈ ਜੰਮੇ ਜਾਏ – ਜਾਂ ਤਾਂ ਸਿੱਖੀ ਰਵਾਇਤ ਅਨੁਸਾਰ ਸ਼ਹੀਦੀ ਜਾਮ ਪੀ ਗਏ, ਜਾਂ ਫਿਰ ਪੰਜਾਬ ਪੁਲੀਸ (ਜੀਹਦੀ ਬਹੁ-ਗਿਣਤੀ ਸਿੱਖੀ-ਦਿੱਖ ਵਾਲੀ ਈ ਆ) ਦੇ ਇਨਾਮਾਂ/ਤਰੱਕੀਆਂ ਖ਼ਾਤਿਰ 'ਗੁੰਮ/ਲਾਪਤਾ' ਹੋ ਗਏ ਆ – ਤੇ ਜਿਨ੍ਹਾਂ ਦੀਆਂ ਬਿਰਧ ਮਾਵਾਂ, ਡੰਗੋਰੀ ਫੜੀ, ਬੇਆਸੀ ਉਮੀਦ 'ਚ, ਅਜੇ ਵੀ ਦਰਵਾਜ਼ੇ ਦੀ ਸਰਦਲ ਮੱਲੀ ਰੱਖਦੀਆਂ ਨੇ; ਅਨੇਕਾਂ ਉਹਨਾਂ ਭੈਣਾਂ ਲਈ 'ਬੋਤਾ ਚਾਰਦੇ ਭੈਣਾ ਨੂੰ ਮਿਲ ਆਉਂਦੇ ਸਰਵਨ ਵੀਰ ਕੁੜੀਓ' ਜਹੀਆਂ ਰੂਹਾਨੀ-ਲੋਕ-ਬੋਲੀਆਂ ਅਰਥਹੀਣ ਹੋ ਗਈਆਂ ਨੇ ਜਿਨ੍ਹਾਂ ਦੇ ਅੰਮੜੀ ਜਾਏ ਵੀਰ ਦਿੱਲੀ ਅਤੇ ਪੰਜਾਬ ਦੀਆਂ ਸਰਕਾਰਾਂ ਨੇ ਨਿਗਲ ਲਏ ਆ; ਕਈਆਂ ਭੈਣਾਂ ਦੀ 'ਇੱਕ ਵੀਰ ਦਈਂ ਵੇ ਰੱਬਾ ਸੌਂਹ ਖਾਣ ਨੂੰ ਬੜਾ ਚਿੱਤ ਕਰਦਾ' ਵਾਲੀ ਰੀਝ ਵੀ ਸਿਵਿਆਂ ਵੱਲ ਤੱਕਦੀ ਰਹਿੰਦੀ ਆ ਜਿਨ੍ਹਾਂ ਦਾ ਇੱਕੋ-ਇੱਕ ਵੀਰ ਵੀ ਮੱਛੀਆਂ ਦਾ ਖਾਜਾ ਬਣਾ ਦਿੱਤਾ ਗਿਆ; ਅਨੇਕਾਂ ਮੁਟਿਆਰਾਂ ਦੇ ਸੁਹਾਗ-ਚੂੜੇ ਤੇ ਕਲੀਹਰੇ ਭੁੱਬਾਂ ਮਾਰਦੇ ਆਪਣਾ ਰੰਗ-ਰੂਪ ਗਵਾ ਬੈਠੇ ਆ ਜਿਨ੍ਹਾਂ ਦੇ ਗੇਲੀਆਂ ਵਰਗੇ ਨੀਂਗਰ ਸਮੇਂ ਦੇ 'ਚੰਗੇਜ਼ਾਂ', 'ਔਰੰਗਜ਼ੇਬਾਂ' ਅਤੇ 'ਮੀਰ ਮਨੂੰਆਂ' ਵੱਲੋਂ ਰੁੱਖਾਂ ਨਾਲ ਬੰਨ੍ਹ ਕੇ ਗੋਲੀਆਂ ਨਾਲ ਛਲਨੀ ਕਰਨ ਪਿੱਛੋਂ ਲਾਵਾਰਸ ਲਾਸ਼ਾਂ ਦੇ ਖ਼ਾਤੇ 'ਚ ਪਾ ਦਿੱਤੇ ਗਏ; ਅਨੇਕਾਂ ਬਾਪੂਆਂ ਦੀਆਂ ਡੰਗੋਰੀਆਂ – ਜਵਾਨ ਪੁੱਤਰ – ਲੱਕ ਵਿਚਾਲਿਓਂ ਟੁੱਟ ਗਈਆਂ ਜਦੋਂ ਉਹਨਾਂ ਨੂੰ ਖ਼ੁਦ ਆਪਣੇ ਵਾਸਤੇ ਵਿਉਂਤੇ ਖੱਫਣ, ਆਪਣੇ ਈ ਹੱਥੀਂ, ਆਪਣੇ ਜਿਗਰ ਦੇ ਟੋਟਿਆਂ ਉੱਤੇ ਪਾਉਣੇ ਪੈ ਗਏ; ਅਤੇ ਅਨੇਕਾਂ ਧੀਆਂ-ਪੁੱਤਰ ਆਪਣੀਆਂ ਉਹਨਾਂ ਮਾਵਾਂ ਤੇ ਪਿਉਆਂ ਦੀ ਗੋਦ ਨੂੰ ਤਰਸਦੇ ਪਏ ਆ ਜਿਨ੍ਹਾਂ ਨੂੰ ਤਫ਼ਤੀਸ਼ ਦੇ ਬਹਾਨੇ ਘਰਾਂ ਤੋਂ ਚੁੱਕ ਕੇ, ਭਸਮ ਦੀ ਢੇਰੀ ਬਣਾਉਣ ਪਿੱਛੋਂ, ਖ਼ੁਰਦ ਬੁਰਦ ਕਰ ਦਿੱਤਾ ਗਿਆ!

*ਨੋਟ:* ਜੇ ਰਵਾਇਤੀ ਅਕਾਲੀ ਲੀਡਰਸ਼ਿਪ ਅਤੇ ਇਹਦੇ ਮੁਲਾਜ਼ਮ-ਜਥੇਦਾਰਾਂ ਨੇ ਅਕਾਲ ਤਖ਼ਤ ਤੋਂ ਸਿੱਖ ਕੌਮ ਦੀ ਠੀਕ ਅਗਵਾਈ ਕੀਤੀ ਹੁੰਦੀ ਨਾ, ਸੰਨ 1984 ਵਾਲਾ ਸਾਕਾ ਵਾਪਰਨ ਦੇ ਹਾਲਾਤ ਨਹੀਂ ਸਨ ਬਣਨ ਲੱਗੇ – ਘੱਟੋ ਘੱਟ ਟਾਲੇ ਤਾਂ ਜਾ ਈ ਸਕਦੇ ਸਨ!

ਸਿੱਖ ਕੌਮ/ਪੰਥ ਦੇ ਹਰ ਜਾਗਦੇ ਸਿਰ ਨੂੰ ਹੁਣ ਸਪੱਸ਼ਟ ਹੋ ਚੁੱਕਿਐ: ਕੌਮ/ਪੰਥ

ਦੀਆਂ ਅਕਾਲ ਤਖ਼ਤ ਤੋਂ ਸ਼ੁਰੂ ਹੋਈਆਂ ਕੁਰਬਾਨੀਆਂ – ਖ਼ਾਸ ਕਰ ਕੇ ਸਾਕਾ ਨੀਲਾ ਤਾਰਾ ਵਾਲੀਆਂ – ਵੱਟੇ ਕੌਣ ਵਜ਼ੀਰੀਆਂ, ਗਵਰਨਰੀਆਂ ਅਤੇ ਹੋਰ ਗਦੇਲੇਦਾਰ ਉੱਚ ਕੁਰਸੀਆਂ ਉੱਤੇ ਤੰਦੂਏ ਵਾਲਾ ਜਾਲ ਪਾਈ ਬੈਠੇ ਆ – ਤੇ ਅੱਗੋਂ ਆਪਣੇ ਪੁੱਤਰਾਂ ਧੀਆਂ ਅਤੇ ਸਕੇ-ਸੋਦਰਿਆਂ ਲਈ ਕੁਰਸੀਆਂ ਦੀਆਂ ਵਿਰਾਸਤੀ-ਹੱਕਦਾਰੀਆਂ ਦੇ ਜੁਗਾੜ ਲਾ ਰਹੇ ਆ!

## ਹਿੰਦੂਤਵ ਬਨਾਮ ਅਕਾਲ ਤਖ਼ਤ ਅਤੇ ਸਿੱਖ ਪੰਥ

ਅਕਾਲ ਤਖ਼ਤ ਉੱਤੇ ਸੰਨ 1984 ਵਾਲਾ ਹਮਲਾ ਕਿਸੇ ਸ਼ੀਘਰ ਜਾਂ ਝੱਟਪਟੀ ਵਿਉਂਤ ਦੀ ਉਪਜ ਨਹੀਂ ਸੀ; ਇਹ ਆਦ-ਜੁਗਾਦੀ ਹਿੰਦੂਤਵੀ ਸੋਚ ਦੀ ਕੁੱਖੋਂ ਜਨਮਿਆ ਸੀ ਜੀਹਦਾ ਮੁੱਢਲਾ ਸਿਰਾ ਪਰਸ ਰਾਮ ਦੇ ਕੁਹਾੜੇ ਨਾਲ ਜਾ ਜੁੜਦੈ; ਇਹਨੂੰ ਸਾਬਤ ਕਰਨ 'ਚ ਵਾਜਪਾਈ, ਐੱਲ. ਕੇ. ਅਡਵਾਨੀ ਅਤੇ ਜਨਸੰਗੀ ਜਥੇਬੰਦੀ ਦੇ ਬਿਆਨਾਂ ਤੋਂ ਛੁਟ ਹਿੰਦੂਤਵੀਆਂ ਵੱਲੋਂ ਅਕਾਲ ਤਖ਼ਤ ਦੀ ਮਸਮਾਰੀ ਉੱਤੇ ਲੱਡੂ ਵੰਡਣੇ ਵੀ ਮੱਦਦਗਾਰ ਬਣ ਜਾਂਦੇ ਆ!

ਸੁਣੋ: ਪਰਸ ਰਾਮੀ ਕੁਹਾੜਾ – ਹਿੰਦੂਤਵੀ ਜਨੂੰਨ –, ਹਿੰਦੁਸਤਾਨ ਉੱਤੇ ਮੁਸਲਮਾਨੀ ਹਮਲਿਆਂ ਅਤੇ ਹਕੂਮਤਾਂ ਪਾਰੋਂ ਦੜ ਵੱਟ ਜ਼ਮਾਨਾ ਕੱਟ ਦੀ ਮਸਲ੍ਹਤ ਵਰਤਦਾ ਖ਼ਾਮੋਸ਼ ਬੈਠਾ ਰਿਹਾ ਸੀ – ਕਈ ਸਦੀਆਂ; ਫੇਰ ਪੰਜਾਬੀਆਂ ਤੋਂ – ਵਧੇਰੇ ਕਰ ਕੇ ਸਿੱਖਾਂ ਤੋਂ – ਸੁਤੰਤਰਤਾ ਪਿੱਛੋਂ ਇੱਕ ਆਜ਼ਾਦ ਖਿੱਤਾ ਦੇਣ ਦੇ ਲਾਰਿਆਂ ਵੱਟੇ, ਸਿਰ ਲਿਵਾਏ; ਅਤੇ ਪੰਜਾਬ ਨੂੰ, ਵੰਡ ਨਾਲ, ਤਬਾਹ ਕਰ ਕੇ ਸੰਨ 1947 ਵਾਲੀ ਨਕਲੀ ਆਜ਼ਾਦੀ ਮਗਰੋਂ ਹਿੰਦੂਤਵੀ ਖੜੱਪਾ, ਨਵੀਂ ਕੁੰਜ ਪਾ ਕੇ, ਫੇਰ ਫੁੰਕਾਰੇ ਮਾਰਨ ਲੱਗ ਪਿਆ; ਏਦਾਂ ਅਕਾਲ ਤਖ਼ਤ ਵਾਲਾ ਹਮਲਾ – ਸਣੇ ਅਗਲਾ ਸਾਰਾ ਦਹਾਕਾ – ਜਮ੍ਹਾਂ ਦਿੱਲੀ ਅਤੇ ਹੋਰ ਸ਼ਹਿਰਾਂ ਵਿਚਲੇ ਸਿੱਖ ਕਤਲੇਆਮ ਨਾਲ ਏਸ ਖੜੱਪੇ ਨੇ ਆਪਣੇ ਪਹਿਲੇ ਈ ਡੰਗ ਦਾ ਸਿੱਖਾਂ ਨੂੰ ਸੁਆਦ ਚਿਖਾ ਦਿੱਤਾ ... ਯਾਨੀ ਕਿ ਰਾਜੀਵ ਗਾਂਧੀ ਅਨੁਸਾਰ 'ਸਬਕ ਸਿਖਾ' ਦਿੱਤਾ ਹੋ ਗਈ!

ਤੇ ਸਿੱਖ ਪੰਥ ਜੇ ਅਜੇ ਵੀ ਸਿਆਸੀ ਮੰਡੀ 'ਚ ਵਿਕਾਊ ਸਿੱਖ ਸਰਗ਼ਨਿਆਂ (ਦਾਹੜੀਦਾਰ ਜਨਸੰਗੀਆ) ਦੇ ਟੇਟੇ ਚੜ੍ਹਿਆ ਰਿਹਾ ਨਾ ਤਾਂ ਹਸ਼ਰ ਹੋਵੇ ਗਾ:

ਐ ਨਾਦਾਂ ਹੋਸ਼ ਕਰ ਕਿਆਮਤ ਆਨੇ ਵਾਲੀ ਹੈ,
ਤੇਰੀ ਬਰਬਾਦੀਉਂ ਕੇ ਮਸ਼ਵਰੇ ਹੈਂ ਆਸਮਾਨੋਂ ਮੇਂ
.........................................................
ਗਰ ਨ ਸਮਝੇ ਤੁਮ ਐ ਪੰਥ ਪੰਜਾਬ ਵਾਲੋ,
ਤੁਮਹਾਰੀ ਦਾਸਤਾਂ ਤੱਕ ਨ ਹੋਗੀ ਦਾਸਤਾਨੋਂ ਮੇਂ।

ਇਹ ਮੈਂ ਮਨਘੜਤ ਖ਼ਯਾਲਅਰਾਈ ਜਾਂ ਫੋਕਾ ਖ਼ਦਸ਼ਾ ਨਹੀਂ ਪ੍ਰਗਟ ਕਰ ਰਿਹਾ ... ਖ਼ੁਦ ਹਿੰਦੂਤਵੀਆਂ ਦੀ ਜ਼ੁਬਾਨੀ ਉਹਨਾਂ ਦੀ ਸਪੱਸ਼ਟ ਨੀਅਤ ਪੜ੍ਹੋ:

### *ਭਾਜਪਾ 'ਹਿੰਦੂਤਵ' ਤੋਂ ਨਹੀਂ ਥਿੜਕੇਗੀ : ਰਾਜਨਾਥ*

ਬੰਗਲੌਰ, 1 ਅਗਸਤ

ਭਾਜਪਾ ਦੇ ਪ੍ਰਧਾਨ ਰਾਜਨਾਥ ਸਿੰਘ ਨੇ ਅੱਜ ਜ਼ੋਰ ਦੇ ਕੇ ਕਿਹਾ ਹੈ ਕਿ ਪਾਰਟੀ

'ਹਿੰਦੂਤਵ' ਤੇ 'ਸੱਭਿਆਚਾਰਕ ਰਾਸ਼ਟਰਵਾਦ' ਦੀ ਆਪਣੀ ਮੁੱਖ ਵਿਚਾਰਧਾਰਾ ਤੋਂ ਪਿੱਛੇ ਨਹੀਂ ਹਟੇਗੀ ਤੇ ਇਸ ਸੰਬੰਧੀ ਮੁੜ ਵਿਚਾਰ ਕਰਨ ਦਾ ਤਾਂ ਸੁਆਲ ਹੀ ਪੈਦਾ ਨਹੀਂ ਹੁੰਦਾ।

ਸ੍ਰੀ ਸਿੰਘ ਨੇ ਕਿਹਾ ਕਿ ਲੋਕ ਸਭਾ ਚੋਣਾ 'ਚ ਪਾਰਟੀ ਦੇ ਪਿੱਛੇ ਰਹਿ ਜਾਣ ਮਗਰੋਂ ਕੁਝ ਸਿਆਸੀ ਵਿਸ਼ਲੇਸ਼ਣਕਾਰਾਂ ਨੇ ਇਹ ਟਿੱਪਣੀ ਕਰਕੇ ਉਹਨੂੰ ਹੈਰਾਨ ਕਰ ਦਿੱਤਾ ਕਿ ਹੁਣ ਪਾਰਟੀ ਲਈ ਆਪਣੀ ਵਿਚਾਰਧਾਰਾਂ ਅਤੇ 'ਸਿਆਸੀ ਸੋਚ' 'ਤੇ ਮੁੜ ਵਿਚਾਰ ਕਰਨ ਦਾ ਸਮਾਂ ਹੈ। ਪਾਰਟੀ ਦੀ ਦੋ ਦਿਨ ਸੂਬਾ ਕਾਰਜਕਾਰੀ ਕਮੇਟੀ ਦੀ ਮੀਟਿੰਗ 'ਚ ਆਪਣੇ ਭਾਸ਼ਣ ਦੌਰਾਨ ਉਨ੍ਹਾਂ ਕਿਹਾ ਕਿ ਕੀ ਚੋਣ, ਭਾਜਪਾ ਦੀ ਵਿਚਾਰਧਾਰਾਵਾਂ 'ਤੇ ਜਨਮਤ ਸੀ। ਉਨ੍ਹਾਂ ਕਿਹਾ ਕਿ ਹਾਰੀਏ ਭਾਵੇਂ ਜਿੱਤੀਏ, ਅਸੀਂ ਆਪਣੇ ਰਸਤੇ ਤੋਂ ਇਧਰ-ਉਧਰ ਨਹੀਂ ਹੋਵਾਂਗੇ। ਉਨ੍ਹਾਂ ਕਿਹਾ ਕਿ ਹਿੰਦੂਤਵ ਅਤੇ ਸੱਭਿਆਚਾਰਕ ਪਛਾਣ 'ਤੇ ਕੋਈ ਸਮਝੌਤਾ ਨਹੀਂ ਕੀਤਾ ਜਾਵੇਗਾ।

ਉਨ੍ਹਾਂ ਦੁਹਰਾਇਆ ਕਿ ਪਾਰਟੀ ਧਰਮ ਦੇ ਆਧਾਰ 'ਤੇ ਰਾਖਵੇਂਕਰਨ ਦੀ ਵਿਰੋਧੀ ਹੈ। ਰਾਜਨਾਥ ਸਿੰਘ ਨੇ ਦਾਅਵਾ ਕੀਤਾ ਕਿ ਖੱਬਾ ਫਰੰਟ ਲੋਕ ਸਭਾ ਚੋਣਾਂ 'ਚ 62 ਤੋਂ 17 'ਤੇ ਆ ਗਿਆ ਕਿਉਂਕਿ ਇਹ ਪਾਰਟੀਆਂ ਨੰਦੀਗਰਾਮ ਮੁੱਦੇ 'ਤੇ ਆਪਣੀ ਵਿਚਾਰਧਾਰਾ ਤੋਂ ਥਿੜਕ ਗਈਆਂ ਸਨ।

ਉਨ੍ਹਾਂ ਕਿਹਾ ਕਿ ਭਾਰਤ ਦੋ ਪਾਰਟੀਤੰਤਰ ਵੱਲ ਵੱਧ ਰਿਹਾ ਹੈ ਜਿਸ 'ਚ ਕਾਂਗਰਸ ਤੇ ਭਾਜਪਾ ਹੀ ਮੋਹਰੀ ਹਨ। ਉਨ੍ਹਾਂ ਜ਼ਿਕਰ ਕੀਤਾ ਕਿ ਲੋਕ ਸਭਾ ਚੋਣਾਂ 'ਚ ਕੋਈ ਵੀ ਖੇਤਰੀ ਪਾਰਟੀ 25 ਤੋਂ ਵੱਧ ਸੀਟਾਂ ਨਹੀਂ ਲੈ ਸਕੀ। ਭਾਜਪਾ ਮੁਖੀ ਨੇ ਦੋਸ਼ ਲਾਇਆ ਕਿ ਯੂ. ਪੀ. ਏ. ਸਰਕਾਰ ਆਰਥਿਕਤਾ ਤੋਂ ਪਕੜ ਗੁਆ ਚੁੱਕੀ ਹੈ। ਦੇਸ਼ 'ਚ ਵਿੱਤੀ ਘਾਟਾ ਕੁਲ ਘਰੇਲੂ ਉਤਪਾਦਨ ਦਾ 6.2 ਫ਼ੀਸਦੀ ਹੋ ਚੁੱਕਿਆ ਹੈ।

*(ਪੰਜਾਬੀ ਟ੍ਰਿਬਿਊਨ, 02 ਅਗਸਤ, 2009)*

**ہندوتو کے ایجنڈا پر مضبوطی سے قائم رہیں گے سدھانت بدلنے کا سوال ہی نہیں: راج ناتھ**

**پارٹی میں ڈسپلن شکنی برداشت نہیں ہوگی۔ مشترکہ بیان کے معاملہ پر منموہن پر برسے**

بنگلور یکم اگست (یو این آئی) بھارتیہ جنتا پارٹی کے صدر راج ناتھ سنگھ نے کہا ہے کہ بھاجپا اپنے ہندوتو کے ایجنڈا کو برقرار رکھے گی اور انہوں نے واضح کیا کہ لوک سبھا کے حالیہ چناؤ میں ہار کے بعد اس معاملہ پر مختلف رخ اختیار کرنے کا کوئی ارادہ نہیں۔ کرناٹک بھاجپا کی ایگزیکٹو میٹنگ کو خطاب کرتے ہوئے شری سنگھ نے کہا کہ بھاجپا ووٹ بنک کی راج نیتی میں ملوث نہیں ہے بلکہ وہ ہندوتو کے آدرشوں پر دیش کا نرمان کرنا چاہتی ہے انہوں نے کہا کہ لوک سبھا کے حالیہ چناؤ میں پارٹی کو جو دھکا لگا ہے اس سے وہ اپنے سٹینڈ سے نہیں ہٹے گی اور وہ ہندوتو کے ایجنڈا پر چلتی رہے گی اور اس کے آدرشوں کے تحت سماجی یگانگت حاصل کرے گی۔ انہوں نے کہا کہ پارٹی کے ہندوتو ایجنڈا اور اس کے بنیادی سدھانتوں سے ہٹنے کا کوئی سوال نہیں ہے۔ ہندوتو دیش کے آئینی معاملات کی طرح ہندوتو بھاجپا کے بہت قریب ہے۔ ہندوتو کے ذریعہ دیش میں ہم وجودیت کا اصول قائم کیا جائے گا۔ انہوں نے کہا کہ اپنے ایجنڈا بدلنے یا اس سے انحراف کرنے کے بعد پارٹی زندہ نہیں رہ پائے گی۔ حالیہ لوک سبھا چناؤ میں کمیونسٹ پارٹیوں اور بسپا کی شکست کا ذکر کرتے ہوئے شری سنگھ نے کہا کہ انہیں اس لئے شکست ہوئی کیونکہ انہوں نے اپنے سدھانتوں پر قلابازی لگائی۔ پارٹی کے ڈسپلن کی خلاف ورزی کرنے والوں کو در پردہ وارننگ دیتے ہوئے بھاجپا صدر نے کہا کہ پارٹی ڈسپلن شکنی کے خلاف سخت کارروائی کرے گی۔ ڈسپلن شکنی کو کسی حالت میں برداشت نہیں کیا جائے گا۔ انہوں نے بھارت پاکستان مشترکہ بیان پر یو پی اے سرکار پر برستے ہوئے پردھان منتری منموہن سنگھ سے مانگ کی کہ وہ اس نقصان کی فوراً تلافی کریں جو گیلانی کے ساتھ مشترکہ بیان سے دیش کو پہنچا ہے۔ اس بیان سے دہشت گردی کے بارے بھارت کا سٹینڈ کمزور ہوا ہے۔ دہشت گردی سے نپٹنے کے بھارت کے رابطہ سے انحراف کرنے کے لئے ڈاکٹر سنگھ پر نکتہ چینی کرتے ہوئے راج ناتھ سنگھ نے دعویٰ کیا کہ یو پی اے سرکار نے بھارت پاکستان مشترکہ بیان میں بلوچستان کا ذکر کرکے بھارت کی خود مختاری کی خلاف ورزی کی ہے۔

*ਹਿੰਦ ਸਮਾਚਾਰ, 2 ਅਗਸਤ, 2009*

## ਗੁਰਮੁਖੀ ਰੂਪਾਂਤਰ

ਹਿੰਦੂਤਵ ਕੇ ਏਜੰਡਾ ਪਰ ਮਜ਼ਬੂਤੀ ਸੇ ਕਾਇਮ ਰਹੇਂ ਗੇ—
ਸਿਧਾਂਤ ਬਦਲਨੇ ਕਾ ਸਵਾਲ ਹੀ ਨਹੀਂ: ਰਾਜ ਨਾਥ
ਪਾਰਟੀ ਮੇਂ ਡਸਿਪਲਨ ਸ਼ਿਕਨੀ ਬਰਦਾਸ਼ਤ ਨਹੀਂ ਹੋ ਗੀ—
ਮੁਸ਼ਤਰਕਾ ਬਿਆਨ ਕੇ ਮੁਆਮਲਾ ਮੇਂ ਮਨਮੋਹਨ ਪਰ ਬਰਸੇ।

ਬੰਗਲੌਰ, ਯਕਮ ਅਗਸਤ (ਯੂ. ਐੱਨ. ਆਈ.): ਭਾਰਤੀਆ ਜਨਤਾ ਪਾਰਟੀ ਕੇ ਸਦਰ ਰਾਜ ਨਾਥ ਸਿੰਘ ਨੇ ਕਹਾ ਹੈ ਕਿ ਭਾਜਪਾ ਆਪਣੇ ਹਿੰਦੂਤਵ ਕੇ ਏਜੰਡਾ ਕੋ ਬਰਕਰਾਰ ਰੱਖੇ ਗੀ ਔਰ ਉਨਹੋਂ ਨੇ ਵਾਜ਼ਿਆ ਕੀਆ ਕਿ ਲੋਕ ਸਭਾ ਕੇ ਹਾਲੀਆ ਚੁਣਾਓ ਮੇਂ ਹਾਰ ਕੇ ਬਾਅਦ ਇਸ ਮੁਆਮਲਾ ਪਰ ਮੁਖ਼ਤਲਿਫ਼ ਰੁਖ਼ ਅਖ਼ਤਿਆਰ ਕਰਨੇ ਕਾ ਕੋਈ ਇਰਾਦਾ ਨਹੀਂ। ਕਰਨਾਟਕ ਭਾਜਪਾ ਕੀ ਐੱਗਜੈੱਕਟਿਵ ਮੀਟਿੰਗ ਕੋ ਖ਼ਤਾਬ ਕਰਤੇ ਹੂਏ ਸਿਰੀ ਸਿੰਘ ਨੇ ਕਹਾ ਕਿ ਭਾਜਪਾ ਵੋਟ ਬੈਂਕ ਕੀ ਰਾਜਨੀਤੀ ਮੇਂ ਮਲੋਸ਼ (ਸ਼ਾਮਿਲ) ਨਹੀਂ ਹੈ ਬਲਕਿ ਵੋਹ ਹਿੰਦੂਤਵ ਕੇ ਆਦਰਸ਼ੋਂ ਪਰ ਦੇਸ਼ ਕਾ ਨਿਰਮਾਣ ਕਰਨਾ ਚਾਹਤੀ ਹੈ। ਉਹਨੋਂ ਨੇ ਕਹਾ ਕਿ ਲੋਕ/ਸਭਾ ਕੇ ਹਾਲੀਆ ਚੁਣਾਓ ਮੇਂ ਪਾਰਟੀ ਕੋ ਜੋ ਦਹਕਾ ਲਗਾ ਹੈ ਇਸ ਸੇ ਵੋਹ ਆਪਣੇ ਸਟੈਂਡ ਸੇ ਨਹੀਂ ਹਟੇ ਗੀ ਔਰ ਵੋਹ ਹਿੰਦੂਤਵ ਕੇ ਏਜੰਡਾ ਪਰ ਚਲਤੀ ਰਹੇ ਗੀ ਔਰ ਇਸ ਕੇ ਆਦਰਸ਼ੋਂ ਕੇ ਤਹਿਤ ਸਮਾਜੀ ਯਗਾਨਗਤ (ਸਾਂਝ) ਹਾਸਲ ਕਰੇ ਗੀ। ਇਨਹੋਂ ਨੇ ਕਹਾ ਕਿ ਪਾਰਟੀ ਕੇ ਹਿੰਦੂਤਵ ਏਜੰਡਾ ਔਰ ਇਸ ਕੇ ਬੁਨਿਆਦੀ ਸਿਧਾਂਤੋਂ ਸੇ ਹਟਨੇ ਕਾ ਕੋਈ ਸਵਾਲ ਨਹੀਂ ਹੈ। ਹਿੰਦੂਤਵ ਦੇਸ਼ ਕੇ ਆਈਨੀ (ਸੰਵਧਾਨਕ) ਮੁਆਮਲਾਤ ਕੀ ਤਰ੍ਹਾਂ ਹਿੰਦੂਤਵ ਭਾਜਪਾ ਕੇ ਬਹੁਤ ਕਰੀਬ ਹੈ। ਹਿੰਦੂਤਵ ਕੇ ਜ਼ਰੀਏ ਦੇਸ਼ ਮੇਂ ਹਮ ਵਜੂਦੀਅਤ (ਹੋਂਦ) ਕਾ ਅਸੂਲ ਕਾਇਮ ਰਹੇ ਗਾ। ਇਨਹੋਂ ਨੇ ਕਹਾ ਕਿ ਆਪਣੇ ਏਜੰਡਾ ਬਦਲਨੇ ਯਾ ਇਸ ਸੇ ਇਨਹਰਾਫ਼ (ਮੁਨਕਰ ਹੋਣਾ) ਕਰਨੇ ਕੇ ਬਾਅਦ ਪਾਰਟੀ ਜਿੰਦਾ ਨਹੀਂ ਰਹਿ ਪਾਏ ਗੀ। ਹਾਲੀਆ ਲੋਕ ਸਭਾ ਚੁਣਾਓ ਮੇਂ ਕਮਿਊਨਸਟ ਔਰ ਬਸਪਾ ਕੀ ਸ਼ਿਕਸਤ ਕਾ ਜ਼ਿਕਰ ਕਰਤੇ ਹੂਏ ਸ਼ਿਰੀ ਸਿੰਘ ਨੇ ਕਹਾ ਕਿ ਇਨਹੋਂ ਇਸ ਲੀਏ ਸ਼ਿਕਸਤ ਹੂਈ ਕਿਉਂਕਿ ਇਨਹੋਂ ਨੇ ਆਪਣੇ ਸਿਧਾਂਤੋਂ ਪਰ ਕਲਾਬਾਜ਼ੀ ਲਗਾਈ। ਪਾਰਟੀ ਕੇ ਡਸਿਪਲਨ ਕੀ ਖ਼ਲਾਫ਼ਵਰਜ਼ੀ ਕਰਨੇ ਵਾਲੋਂ ਕੋ ਦਰ ਪਰਦਾ (ਛੁਪਵੇਂ ਢੰਗ ਨਾਲ) ਵਾਰਨਿੰਗ ਦੇਤੇ ਹੂਏ ਭਾਜਪਾ ਸਦਰ ਨੇ ਕਹਾ ਕਿ ਪਾਰਟੀ ਡਸਿਪਲਨ ਸ਼ਿਕਨੀ (ਤੋੜਨਾ) ਕੇ ਖ਼ਲਾਫ਼ ਸਖ਼ਤ ਕਾਰਵਾਈ ਕਰੇ ਗੀ। ਡਸਿਪਲਨ ਸ਼ਿਕਨੀ ਕੋ ਕਿਸੀ ਹਾਲਤ ਮੇਂ ਬਰਦਾਸ਼ਤ ਨਹੀਂ ਕੀਆ ਜਾਏ ਗਾ। ਇਨਹੋਂ ਭਾਰਤ ਪਾਕਿਸਤਾਨ ਮੁਸ਼ਤਰਕਾ (ਸਾਂਝੇ) ਬਿਆਨ ਪਰ ਯੂ. ਪੀ. ਏ. ਸਰਕਾਰ ਪਰ ਬਰਸਤੇ ਹੂਏ ਪ੍ਰਧਾਨ ਮੰਤਰੀ ਮਨਮੋਹਨ ਸਿੰਘ ਸੇ ਮਾਂਗ ਕੀ ਕਿ ਵੋਹ ਇਸ ਨੁਕਸਾਨ ਕੀ ਫ਼ੌਰਨ ਤਲਾਫ਼ੀ (ਘਾਟਾ ਪੂਰਾ ਕਰਨਾ) ਕਰੇਂ ਜੋ ਗਲਾਨੀ ਕੇ ਸਾਥ ਮੁਸ਼ਤਰਕਾ ਬਿਆਨ ਸੇ ਦੇਸ਼ ਕੋ ਪਹੁੰਚਾ ਹੈ। ਇਸ ਬਿਆਨ ਸੇ ਦਹਿਸ਼ਤ ਗਰਦੀ ਕੇ ਬਾਰੇ ਭਾਰਤ ਕਾ ਸਟੈਂਡ ਕਮਜ਼ੋਰ ਹੂਆ ਹੈ। ਦਹਿਸ਼ਤ ਗਰਦੀ ਸੇ ਨਿਪਟਨੇ ਕੇ ਭਾਰਤ ਕੇ ਰਾਬਤਾ (ਮੇਲ ਮਲਾਪ) ਸੇ ਇਨਹਰਾਫ਼ ਕਰਨੇ ਕੇ ਲੀਏ ਡਾਕਟਰ ਸਿੰਘ ਪਰ ਨੁਕਤਾਚੀਨੀ (ਕਿੰਤੂ-ਪ੍ਰੰਤੂ) ਕਰਤੇ ਹੂਏ ਰਾਜ ਨਾਥ ਸਿੰਘ ਨੇ ਦਾਅਵਾ ਕੀਆ ਕਿ ਯੂ. ਪੀ. ਏ. ਸਰਕਾਰ ਨੇ ਭਾਰਤ ਪਾਕਿਸਤਾਨ ਮੁਸ਼ਤਰਕਾ ਬਿਆਨ ਮੇਂ ਬਲੋਚਿਸਤਾਨ ਕਾ ਜ਼ਿਕਰ ਕਰ ਕੇ ਭਾਰਤ ਕੀ ਖ਼ੁਦਮੁਖ਼ਤਾਰੀ ਕੀ ਖ਼ਲਾਫ਼ਵਰਜ਼ੀ (ਮੁਖ਼ਾਲਫ਼ਿਤ) ਕੀ ਹੈ।

## 25-30 ਸਾਲਾਂ ਵਿਚ ਭਾਰਤ ਨੂੰ ਹਿੰਦੂ ਰਾਸ਼ਟਰ ਬਣਾ ਦੇਵਾਂਗੇ: ਆਰ. ਐਸ. ਐਸ. ਮੁਖੀ ਭਾਗਵਤ

### —ਆਰ. ਐਸ. ਐਸ. ਆਪਣੀ ਫ਼ਿਰਕੂ ਅੜੀ 'ਤੇ ਕਾਇਮ

ਨਵੀਂ ਦਿੱਲੀ, 28 ਅਗਸਤ



ਆਰ. ਐਸ. ਐਸ. ਦੇ ਆਗੂ ਆਪਣੀ ਇਸ ਅੜੀ ਨੂੰ ਛੱਡਣ ਲਈ ਤਿਆਰ ਨਹੀਂ ਕਿ ਭਾਵੇਂ ਇਸ ਦੇਸ਼ ਵਿਚ ਦੂਜੇ ਧਰਮ ਵੀ ਪਿਛਲੀਆਂ ਕੁਝ ਸਦੀਆਂ ਵਿਚ ਇਸ ਦੇਸ਼ ਦਾ ਭਾਗ ਬਣ ਚੁੱਕੇ ਹਨ ਪਰ ਸੰਘ ਵਾਲੇ ਇਸ ਦੇਸ਼ ਨੂੰ 25-30 ਸਾਲ ਵਿਚ ਹਿੰਦੂ ਰਾਸ਼ਟਰ ਬਣਾ ਕੇ ਹੀ ਰਹਿਣਗੇ। ਇਹ ਐਲਾਨ ਅੱਜ ਸੰਘ ਮੁਖੀ ਭਾਗਵਤ ਨੇ ਮੁੜ ਦੁਹਰਾਇਆ। ਭਾਜਪਾ ਵਿਚ ਪੈਦਾ ਹੋਏ ਸੰਕਟ ਨੂੰ ਹਲ ਕਰਨ ਲਈ ਸਿੱਧਾ ਦਖ਼ਲ ਦੇਣ ਤੋਂ ਇਨਕਾਰ ਕਰਦਿਆਂ ਆਰ. ਐਸ. ਐਸ. ਦੇ ਮੁਖੀ ਮੋਹਨ ਭਾਗਵਤ ਨੇ ਕਿਹਾ ਕਿ ਇਹ ਸਿਆਸੀ ਪਾਰਟੀ (ਭਾਜਪਾ) ਤੈਅ ਕਰੇ ਕਿ ਉਸ ਨੇ ਕੀ ਕਰਨਾ ਹੈ। ਉਨ੍ਹਾਂ ਕਿਹਾ ਕਿ ਸੰਘ ਕਿਸੇ ਵੀ ਸੰਗਠਨ ਦੇ ਕੰਮ ਵਿਚ ਦਖ਼ਲ ਨਹੀਂ ਦਿੰਦਾ ਪਰ ਉਨ੍ਹਾਂ ਭਗਵਾ ਪਾਰਟੀ ਨੂੰ ਅੰਦਰੂਨੀ ਲੜਾਈ ਖ਼ਤਮ ਕਰਨ ਦਾ ਸੱਦਾ ਦਿੱਤਾ। ਇਥੇ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਮੋਹਨ ਭਾਗਵਤ ਨੇ ਕਿਹਾ, "ਜੋ ਕੁਝ ਵੀ ਭਾਜਪਾ ਵਿਚ ਵਾਪਰ ਰਿਹਾ ਹੈ, ਉਹ ਸਹੀ ਨਹੀਂ ਇਸ ਨੂੰ ਤੁਰੰਤ ਬੰਦ ਕੀਤਾ ਜਾਣਾ ਚਾਹੀਦਾ ਹੈ।" ਇਕ ਪੱਤਰਕਾਰ ਵੱਲੋਂ ਇਹ ਆਖੇ ਜਾਣ ਤੇ ਕਿ ਭਾਜਪਾ ਸੰਘ ਦਾ ਬੱਚਾ ਹੈ ਤਾਂ ਕੀ ਮਾਂ ਆਪਣੇ ਬੱਚੇ ਵਲ ਧਿਆਨ ਨਹੀਂ ਦੇਵੇਗੀ, ਭਾਗਵਤ ਨੇ ਕਿਹਾ, "ਇਹ ਕਹਿਣਾ ਗ਼ਲਤ ਹੈ ਕਿਉਂਕਿ (ਭਾਜਪਾ) ਦੇ ਸਾਰੇ ਲੀਡਰ ਸਾਡੇ ਤੋਂ ਉਮਰ ਵਿਚ ਵੱਡੇ ਹਨ। ਸੰਘ ਤਾਂ ਹੀ ਸਲਾਹ ਦੇਵੇਗਾ ਜੇਕਰ ਉਸ ਤੋਂ ਮੰਗੀ ਜਾਵੇਗੀ।" ਪੱਤਰਕਾਰਾਂ ਵੱਲੋਂ ਇਹ ਪੁੱਛੇ ਜਾਣ 'ਤੇ ਕਿ ਕੀ ਭਾਜਪਾ ਪਤਨ ਦੇ ਰਾਹ 'ਤੇ ਜਾ ਰਹੀ ਹੈ, ਉਨ੍ਹਾਂ ਇਸ ਨਾਲ ਅਸਹਿਮਤੀ ਪ੍ਰਗਟ ਕਰਦਿਆਂ ਕਿਹਾ ਕਿ ਉਹ ਅਜਿਹਾ ਨਹੀਂ ਮੰਨਦੇ। ਅਯੋਧਿਆ ਵਿਚ ਰਾਮ ਮੰਦਰ ਦੇ ਮੁੱਦੇ ਸੰਬੰਧੀ ਸੰਘ ਦੇ ਸਟੈਂਡ ਬਾਰੇ ਉਨ੍ਹਾਂ ਕਿਹਾ ਕਿ ਸੰਘ ਨੇ ਇਸ ਲਹਿਰ ਨੂੰ ਆਪਣੇ ਹੱਥਾਂ ਵਿਚ ਨਹੀਂ ਸੀ ਲਿਆ। ਅਸੀਂ ਆਪਣਾ ਸਮਰਥਨ ਇਹ ਲਹਿਰ ਚਲਾਉਣ ਵਾਲਿਆਂ ਨੂੰ ਦਿੱਤਾ ਸੀ ਅਤੇ ਅੱਗੇ ਵੀ ਜਾਰੀ ਰਖਾਂਗੇ। ਉਨ੍ਹਾਂ ਕਿਹਾ ਕਿ ਸੰਘ ਹਿੰਦੂ ਸਮਾਜ ਨੂੰ ਸੰਗਠਤ ਕਰ ਰਿਹਾ ਹੈ ਅਤੇ ਆਉਣ ਵਾਲੇ 25-30 ਸਾਲਾਂ ਵਿਚ ਭਾਰਤ ਨੂੰ ਹਿੰਦੂ ਰਾਸ਼ਟਰ ਬਣਾ ਕੇ ਆਪਣਾ ਟੀਚਾ ਹਾਸਲ ਕਰ ਲਵਾਂਗੇ। ਕੰਧਾਰ ਅਗ਼ਵਾਕਾਂਡ ਬਾਰੇ ਉਨ੍ਹਾਂ ਨੇ ਇਸ ਮੌਕੇ ਕੋਈ ਵੀ ਟਿੱਪਣੀ ਕਰਨ ਤੋਂ ਇਨਕਾਰ ਕਰ ਦਿੱਤਾ। ਮੋਹਨ ਭਾਗਵਤ ਨੇ ਕਿਹਾ ਕਿ ਲੋਕ ਸਭਾ ਚੋਣਾਂ ਵਿਚ ਹੋਈ ਹਾਰ ਨੇ ਭਾਜਪਾ ਨੂੰ ਧੁਰ ਅੰਦਰ ਤਕ ਹਿਲਾ ਕੇ ਰੱਖ ਦਿੱਤਾ ਅਤੇ ਪਾਰਟੀ ਨੂੰ ਮੁੜ ਆਪਣੇ ਪੈਰਾਂ 'ਤੇ ਖੜੇ ਹੋਣ ਲਈ...।

*(ਰੋਜ਼ਾਨਾ ਸਪੋਕਸਮੈਨ, 29 ਅਗਸਤ, 2009)*

## ਅਕਾਲ ਤਖ਼ਤ ਅਤੇ ਸਿੱਖ ਮਾਨਸਿਕਤਾ

ਸਿੱਖ ਤਾਂ ਜਹਾਂਗੀਰ, ਔਰੰਗਜ਼ੇਬ, ਮੀਰ ਮਨੂੰ, ਅਬਦਾਲੀ, ਸਾਕਾ ਸਰਹਿੰਦ, ਚਮਕੌਰ ਦੀ ਗੜ੍ਹੀ ਵਰਗੇ ਅਨੇਕਾਂ ਸਾਕਿਆਂ ਨੂੰ ਨਹੀਂ ਭੁੱਲੇ – ਸੈਂਕੜੇ ਸਾਲ ਗੁਜ਼ਰ ਗਏ ਨੇ – ਉਹ ਇੰਦਰਾ ਗਾਂਧੀ ਅਤੇ ਰਾਜੀਵ ਗਾਂਧੀ ਵੱਲੋਂ ਢਾਹਿਆ ਸੱਜਰਾ ਕਹਿਰ ਕਿਵੇਂ ਵਿੱਸਰ ਸਕਦੇ ਨੇ ... ਇਹ ਹੈ ਈ ਸਿੱਖ ਮਾਨਸਿਕਤਾ ਦੇ ਵਿਪਰੀਤ! ਬਾਕੀ, ਇਹਨੂੰ ਵਿੱਸਰਨ ਨਾਲ :

ਪਾਇ ਕੁਹਾੜਾ ਮਾਰਿਆ ਗਾਫਲਿ ਅਪੁਨੈ ਹਾਥਿ

ਵੀ ਹੋ ਜਾਊ!

# ਏਸ ਚੈਪਟਰ ਦਾ ਅੰਤਿਕਾ



ੴ ਵਾਹਿਗੁਰੂ ਜੀ ਕੀ ਫ਼ਤਹ ।।

**ਸ੍ਰੀ ਅਕਾਲ ਤਖ਼ਤ ਸਾਹਿਬ**


Sri Akal Takhat Sahib, Sri Amritsar (Pb.) India

Ph : 0183-553956 - 57 - 58 - 540820 Fax : 0183-540820


ਨੰ: ਸਪੈਸ਼ਲ

ਆਦੇਸ਼

ਮਿਤੀ 13-3-2000

ਗੁਰੂ ਸਵਾਰੇ ਸ੍ਰ:ਪ੍ਰਕਾਸ਼ ਸਿੰਘ ਜੀ 'ਬਾਦਲ'
ਪ੍ਰਧਾਨ, ਸ਼੍ਰੋਮਣੀ ਅਕਾਲੀ ਦਲ (ਮੁੱਖ ਮੰਤਰੀ ਪੰਜਾਬ)।

ਵਾਹਿਗੁਰੂ ਜੀ ਕਾ ਖ਼ਾਲਸਾ। ਵਾਹਿਗੁਰੂ ਜੀ ਕੀ ਫਤਹਿ।।

ਆਪ ਜੀ ਨੂੰ ਆਦੇਸ਼ ਦਿੱਤਾ ਜਾਂਦਾ ਹੈ ਕਿ ਸ਼੍ਰੋਮਣੀ ਕਮੇਟੀ ਦੀ ਪ੍ਰਧਾਨ ਬੀ. ਜਗੀਰ ਕੌਰ ਜਿਸ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮਨਾਮਿਆਂ ਦੀ ਬਾਰ ਬਾਰ ਉਲੰਘਣਾਂ ਕਰਨ ਦੇ ਦੋਸ਼ ਕਾਰਣ ਸਿੱਖੀ ਵਿਚੋਂ ਖ਼ਾਰਜ ਕੀਤਾ ਸੀ ਅਤੇ ਐਗਜੈਕਟਿਵ ਕਮੇਟੀ ਨੂੰ ਤਲਖ ਕੀਤਾ ਗਿਆ ਸੀ। ਐਗਜੈਕਟਿਵ ਕਮੇਟੀ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਸਾਰੇ ਮੈਂਬਰਾਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਹੁਕਮਨਾਮਾ ਮੰਨਿਆਂ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮਾਨ ਮਰਯਾਦਾ ਨੂੰ ਕਾਇਮ ਰਖਦਿਆਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਨਮੁੱਖ ਪੇਸ਼ ਹੋ ਕੇ ਸੇਵਾ ਲਗਵਾਕੇ ਅਤੇ ਸੇਵਾ ਕਰਕੇ ਉਪਰੰਤ ਕੜ੍ਹਾਹ ਪ੍ਰਸਾਦਿ ਦੀ ਦੇਗ ਕਰਵਾ ਕੇ ਆਪਣੀ ਭੁੱਲ ਬਖਸ਼ਵਾ ਲਈ। ਪਰ ਬੀਬੀ ਜਗੀਰਕੌਰ ਨੇ ਆਪ ਜੀ ਅਤੇ ਆਪ ਜੀ ਦੇ ਸਹਿਯੋਗੀਆਂ ਵਲੋਂ ਜੋ ਯਤਨ ਕੀਤੇ ਗਏ ਸਨ ਉਸ ਅਨੁਸਾਰ ਦਾਸ ਨੇ ਬੀਬੀ ਜਗੀਰ ਕੌਰ ਨੂੰ ਚਿੱਠੀ ਲਿਖੀ। ਬੀਬੀ ਨੂੰ 12-3-2000 ਐਤਵਾਰ ਸਵੇਰੇ 11-00 ਵਜੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪੇਸ਼ ਹੋਣ ਲਈ ਕਿਹਾ ਗਿਆ. ਲੇਕਿਨ ਉਸ ਨੇ ਆਪ ਜੀ ਵਲੋਂ ਅਤੇ ਆਪ ਦੇ ਸਹਿਯੋਗੀਆਂ ਵਲੋਂ ਕੀਤੇ ਯਤਨਾਂ ਤੇ ਪਾਣੀ ਫੇਰ ਦਿੱਤਾ। ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਵਕਾਰ ਨੂੰ ਭਾਰੀ ਸੱਟ ਵੱਜੀ। ਜਦੋਂ ਬੀਬੀ ਜਗੀਰ ਕੌਰ 11-00 ਵਜੇ ਦੀ ਬਜਾਏ 12-30 ਵਜੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਨਮੁੱਖ ਪੇਸ਼ ਹੋਣ ਦੀ ਬਜਾਏ ਹੰਕਾਰ ਅਤੇ ਹੁਲੜਬਾਜੀ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਉਪਰ ਦਾਖ਼ਲ ਹੋ ਗਈ। ਅਤੇ ਉਥੋ ਵਾਪਿਸ ਚਲੀ ਗਈ ਜਦੋਂ ਕਿ ਸਿੱਖੀ ਵਿਚੋਂ ਛੇਕੇ ਹੋਏ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਉਪਰ ਜਾਣ ਦੀ ਮਨਾਹੀ ਹੈ।

ਦਾਸ ਨੇ ਗੁਰੂ ਸਾਹਿਬ ਦੀ ਪਾਵਨ ਪਵਿੱਤਰ ਹਜ਼ੂਰੀ ਅਤੇ ਸੰਗਤਾਂ ਦੇ ਮਹਾਨ ਇਕੱਠ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜਿਨ੍ਹਾਂ ਨੇ ਆਪਣੇ ਨਿਜੀ ਲਾਲਚਾਂ ਕਾਰਣ ਹੁਕਮਨਾਮੇ ਨੂੰ ਰੱਦ ਕੀਤਾ ਉਨ੍ਹਾਂ ਨੂੰ ਸਿੱਖੀ ਵਿਚੋਂ ਛੇਕਿਆ ਗਿਆ। ਉਨ੍ਹਾਂ ਦੇ ਨਾਮ ਇਸ ਪ੍ਰਕਾਰ ਹਨ:- ਪ੍ਰੀਤਮ ਸਿੰਘ ਭਾਟੀਆ, ਮੈਂਬਰ ਐਗਜੈਕਟਿਵ ਕਮੇਟੀ, ਜਸਵਿੰਦਰ ਸਿੰਘ ਐਡਵੋਕੇਟ ਮੈਂਬਰ, ਭਗਵਾਨ ਸਿੰਘ ਹੈਡ ਗ੍ਰੰਥੀ, ਸ੍ਰੀ ਅਕਾਲ ਤਖ਼ਤ ਸਾਹਿਬ, ਮਨਜੀਤ ਸਿੰਘ ਜਥੇਦਾਰ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਕੇਵਲ ਸਿੰਘ ਜਥੇਦਾਰ, ਤਖ਼ਤ ਸ੍ਰੀ ਦਮਦਮਾ ਸਾਹਿਬ।

ਇਸ ਲਈ ਬੀਬੀ ਨੂੰ ਕੋਈ ਮੀਟਿੰਗ ਅਟੈਂਡ ਨਾ ਕਰਨ ਦਿੱਤੀ ਜਾਵੇ। ਉਹ ਛੇਕੀ ਹੋਣ ਕਰਕੇ ਕਿਸੇ ਮੀਟਿੰਗ ਵਿਚ ਸ਼ਾਮਲ ਨਹੀਂ ਹੋ ਸਕਦੀ। ਇਸ ਕਰਕੇ ਸ਼੍ਰੋਮਣੀ ਗੁ:ਪ੍ਰ:ਕਮੇਟੀ ਦਾ ਤੁਰੰਤ ਐਕਟਿੰਗ ਪ੍ਰਧਾਨ ਬਣਾ ਕੇ ਸ਼੍ਰੋਮਣੀ ਕਮੇਟੀ ਦੇ ਕਾਰਜ ਕਰਨ ਲਈ ਅਧਿਕਾਰ ਦਿੱਤੇ ਜਾਣ ਤਾਂ ਕਿ ਸ਼੍ਰੋਮਣੀ ਗੁ:ਪ੍ਰ:ਕਮੇਟੀ ਦਾ ਕੰਮ ਚਲਦਾ ਰਹੇ। ਜਿਹੜੇ ਜਥੇਦਾਰ ਸਿੱਖੀ ਵਿਚੋਂ ਛੇਕੇ ਗਏ ਹਨ ਉਨ੍ਹਾਂ ਦੀ ਜਗ੍ਹਾ ਐਕਟਿੰਗ ਜਥੇਦਾਰ ਬਣਾਏ ਜਾਣ ਅਤੇ ਉਨ੍ਹਾਂ ਨੂੰ ਤਖ਼ਤਾਂ ਦੀ ਸੇਵਾ ਸੌਂਪੀ ਜਾਵੇ। ਹੈਡ ਗ੍ਰੰਥੀ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਜਗ੍ਹਾ ਐਕਟਿੰਗ ਹੈਡ ਗ੍ਰੰਥੀ ਨਿਯੁੱਕਤ ਕਰਕੇ ਸੇਵਾ ਸੌਂਪੀ ਜਾਵੇ। ਛੇਕੇ ਗਏ ਜਥੇਦਾਰਾਂ ਨੂੰ ਕਿਸੇ ਵੀ ਤਖ਼ਤ ਤੇ ਨਾ ਜਾਣ ਦਿੱਤਾ ਜਾਵੇ। ਜਿਨ੍ਹਾਂ ਨੂੰ ਸਿੱਖੀ ਵਿਚੋਂ ਛੇਕਿਆ ਗਿਆ ਹੈ ਉਨ੍ਹਾਂ ਨੂੰ ਕਿਸੇ ਵੀ ਧਾਰਮਿਕ, ਸਮਾਜਿਕ ਅਤੇ ਰਾਜਨੀਤਕ ਇਕੱਠ ਵਿਚ ਬੈਠਣ ਨਾ ਦਿੱਤਾ ਜਾਵੇ ਅਤੇ ਨਾ ਹੀ ਰੋਟੀ ਬੇਟੀ ਦੀ ਸਾਂਝ ਰੱਖੀ ਜਾਵੇ। ਇਸ ਨਾਲ ਹੀ ਪੰਥ ਦਾ ਭਲਾ ਹੋ ਸਕੇਗਾ।



ਗੁਰੂ ਪੰਥ ਦਾ ਦਾਸ,
ਪੂਰਨ ਸਿੰਘ
(ਪੂਰਨ ਸਿੰਘ)
ਜਥੇਦਾਰ,
ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ।





ੴ ਵਾਹਿਗੁਰੂ ਜੀ ਕੀ ਫ਼ਤਹ ॥



# ਸ੍ਰੀ ਅਕਾਲ ਤਖ਼ਤ ਸਾਹਿਬ

Sri Akal Takhat Sahib, Sri Amritsar (Pb.) India
Ph : 0183-553956-57-58-540820 Fax : 540820

ਅ...319.ਏ.ਟੀ.00.......... ਮਿਤੀ..29-3-2000

ਅੱਜ ਮਿਤੀ 29-3-2000 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੰਥ ਪ੍ਰਵਾਣਿਤ ਪੰਜ ਸਿੰਘ ਸਾਹਿਬਾਨ ਦੀ ਇਕੱਤਰਤਾ ਹੋਈ ਜਿਸ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਬਕਾ ਜਥੇਦਾਰ ਸਿੰਘ ਸਾਹਿਬ ਗਿਆਨੀ ਪੂਰਨ ਸਿੰਘ ਜੀ ਵੱਲੋਂ ਜਨਵਰੀ, ਫ਼ਰਵਰੀ ਅਤੇ ਮਾਰਚ 2000 ਵਿਚ ਸਮੇਂ ਸਮੇਂ ਕੁਝ ਵਿਅਕਤੀਆਂ ਨੂੰ ਪੰਥ ਵਿਚੋਂ ਛੇਕਣ ਸੰਬੰਧੀ ਕੀਤੇ ਐਲਾਨ-ਨਾਮਿਆਂ ਸੰਬੰਧੀ ਘੋਖਵੀਂ ਵਿਚਾਰ ਕੀਤੀ ਗਈ।

ਸਾਰੇ ਸਿੰਘ ਸਾਹਿਬਾਨ ਦੀ ਪੂਰਨ ਸੰਮਤੀ ਹੈ ਕਿ ਸਾਬਕਾ ਜਥੇਦਾਰ ਜੀ ਵੱਲੋਂ ਮਿਤੀ 25-1-2000 ਤੋਂ ਲੈ ਕੇ ਮਿਤੀ 28-3-2000 ਤੀਕ ਦੇ ਸਮੇਂ ਵਿਚਕਾਰ ਪੰਥ ਵਿਚੋਂ ਛੇਕਣ ਸੰਬੰਧੀ ਕੀਤੀ ਗਈ ਸਮੁੱਚੀ ਕਾਰਵਾਈ ਅਧੀਨ ਜਾਰੀ ਕੀਤੇ ਗਏ ਸਾਰੇ ਐਲਾਨ ਉਨ੍ਹਾਂ ਦੀ ਸੌੜੀ ਸੋਚ ਅਤੇ ਨਿੱਜੀ ਹਿੱਤਾਂ ਤੋਂ ਪ੍ਰੇਰਤ ਸਨ। ਇਹ ਸਾਰੇ ਐਲਾਨ-ਨਾਮੇ ਪੰਥਕ ਸੋਚ, ਪੰਥਕ ਭਾਵਨਾ ਅਤੇ ਗੁਰਮਤਿ ਜੁਗਤ ਤੋਂ ਮੂਲੋਂ ਹੀ ਵਿਰਵੇ ਸਨ ਅਤੇ ਇਨ੍ਹਾਂ ਰਾਹੀਂ ਗੁਰਮਤਿ ਸਿਧਾਂਤ ਅਤੇ ਪੰਥ ਦੀਆਂ ਪ੍ਰਮਾਣਿਤ ਪੰਥਕ ਪ੍ਰੰਪਰਾਵਾਂ ਦੀ ਖੁੱਲ੍ਹਮ-ਖੁੱਲ੍ਹਾ ਉਲੰਘਣਾ ਕੀਤੀ ਗਈ। ਜਿਸਦੇ ਫਲ-ਸਰੂਪ ਸਮੁੱਚੀ ਕੌਮ ਦੀ ਨਮੋਸ਼ੀ ਹੋਈ ਅਤੇ ਇਸ ਵਜੋਂ ਮਾਨਸਿਕ ਸੰਤਾਪ ਭੋਗਣਾ ਪਿਆ।

ਸੋ ਸਾਬਕਾ ਜਥੇਦਾਰ ਸਿੰਘ ਸਾਹਿਬ ਗਿਆਨੀ ਪੂਰਨ ਸਿੰਘ ਜੀ ਵੱਲੋਂ ਮਿਤੀ 25-1-2000 ਤੋਂ ਲੈ ਕੇ ਮਿਤੀ 28-3-2000 ਤਕ ਦੇ ਸਮੇਂ ਵਿਚਕਾਰ ਪੰਥ ਵਿਚੋਂ ਛੇਕਣ ਸੰਬੰਧੀ ਕੀਤੀ ਗਈ ਸਮੁੱਚੀ ਕਾਰਵਾਈ ਅਧੀਨ ਵੱਖ-ਵੱਖ ਵਿਅਕਤੀਆਂ ਵਿਰੁੱਧ ਨਿਰਾਧਾਰ ਅਤੇ ਨਿਰਮੂਲ ਦੋਸ਼ ਅਰੋਕੇ ਪੰਥ ਵਿਚੋਂ ਛੇਕਣ ਸੰਬੰਧੀ ਜਾਰੀ ਕੀਤੇ ਗਏ ਸਾਰੇ ਐਲਾਨ-ਨਾਮੇ ਪੰਜ ਸਿੰਘ ਸਾਹਿਬਾਨ ਦੀ ਸਰਵ ਸੰਮਤੀ ਨਾਲ ਅਨੁਚਿਤ ਅਤੇ ਨਾਜਾਇਜ਼ ਕਰਾਰ ਦੇ ਕੇ ਰੱਦ ਕੀਤੇ ਜਾਂਦੇ ਹਨ। ਇਸ ਦੇ ਫਲਸਰੂਪ ਸਿੰਘ ਸਾਹਿਬ ਪ੍ਰੋ: ਮਨਜੀਤ ਸਿੰਘ ਜੀ, ਜਥੇਦਾਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਸਿੰਘ ਸਾਹਿਬ ਗਿਆਨੀ ਕੇਵਲ ਸਿੰਘ ਜੀ, ਜਥੇਦਾਰ ਤਖ਼ਤ ਸ੍ਰੀ ਦਮਦਮਾ ਸਾਹਿਬ, ਸਿੰਘ ਸਾਹਿਬ ਗਿਆਨੀ ਭਗਵਾਨ ਸਿੰਘ ਜੀ, ਮੁੱਖ ਗ੍ਰੰਥੀ, ਸ੍ਰੀ ਅਕਾਲ ਤਖ਼ਤ ਸਾਹਿਬ, ਬੀਬੀ ਜਗੀਰ ਕੌਰ ਜੀ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਕਮੇਟੀ ਦੇ ਮੈਂਬਰ, ਸ: ਪ੍ਰੀਤਮ ਸਿੰਘ ਜੀ, ਸ: ਜਸਵਿੰਦਰ ਸਿੰਘ ਜੀ ਐਡਵੋਕੇਟ, ਸ: ਗੁਰਪਾਲ ਸਿੰਘ ਜੀ, ਸ: ਰਘੁਜੀਤ ਸਿੰਘ ਜੀ ਅਤੇ ਸ: ਸਤਨਾਮ ਸਿੰਘ ਜੀ ਭਾਈ ਰੂਪਾ, ਇਨ੍ਹਾਂ ਸਭਨਾਂ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਦੋਸ਼ ਮੁਕਤ ਐਲਾਨਿਆ ਜਾਂਦਾ ਹੈ। ਪੰਥ ਦੇ ਇਹ ਸਾਰੇ ਸੇਵਾਦਾਰ ਗੁਰੂ ਪਿਆਰ ਅਤੇ ਪੰਥਕ ਭਾਵਨਾ ਵਿਚ ਗੁਰੂ ਪੰਥ ਵੱਲੋਂ ਸੌਂਪੀ ਹੋਈ ਸੇਵਾ ਪਹਿਲਾਂ ਵਾਂਗ ਹੀ ਨਿਭਾਉਂਦੇ ਹੋਏ ਸਿੱਖ ਸੰਗਤਾਂ ਦੀਆਂ ਅਸੀਸਾਂ ਦੇ ਪਾਤਰ ਬਣੇ ਰਹਿਣਗੇ।

ਬੀਤੇ ਸਮੇਂ ਦੇ ਸਮੁੱਚੇ ਘਟਨਾਕ੍ਰਮ ਉੱਤੇ ਦੁੱਖ ਦਾ ਪ੍ਰਗਟਾਵਾ ਕਰਦਿਆਂ ਹੋਇਆਂ ਪੰਥ ਦੇ ਨਿਮਾਣੇ ਸੇਵਾਦਾਰਾਂ ਵੱਲੋਂ, ਕੌਮ ਦੀ ਹੋਈ ਨਮੋਸ਼ੀ ਅਤੇ ਹੰਡਾਏ ਮਾਨਸਿਕ ਸੰਤਾਪ ਲਈ ਖਿਮਾ ਦੀ ਯਾਚਨਾ ਕੀਤੀ ਜਾਂਦੀ ਹੈ। ਸਤਿਗੁਰੂ ਪਾਤਿਸ਼ਾਹ ਜੀ ਮੇਹਰ ਕਰਨ।

ਅੱਗੋਂ ਤੋਂ ਇਨ੍ਹਾਂ ਨਿਮਾਣੇ ਸੇਵਾਦਾਰਾਂ ਦੇ ਸਿਰ ਉੱਤੇ ਮੇਹਰ ਭਰਿਆ ਹੱਥ ਰੱਖ ਕੇ ਸੁਚੱਜੇ ਢੰਗ ਨਾਲ ਸੇਵਾ ਨਿਭਾਉਣ ਦਾ ਬਲ ਬਖ਼ਸ਼ਣ। ਇਸ ਸੰਬੰਧੀ ਸਮੂਹਕ ਪ੍ਰਾਸਚਿਤ ਲਈ ਮਿਤੀ 30-3-2000 ਦਿਨ ਵੀਰਵਾਰ ਅਰਦਾਸ ਦਿਵਸ ਮਿਥਿਆ ਗਿਆ ਹੈ। ਇਸ ਦਿਨ ਸਵੇਰੇ 7-30 ਵਜੇ ਅੰਮ੍ਰਿਤ ਵੇਲੇ ਦੇ ਦੀਵਾਨ ਦੀ ਸਮਾਪਤੀ ਦੇ ਨਾਲ ਹੀ ਸਿੰਘ ਸਾਹਿਬਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਸਾਹਿਬਾਨ ਅਤੇ ਸਿੱਖ ਸੰਗਤਾਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਨਮੁਖ ਸੰਗਤੀ ਰੂਪ ਵਿਚ ਇਕ ਸ੍ਰੀ ਜਪੁਜੀ ਸਾਹਿਬ ਦਾ ਪਾਠ ਕਰ ਕੇ ਸਤਿਗੁਰੂ ਪਾਤਿਸ਼ਾਹ ਜੀ ਤੋਂ ਬਖ਼ਸ਼ਿਸ਼ ਦੀ ਯਾਚਨਾ ਕਰਨਗੇ।

ਅੰਤ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਹਦਾਇਤ ਕੀਤੀ ਜਾਂਦੀ ਹੈ ਕਿ:

(1) ਜਲਦੀ ਤੋਂ ਜਲਦੀ ਗੁਰਮਤਿ ਸੋਚ ਵਾਲੇ ਮਾਹਿਰਾਂ ਦੀ ਕਮੇਟੀ ਦੀ ਸਥਾਪਨਾ ਕਰ ਕੇ ਤਖ਼ਤ ਸਾਹਿਬਾਨ ਦੇ ਜਥੇਦਾਰ ਅਤੇ ਮੁੱਖ ਗ੍ਰੰਥੀ ਸਾਹਿਬਾਨ ਦੇ ਸੇਵਾ ਨਿਯਮ, ਜਿਵੇਂ ਨਿਯੁਕਤੀ ਲਈ ਯੋਗਤਾਵਾਂ, ਉਨ੍ਹਾਂ ਦਾ ਕਾਰਜ ਖੇਤਰ, ਕਾਰਜ ਵਿਧੀ, ਅਧਿਕਾਰ ਅਤੇ ਜ਼ਿੰਮੇਵਾਰੀਆਂ, ਸੇਵਾ ਮੁਕਤੀ ਆਦਿ ਦੇ ਨਿਯਮ ਨਿਰਧਾਰਤ ਕੀਤੇ ਜਾਣ ਅਤੇ ਇਸ ਦੇ ਨਾਲ ਹੀ ਸਮੇਂ ਸਮੇਂ ਪੇਸ਼ ਆਉਣ ਵਾਲੀਆਂ ਪੰਥਕ ਸਮੱਸਿਆਵਾਂ ਦੇ ਸਮਾਧਾਨ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਹੁਕਮਨਾਮਾ ਜਾਰੀ ਕੀਤੇ ਜਾਣ ਦਾ ਸਪੱਸ਼ਟ ਵਿਧੀ ਵਿਧਾਨ ਸੁਨਿਸਚਿਤ ਕੀਤਾ ਜਾਵੇ ਤਾਂ ਜੋ ਭਵਿੱਖ ਵਿਚ ਕਿਸੇ ਵੱਲੋਂ ਵੀ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਨਿੱਜੀ ਹਿੱਤਾਂ ਲਈ ਵਰਤੋਂ ਦੀ ਸੰਭਾਵਨਾ ਹੀ ਨਾ ਰਹੇ ਅਤੇ ਖ਼ਾਲਸਾ ਪੰਥ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸਮੇਂ ਸਮੇਂ ਜਾਰੀ ਕੀਤੇ ਹੁਕਮਨਾਮਿਆਂ ਦੀ ਮਾਨਤਾ ਅਤੇ ਪਵਿੱਤਰਤਾ ਕਾਇਮ ਰਵ੍ਹੇ।

(2) ਗੁਰਦੁਆਰਾ ਐਕਟ ਨੂੰ ਬਣਿਆਂ ਹੋਇਆਂ ਪੌਣੀ ਸਦੀ ਹੋ ਚੁੱਕੀ ਹੈ। ਸਮੇਂ ਦੀ ਪ੍ਰਬਲ ਲੋੜ ਹੈ ਕਿ ਗੁਰਦੁਆਰਾ ਪ੍ਰਬੰਧ ਨੂੰ ਪੰਥਕ ਯੁਕਤ ਦੇ ਅਨੁਸਾਰੀ ਬਣਾਉਣ ਲਈ ਇਸ ਐਕਟ ਅਧੀਨ ਬੀਤੇ ਸਮੇਂ ਵਿਚ ਹੋਈ ਲਾਭ ਹਾਨੀ ਦਾ ਲੇਖਾ-ਜੋਖਾ ਕੀਤਾ ਜਾਵੇ ਅਤੇ ਐਕਟ ਵਿਚ ਪੰਥਕ ਹਿੱਤਾਂ ਤੋਂ ਉਲਟ ਜੇ ਕੋਈ ਧਾਰਾ ਹੈ ਤਾਂ ਉਸ ਦੀ ਸੋਧ ਲਈ ਉਪਰਾਲਾ ਕੀਤਾ ਜਾਵੇ।

(3) ਗੁਰਦੁਆਰਾ ਪ੍ਰਬੰਧ ਨੂੰ ਸਿਆਸਤ ਦੀ ਕੁਟਲਤਾ ਦੇ ਪ੍ਰਭਾਵ ਤੋਂ ਪਾਕ ਰੱਖਣ ਨੂੰ ਯਕੀਨੀ ਬਣਾਇਆ ਜਾਵੇ।

(4) ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਬਾਕੀ ਤਖ਼ਤ ਸਾਹਿਬਾਨ ਆਪੋ ਆਪਣੀ ਥਾਵੇਂ ਪੰਥ ਦੀਆਂ ਗੌਰਵਸ਼ੀਲ ਸੰਸਥਾਵਾਂ ਹਨ। ਇਨ੍ਹਾਂ ਸੰਸਥਾਵਾਂ ਦੇ ਸੇਵਾਦਾਰਾਂ ਨੂੰ ਗੁਰੂ-ਪੰਥ ਵੱਲੋਂ ਸੌਂਪੀ ਹੋਈ ਜ਼ਿੰਮੇਵਾਰੀ ਪਰਸਪਰ ਪਿਆਰ ਸਤਿਕਾਰ ਅਤੇ ਮਿਲਵਰਤਣ ਦੀ ਭਾਵਨਾ ਅਧੀਨ ਨਿਭਾ ਕੇ ਗੁਰੂ-ਪੰਥ ਵਲੋਂ ਸੁਰਖ਼ਰੂ ਹੋਣਾ ਚਾਹੀਦਾ ਹੈ।

*-/ਸਹੀ* (ਮੋਹਣ ਸਿੰਘ)
*ਹੈੱਡ ਗ੍ਰੰਥੀ*, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ



*-/ਸਹੀ* (ਜੋਗਿੰਦਰ ਸਿੰਘ)
*ਜਥੇਦਾਰ*, ਸ੍ਰੀ ਅਕਾਲ ਤਖ਼ਤ ਸਾਹਿਬ

*-/ਸਹੀ* (ਚਰਨ ਸਿੰਘ) *ਗ੍ਰੰਥੀ*, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ

*-/ਸਹੀ* (ਗੁਰਬਚਨ ਸਿੰਘ) *ਗ੍ਰੰਥੀ*, ਸ੍ਰੀ ਦਰਬਾਰ ਸਾਹਿਬ

*-/ਸਹੀ* (ਰਵੇਲ ਸਿੰਘ) *ਗ੍ਰੰਥੀ*, ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ

*(ਗਿਆਨੀ) ਜੋਗਿੰਦਰ ਸਿੰਘ (ਵੇਦਾਂਤੀ) ਵਲੋਂ 29 ਮਾਰਚ 2000 ਨੂੰ ਜਾਰੀ ਕੀਤਾ 'ਐਲਾਨ' ਜਿਸ ਵਿਚ ਪੂਰਨ ਸਿੰਘ ਦੇ 25-1-2000 ਤੋਂ 28-3-2000 ਦੇ 'ਐਲਾਨ' ਰੱਦ ਕੀਤੇ ਗਏ ਸਨ।*

# ਭਗਤ ਪੂਰਨ ਸਿੰਘ : ਗਰਭ ਤੋਂ ਗੋਰ ਤੱਕ

ਦਰਦਿ ਦਿਲ ਕੇ ਵਾਸਤੇ ਪੈਦਾ ਕੀਆ ਇਨਸਾਂ ਕੋ,
ਵਰਨਾ ਤਾਇਤ[1] ਕੇ ਲੀਏ ਕੁੱਛ ਕੰਮ ਨਾ ਥੇ ਕਰੋਬੀਆ[2]।

ਇਨਸਾਨੀ ਜਾਮੇ 'ਚ ਵਿਚਰਦੇ ਜੀਵ ਨੂੰ ਅਸ਼ਰਫ-ਅਲ-ਮਖ਼ਲੂਕਾਤ[3] ਦਾ ਰੁਤਬਾ ਦਿੱਤਾ ਜਾਂਦਾ ਏ। ਕਿਉਂ ? ਜਵਾਬ : ਕਿਉਂਕਿ ਇਨਸਾਨ ਨੂੰ ਖ਼ਾਲਿਕ ਨੇ ਉੱਤਮ ਬੁੱਧ ਨਾਲ ਨਵਾਜ਼ਿਐ ਤਾ ਕਿ ਉਹ ਮੰਦੇ ਚੰਗੇ ਵਿੱਚ ਤਮੀਜ਼ ਕਰ ਸਕੇ।

ਜਗਤ ਪ੍ਰਸਿੱਧ ਯੂਨਾਨੀ ਫ਼ਲਾਸਫ਼ਰਾਂ – ਸੁਕਰਾਤ, ਅਰਸਤੂ, ਅਫਲਾਤੂਨ – ਨੇ ਇਨਸਾਨ ਨੂੰ ਇੱਕ ਸੱਭਿਅਕ ਪਸ਼ੂ (civilized animal) ਦੇ ਦਰਜੇ ਨਾਲ ਪ੍ਰਭਾਸ਼ਿਤ ਕਰ ਕੇ ਇਨਸਾਨੀ, ਫ਼ਿਤਰਤ ਔਰ ਵਿਹਾਰ ਦਾ, ਸਿੱਕੇਬੱਧ ਵਿਸ਼ਲੇਸ਼ਨ ਕਰਦਿਆਂ ਉਹਦੇ ਅੰਦਰਲੀ ਬਿਰਤੀ – ਦੇਵ ਅਤੇ ਦੈਂਤ – ਬਾਰੇ ਜਾਗਰੂਕਤਾ ਦੇ ਦਿੱਤੀ; ਤੇ ਜਾਗਰੂਕਤਾ ਦਾ ਇੱਕ ਈ ਸਾਧਨ ਹੁੰਦੈ – ਗਯਾਨ ਪ੍ਰਾਪਤੀ। ਸਰਬ ਗਯਾਨ ਦੇ ਪਸਾਰ ਹਿੱਤ, ਹਿੰਦ (ਖ਼ਾਸ ਕਰ ਕੇ ਪੰਜਾਬ) 'ਚ, ਸਾਨੂੰ ਸਰਲ ਲੋਕ-ਭਾਸ਼ਾ ਦੁਆਰਾ ਰਚਿਆ ਗੁਰਬਾਣੀ-ਗਯਾਨ, ਏਸ ਵਿਸ਼ੇਸ਼ ਨੁਕਤੇ ਬਾਰੇ ਸੁਚੇਤ ਕਰਦੈ :

ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ॥
ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪੈਰ॥

*(ਪੰਨਾ 1376)*

ਇਨਸਾਨੀ ਜੀਵਨ ਪੰਧ 'ਚੋਂ ਗੁਜ਼ਰਦਿਆਂ ਪਦਾਰਥਿਕ ਖਿੱਚਾਂ, ਸਾਧਾਰਨ ਸੋਝੀ ਦੇ ਬੰਦਿਆਂ ਨੂੰ, ਬਹੁ-ਪਸਾਰੀ ਮਾਇਆ ਜਾਲ 'ਚ ਉਲਝਾ ਕੇ ਔਜੜੇ ਰਾਹਾਂ ਦਾ ਪਾਂਧੀ ਬਣਾਈ ਰੱਖਦੀਆਂ; ਤੇ ਨਿੱਜਤਵ ਤੋਂ ਉੱਪਰ ਉੱਠ ਕੇ ਸਮੂਹ ਜਨ-ਮਾਤਰ ਦੀ, ਬਿਨਾਂ ਦੁਵੈਤ, ਬਿਹਤਰੀ ਔਰ ਬਹਿਬੂਦੀ ਲਈ ਅਰਪਨ ਕਰਨ ਵਾਲੀ ਜੀਵਨ-ਕਾਰਜਸ਼ੈਲੀ ਵਿਰਲੇ ਵਾਂਝੇ ਨੂੰ ਈ ਨਸੀਬ ਹੁੰਦੀ ਆ; ਜੀਹਦਾ ਗੁਰਬਾਣੀ ਖ਼ੁਲਾਸਾ ਏ :

ਦਾਤੈ ਦਾਤਿ ਰਖੀ ਹਥਿ ਅਪਣੈ ਜਿਸੁ ਭਾਵੈ ਤਿਸੁ ਦੇਈ॥

*(ਪੰਨਾ 604)*

ਤੇ ਜਦੋਂ ਭਗਤ ਪੂਰਨ ਸਿੰਘ ਦੇ ਮੁਕੰਮਲ ਜੀਵਨ ਸਫ਼ਰ ਨੂੰ, ਇਮਾਨਦਾਰੀ ਨਾਲ ਘੋਖਿਆ ਜਾਂਦੈ ਤਾਂ 'ਦਾਤੈ' ਵੱਲੋਂ ਭਗਤ ਜੀ ਦੇ ਮਨ-ਮੰਦਰ ਅਤੇ ਬੁੱਧ-ਬਬੇਕ

---

1. ਤਾਇਤ (ਅਤਾਹਿਤ)–ਭਗਤੀ।
2. ਕਰੋਬੀਆ–ਦੇਵਤੇ।
3. ਅਸਰਫ਼-ਅਲ-ਮਖ਼ਲੂਕਾਤ ਯਾਨੀ ਸੱਭ ਜੀਵਾਂ ਤੋਂ ਉੱਤਮ, ਯਾਨੀ ਇਨਸਾਨ।

'ਚ 'ਦਾਤਿ' ਦਾ ਜੋ ਬੀਜ, ਦਿਨ-ਬ-ਦਿਨ, ਘਣਾ ਬਿਰਛ ਬਣੀ ਗਿਆ, ਉਹ ਸੀ ਸੇਵਾ ਦਾ – ਨਿਸ਼ਕਾਮ ਸੇਵਾ ਦਾ; ਅਕਾਲ ਪੁਰਖ ਵੱਲੋਂ ਬਖ਼ਸ਼ੀ ਨਿਹਕਰਮੀ ਖ਼ਿਦਮਤ ਦੀ ਅਟੁੱਟ, ਅਣਥੱਕ ਲਗਨ ਦਾ; ਏਸ ਲਗਨ ਪਾਰੋਂ ਭਗਤ ਜੀ ਨੂੰ 'ਵਿਚਿ ਦੁਨੀਆ ਸੇਵ ਕਮਾਈਐ ਤਾ ਦਰਗਹ ਬੈਸਣੁ ਪਾਈਐ' ਯਾਨੀ ਮਾਨਵਤਾ ਵੱਲੋਂ ਅਥਾਹ ਪਿਆਰ ਸਤਿਕਾਰ ਦਾ ਮੁਕਾਮ ਹਾਸਿਲ ਹੋਇਆ; ਏਦਾਂ ਰਾਮ ਜੀ ਦਾਸ ਦਾ (ਜਨਮ ਵੇਲੇ ਦਾ ਨਾਂ) ਦਾ ਸਵੱਛ ਸੇਵਾ ਦੀ ਬਦੌਲਤ, ਪੰਜਾਬੀ 'ਅਬੂ-ਬਿਨ-ਆਦਮ' ਦੇ ਰੂਪ ਵਿੱਚ, ਖ਼ੁਦਾਈ ਸੇਵਕਾਂ, ਭਗਤਾਂ ਦੀ ਸੂਚੀ 'ਚ, ਬਤੌਰ ਭਗਤ ਪੂਰਨ ਸਿੰਘ ਦੇ, ਚੋਟੀ ਉੱਪਰ ਜ਼ਿਕਰ ਮਿਲਦੈ!

ਅਵਾਮੀ ਰਸਤਿਆਂ 'ਚ ਖਿੱਲਰੇ ਕੰਕਰ, ਰੋੜੇ, ਕੰਡੇ, ਛਿਲਕੇ ਆਦਿ ਸਾਧਾਰਨ ਅੱਖ ਲਈ ਬੇਮਾਅਨੀ ਸਨ; ਮਗਰ 'ਭਗਤ' ਜੀ ਨੂੰ ਉਹਨਾਂ ਵਿੱਚ, ਰਾਹੀਆਂ ਲਈ, ਕੋਈ ਦੁਖਦਾਈ ਹਾਦਸਾ ਬਣ ਜਾਣ ਦੀ ਸੰਭਾਵਨਾ ਦਿੱਸਦੀ; ਏਦਾਂ ਦੀ ਗ਼ਲਾਜ਼ਤ ਭਗਤ ਜੀ ਨੂੰ ਧਰਤੀ ਮਾਂ ਦੀ ਛਾਤੀ ਉੱਤੇ ਕਰੂਪਤਾ ਦੇ ਚਿੰਨ੍ਹ ਵਾਂਙ ਵੀ ਪ੍ਰਤੀਤ ਹੁੰਦੀ ਰਹਿੰਦੀ; ਫੇਰ ਭਗਤ ਜੀ ਦੀ ਅਨੁਭਵੀ ਮੌਲਕ ਸੋਚ, ਕਿਸੇ ਸੰਭਾਵੀ ਦੁਖਦਾਈ ਘਟਨਾ ਅਤੇ ਏਸ ਕਰੂਪਤਾ ਨੂੰ ਦੂਰ ਕਰਨ ਵੱਲ, ਸਾਰੀ ਉਮਰ ਵਿਸ਼ੇਸ਼ ਤੁਵੱਜਾ ਦਿੰਦੀ ਰਹੀ; ਭਗਤ ਜੀ ਦੇ ਬੇਝਿੱਜਕ ਉਦਮੀ ਸਾਹਸ ਨੇ ਆਪਣੇ ਤਨ ਮਨ ਦੇ ਅਨਿੱਖੜ ਸਾਥੀ, ਲੋਹੇ ਦੇ ਬਾਟੇ ਦੀ ਵਰਤੋਂ ਨਾਲ, ਗਜ਼ਾ ਕਰਨ ਵਰਗੀ, ਨਿੱਜੀ ਮਿਸਾਲੀ ਪ੍ਰਯੋਗਤਾ, ਰੌਚਕਤਾ ਔਰ ਮੌਲਕਤਾ ਦੁਆਰਾ ਜੱਗੋਂ ਨਿਆਰੀ ਤਸਵੀਰ ਸਿਰਜ ਦਿੱਤੀ; ਇਹ ਵਿਧੀ ਜਿੱਥੇ ਦੁਨੀਆ ਦੇ ਭਲੇ ਦਾ ਸਬੱਬ ਬਣਦੀ, ਉਥੇ ਇਹ ਮਨ 'ਚੋਂ ਹਉਮੈ ਦੇ ਦੀਰਘ ਰੋਗ ਦੀ ਜੜ੍ਹ ਪੁੱਟਣ ਅਤੇ ਸੇਵਾ ਦੀ ਉੱਤਮਤਾ ਬਾਰੇ ਹੋਰਨਾਂ ਲਈ ਪੱਗਡੰਡੀ ਵੀ ਪਾਉਂਦੀ ਰਹੀ!

ਸੇਵਾ ਦੀ ਬੁਨਿਆਦੀ ਸੋਝੀ ਅਤੇ ਜਾਗ ਭਗਤ ਪੂਰਨ ਸਿੰਘ ਨੂੰ ਓਦੋਂ ਤੋਂ ਈ ਲੱਗ ਗਈ ਸੀ ਜਦੋਂ ਉਹ ਅਜੇ ਮਾਤਾ ਮਹਿਤਾਬ ਕੌਰ ਦਾ ਇੱਕ ਸਾਧਾਰਨ ਜਾਕਤ ਰਾਮ ਜੀ ਦਾਸ ਈ ਸੀ; ਮਗਰ ਏਸ ਸੋਝੀ ਅਤੇ ਜਾਗ ਨੇ ਰਾਮ ਜੀ ਦਾਸ ਦੀ, ਸਹਿਜੇ-ਸਹਿਜੇ, ਕੇਵਲ ਇੱਕ ਰਵਾਇਤੀ ਭਗਤ ਦੀ ਈ ਪਛਾਣ ਨਾ ਬਣਾਈ, ਸਗੋਂ ਓਹ ਨਾਮ ਔਰ ਕਰਮ ਕਰਕੇ ਪੂਰਨ ਭਗਤ ਯਾਨੀ ਮੁਕੰਮਲ ਭਗਤ ਯਾਨੀ ਭਗਤ ਪੂਰਨ ਸਿੰਘ ਦੇ ਤੌਰ 'ਤੇ, ਘੱਟੋ-ਘੱਟ ਪੰਜਾਬੀ ਜਨ-ਸਮੂਹ 'ਚ, ਪ੍ਰਵਾਨ ਚੜ੍ਹ ਗਏ!

ਇਤਫ਼ਾਕ ਵੱਸ ਜਾਂ ਵਕਤ ਦੀ ਗਰਦਿਸ਼ ਸਮਝੋ : ਹਰ ਤਰ੍ਹਾਂ ਦੀ ਪਦਾਰਥਿਕ ਸੁਵਿੱਧਾ ਦੇ ਮਾਲਕ ਪਿਤਾ ਛਿੱਬੂ ਮੱਲ ਦੀਆਂ ਕੌਡਾਂ ਪੁੱਠੀਆਂ ਪੈਣ ਲੱਗ ਪਈਆਂ; ਦਿਨਾਂ ਵਿੱਚ ਈ ਸ਼ਾਹੂਕਾਰੇ ਵਾਲੇ ਘਰ 'ਚ ਤੰਗ-ਦਸਤੀ ਸਿਖ਼ਰ 'ਤੇ ਜਾ ਪਹੁੰਚੀ; ਪਰ ਅਫ਼ਰੀਨ ਮਾਂ ਮਹਿਤਾਬ ਕੌਰ ਦੇ ਜਿੰਨੇ 'ਜੋ ਤੁਧ ਭਾਵੈ ਸਾਈ ਭਲੀ ਕਾਰ' ਦੇ ਲੜ ਲੱਗ ਕੇ ਜਵਾਂਮਰਦੀ ਦਾ ਉਹ ਸਬੂਤ ਦਿੱਤਾ ਜੀਹਦੀ ਨਜ਼ੀਰ ਧਰਤੀ ਉੱਤੇ ਘੱਟ ਹੀ ਮਿਲਦੀ ਆ – ਉਹਨੇ ਚੱਕੀ ਵੀ ਪੀਸੀ; ਉੱਖਲੀ ਮੋਹਲੇ ਨੂੰ ਰੋਟੀ ਕਮਾਉਣ ਦਾ ਵਸੀਲਾ ਵੀ ਬਣਾਇਆ; ਪਸ਼ੂ ਸਾਂਭਦੀ ਨੇ ਗੁਤਾਵੇ ਕੀਤੇ; ਪੱਠੇ ਦੱਥੇ ਤੋਂ ਵੀ ਕੰਨੀਂ ਨਾ ਕਤਰਾਈ; ਅਖ਼ੀਰ ਹਵੇਲੀਆਂ ਦੀ ਮਾਲਕ ਨੇ ਮਿੰਟਗੁਮਰੀ, ਬਤੌਰ ਘਰੇਲੂ ਨੌਕਰਾਣੀ, ਤੁੱਛ ਦਸ ਰੁਪੈ ਮਹੀਨਾ ਦੀ ਨੌਕਰੀ ਜਾ ਕੀਤੀ!

ਏਦਾਂ ਘਰ ਦੇ ਮਤ੍ਰੇਏ ਮਾਹੌਲ ਅਤੇ ਫੇਰ ਲਾਲਾ ਛਿੱਬੂ ਮਲ ਦੀ ਮੌਤ ਨੇ ਮਾਤਾ ਮਹਿਤਾਬ ਕੌਰ ਔਰ ਰਾਮ ਜੀ ਦਾਸ ਦੇ ਸਿਰ, ਲੰਮਾ ਚਿਰ, ਮੁਸੀਬਤਾਂ ਦਾ ਪਹਾੜ ਢਾਹੀ

ਰੱਖਿਆ; ਲਾਚਾਰੀ ਵੱਸ ਮਾਤਾ ਮਹਿਤਾਬ ਕੌਰ ਮਿੰਟਗੁਮਰੀ ਤੋਂ ਲਾਹੌਰ ਆ ਗਈ, ਸ਼ਾਇਦ ਕਿਸਮਤ ਅਜ਼ਮਾਈ ਕਰਨ; ਦਿਲ 'ਚ ਵੱਡੀ ਰੀਝ : ਭਈ ਕਿਵੇਂ ਨਾ ਕਿਵੇਂ ਰਾਮ ਜੀ ਦਾਸ ਪੜ੍ਹ-ਲਿਖ ਕੇ ਪੈਰਾਂ ਸਿਰ ਖਲੋਣ ਜੋਗਰਾ ਹੋ ਜਾਵੇ!

ਮਗਰ ਕਾਦਿਰ ਨੂੰ ਕੁੱਛ ਹੋਰ ਈ ਮਨਜ਼ੂਰ ਸੀ : 'ਪੂਤਾ ਮਾਤਾ ਕੀ ਆਸੀਸ' ਦੇ ਬਾਵਜੂਦ ਰਾਮ ਜੀ ਦਾਸ (ਮਗਰੋਂ ਭਗਤ ਪੂਰਨ ਸਿੰਘ) ਲਾਹੌਰੋਂ ਦੂਜੀ ਮਰਤਬਾ ਵੀ ਦਸਵੀਂ ਜਮਾਤ 'ਚੋਂ ਫ਼ੇਲ੍ਹ ਹੋ ਗਿਆ; ਪਰਵਰਦਗਾਰ ਤਾਂ ਰਾਮ ਜੀ ਦਾਸ ਨੂੰ ਨਿੱਜੀ ਗ੍ਰਹਿਸਤੀ ਜੀਵਨ ਤੋਂ ਉੱਪਰ ਚੁੱਕਣ ਦੀ ਬਿਧ ਸਿਰਜ ਰਿਹਾ ਸੀ; ਖ਼ੁਦਾਵੰਦ ਕਰੀਮ ਤਾਂ ਰਾਮ ਜੀ ਦਾਸ ਨੂੰ ਜਨ-ਸਮੂਹ ਦੀ ਸੇਵਾ ਦੇ ਗਾਡੀ ਰਾਹ ਤੋਰ ਕੇ ਭਗਤ ਪੂਰਨ ਸਿੰਘ ਬਣਾਉਣ ਦੇ ਰਹੱਸਮਈ ਆਹ੍ਰੇ ਲੱਗਿਆ ਹੋਇਆ ਸੀ! ਤੇ ਕੁਦਿਰਤ ਦੀ ਇਹ ਰਹੱਸਮਈ ਸਿਰਜਣਾ, ਹੁਣ, ਮਾਤਾ ਮਹਿਤਾਬ ਕੌਰ ਦੀ ਅਣਥਿੜਕਵੀਂ ਕੁਰਬਾਨੀ ਔਰ ਭਗਤ ਜੀ ਵੱਲੋਂ ਮਨੁੱਖ-ਮਾਤਰ ਦੀ ਕੀਤੀ ਉੱਚੀ-ਸੁੱਚੀ ਅਣਥੱਕ ਸੇਵਾ 'ਚੋਂ ਵੇਖੀ ਜਾ ਸਕਦੀ ਆ!

ਆਪਣੀ ਤੰਗੀ-ਤੁਰਸ਼ੀ ਉੱਤੇ ਦੂਸਰੇ ਦੀ ਤੰਗੀ-ਤੁਰਸ਼ੀ ਨੂੰ ਤਰਜੀਹ ਦੇ ਕੇ ਉਹਦੇ ਕੰਮ ਆਉਣਾ, ਮਾਤਾ ਮਹਿਤਾਬ ਕੌਰ ਦਾ ਕਰਤਾਰੀ ਵਸਫ਼ ਰਿਹਾ ਸੀ; ਏਸ 'ਚੋਂ ਉਹ ਰੂਹਾਨੀ ਤਸਕੀਨ ਹਾਸਿਲ ਕਰਦੀ — ਖ਼ੁਦਾਈ ਖ਼ੁਸ਼ੀ ਦਾ ਠੋਸ ਪ੍ਰਤੀਕ; ਉਹ ਖੂਹੀ 'ਚੋਂ ਡੋਲ ਖਿੱਚ ਕੇ ਬੰਦਿਆਂ, ਪਸ਼ੂਆਂ, ਜਨੌਰਾਂ ਦੀ ਪਿਆਸ ਬੁਝਾਉਂਦੀ; ਖ਼ੁਦ ਆਪਣੀ ਮੌਤ ਤੋਂ ਬੇਖ਼ੌਫ਼ ਘਾਤਿਕ ਪਲੇਗ ਦੇ ਮਰੀਜ਼ਾਂ ਤੱਕ ਦੀ ਦੇਖ-ਭਾਲ ਦਾ ਖ਼ਬਤ ਸੀ ਉਹਨੂੰ; ਰਾਹੀ-ਪਾਤੀ ਲਈ ਲੰਗਰ; ਸਾਧੂ-ਫ਼ਕੀਰਾਂ ਦੀ ਸਵੱਛ ਭਾਵਨਾ ਨਾਲ ਖ਼ਿਦਮਤ; ਪੁੰਨ ਦਾਨ ਦੇ ਭਰੋਸੇ 'ਚ ਪਰੋਹਤਾਂ ਨੂੰ ਹੁੰਦੇ ਦੇਣ ਵਰਗੇ ਅਨੇਕਾਂ ਮੀਰੀ ਗੁਣ ਮਾਤਾ ਮਹਿਤਾਬ ਕੌਰ ਦੇ ਜੀਵਨ ਦਾ ਸੋਮਾ ਰਹਿੰਦੇ ਰਹੇ! ਮੌਜੂਦਾ ਸਮਾਜ ਦੇ ਤਰਕਮਈ ਮਾਹੌਲ 'ਚ ਮਾਤਾ ਮਹਿਤਾਬ ਕੌਰ ਦੀ ਐਸੀ ਜੀਵਨ-ਸ਼ੈਲੀ ਭਾਵੇਂ ਬਹੁਤੀ ਮਹੱਤਤਾ ਨਾ ਰੱਖਦੀ ਹੋਵੇ, ਪਰ, ਉਹਦੇ ਸੇਵਾ ਭਾਵਨਾ ਦੇ ਜਜ਼ਬੇ ਔਰ ਭਰੋਸੇ ਦੀ ਦਾਦ ਦੇਣੀ ਈ ਬਣਦੀ ਆ!

ਸੌਂਕਣਪੁਣੇ[1] ਅਤੇ ਮਤ੍ਰੇਏ ਮਾਹੌਲ 'ਚੋ ਵੀ ਮਾਂ ਮਹਿਤਾਬ ਕੌਰ ਨੇ ਸੜੇਵੇਂ, ਈਰਖਾ, ਦੁਵੈਤ, ਮੰਦ-ਭਾਵਨਾ ਅਤੇ ਫ਼ਸਾਦ ਝਗੜੇ ਵਗ਼ੈਰਾ ਦੇ ਕੋਝ ਤੋਂ ਰਾਮ ਜੀ ਦਾਸ ਉਰਫ਼ ਭਗਤ ਪੂਰਨ ਸਿੰਘ ਨੂੰ 'ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ' ਬਣਾਈ ਰੱਖਿਆ!

ਇਤਿਹਾਸਕ ਤੇ ਮਨੋਵਿਗਿਆਨਕ ਦ੍ਰਿਸ਼ਟੀ ਤੋਂ, ਮਾਤਾ ਮਹਿਤਾਬ ਕੌਰ ਦਾ ਇਹੀ ਸੇਵਾ-ਰੂਪੀ ਬੀਜ, ਉਹਨਾਂ ਦੇ ਸਰਵਨ ਪੁੱਤਰ ਰਾਮ ਜੀ ਦਾਸ ਵਿੱਚ, ਭਗਤ ਪੂਰਨ ਸਿੰਘ ਦੇ ਰੂਪ 'ਚ, ਪੁੰਗਰ ਪੱਸਰ ਕੇ ਇੱਕ ਘਣਾ ਬਿਰਛ ਬਣਦਾ ਏ — ਅੰਮ੍ਰਿਤਸਰ, ਸੰਗਰੂਰ, ਮਾਨਾਂਵਾਲਾ (ਅੰਮ੍ਰਿਤਸਰ), ਪਲਸੋਰਾ (ਚੰਡੀਗੜ੍ਹ), ਮਕਦੂਮਪੁਰਾ (ਜਲੰਧਰ) ਅਤੇ ਗੋਇੰਦਵਾਲ ਸਾਹਿਬ (ਅੰਮ੍ਰਿਤਸਰ) 'ਚ ਇਹਦੀਆਂ ਜੜ੍ਹਾਂ ਲੱਗ ਚੁੱਕੀਆਂ ਨੇ!

***ਨੋਟ :*** ਭਗਤ ਜੀ ਨੂੰ ਪੋਥੀ-ਰੂਪ ਅਭਿਨੰਦਨ ਭੇਟ ਕਰਨ ਦੇ ਨਾਲ ਉਹਨਾਂ ਨੂੰ ਵਿਹਾਰਕ ਅਭਿਨੰਦਨ ਪੇਸ਼ ਤਾਂ ਈ ਹੋਵੇਗਾ ਜੇ, ਲੋਕਾਂ ਦੇ ਦਾਨੀ-ਸਹਿਯੋਗ ਨਾਲ, ਏਦਾਂ ਦੀਆਂ ਹੋਰ ਬ੍ਰਾਂਚਾਂ ਦਾ ਨਿਰਮਾਣ ਸਮੇਂ-ਸਮੇਂ ਕੀਤਾ ਜਾਂਦਾ ਰਹਵੇ।

---

1. ਲਾਲਾ ਛੱਜੂ ਮੱਲ, ਮਹਿਤਾਬ ਕੌਰ ਨਾਲ ਵਿਆਹ ਤੋਂ ਪਹਿਲਾਂ ਵੀ, ਸ਼ਾਦੀਸ਼ੁਦਾ ਅਤੇ ਬੱਚਿਆਂ ਵਾਲਾ ਸੀ।

ਐਸ ਮਰਹਲੇ ਉੱਤੇ ਇਹ ਜ਼ਿਕਰ ਜ਼ਰੂਰੀ ਭਾਸ ਰਿਹੈ: ਦੁਨੀਆ ਦੀ ਹਰ ਮਾਂ ਦੀ, ਬੱਚੇ ਸਦਕਾ ਗਰਭ ਅਵਸਥਾ ਤੋਂ ਲਾ ਕੇ, ਰੀਝ ਹੁੰਦੀ ਆ ਭਈ ਉਹਦਾ ਪੁੱਤਰ ਕੋਈ ਵਿਸ਼ੇਸ਼ਤਾਈ ਖੱਟੇ — ਦੁਨੀਆ 'ਤੇ ਨਾਂ ਰੌਸ਼ਨ ਕਰੇ; ਮਗਰ 'ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ' ਦਾ ਮੁਜੱਸਮਾ ਕੋਈ ਭਾਗਾਂ ਵਾਲਾ ਈ ਬਣਦੈ; ਭਗਤ ਪੂਰਨ ਸਿੰਘ ਨੇ 'ਜਨਨੀ ਜਣੈ ਤਉ ਭਗਤ ਜਣੁ ਕੈ ਦਾਤਾ ਕੈ ਸੂਰੁ' ਦੇ ਕਥਨ ਉੱਤੇ ਫੁੱਲ ਚੜ੍ਹਾ ਕੇ ਮਾਂ ਦੀ ਕੁੱਖ ਨੂੰ ਜਿਵੇਂ ਸੁਲੱਖਣੀ ਕੀਤੈ ਨਾ, ਬਹੁਤ ਘੱਟ ਵਿਅਕਤੀਆਂ ਨੂੰ ਐਸਾ ਸ਼ਰਫ਼ ਹਾਸਿਲ ਹੁੰਦੈ!

ਜਿਵੇਂ ਮਨੁੱਖਾਂ ਦੇ ਚਰਿੱਤਰ ਵੱਖ-ਵੱਖ ਹੁੰਦੇ ਆ ਨਾ, ਏਦਾਂ ਈ ਸੰਸਥਾਵਾਂ ਦੇ ਚਰਿੱਤਰ ਅਤੇ ਕਾਰਜਸ਼ੀਲਤਾ ਵੀ ਭਿੰਨ-ਭਿੰਨ ਹੁੰਦੀ ਆ — ਉਹਨਾਂ ਦੇ ਸੁਭਾਅ ਅੱਡਰੇ ਹੋਇਆ ਕਰਦੇ ਨੇ! ਏਸ ਨੁਕਤੇ ਦੇ ਮੱਦਿ-ਨਜ਼ਰ, ਕਿਸੇ ਪ੍ਰਕਾਰ ਦੀ ਮਜ਼੍ਹਬੀ ਰੰਗਤ ਵਾਲੀ ਟਿੱਪਣੀ ਤੋਂ ਗੁਰੇਜ਼ ਕਰਦਿਆਂ, ਇਹ ਜ਼ਿਕਰ ਗ਼ਲਤ ਨਹੀਂ ਹੋਵੇਗਾ ਕਿ ਸਿੱਖ ਗੁਰੂ ਘਰਾਂ ਨਾਲ ਇਤਫ਼ਾਕੀਆ ਸੰਪਰਕ ਨੇ ਭਗਤ ਜੀ ਦੀ ਸੋਚ ਔਰ ਕਰਨੀ 'ਚ ਇਨਕਲਾਬ ਪੈਦਾ ਕੀਤਾ; ਉਹਨਾਂ ਦੇ ਆਪਣੇ ਕਥਨ ਮੁਤਾਬਿਕ: ਲਹੌਰ ਗੁਰਦੁਆਰਾ ਡੇਹਰਾ ਸਾਹਿਬ ਵਿਖੇ ਲੰਗਰ ਸਮੇਂ ਉਹਨੂੰ ਪੁਜਾਰੀਆਂ ਦੀ ਪੰਗਤ 'ਚੋਂ ਇੱਕ ਦਫ਼ਾ ਭੈੜੀ ਤਰ੍ਹਾਂ ਕੱਢ ਵੀ ਦਿੱਤਾ ਗਿਆ; ਇਹਦੇ ਉਲਟ ਰੇਰੂ ਸਾਹਿਬ (ਨਜ਼ੀਦਕ ਖੰਨਾ-ਰਾਹੋਂ) ਗੁਰਦੁਆਰੇ 'ਚੋਂ ਲੰਗਰ, ਪਿਆਰ ਔਰ ਸੇਵਾ ਦੇ ਸਰਬ ਸਾਂਝੇ ਕਾਰਜ ਨੇ ਉਹਨਾਂ ਨੂੰ ਬਹੁਤ ਪ੍ਰਭਾਵਿਤ ਕੀਤਾ; ਫੇਰ ਫ਼ਤਹਿਗੜ੍ਹ ਸਾਹਿਬ ਦੇ ਸ਼ਹੀਦੀ ਪੁਰਬ 'ਚ ਇਤਫ਼ਾਕੀਆ ਸ਼ਮੂਲੀਅਤ ਨੇ ਤਾਂ ਉਹਨਾਂ ਦੀ ਜੀਵਨ-ਸ਼ੈਲੀ ਈ ਬਦਲ ਕੇ ਰੱਖ ਦਿੱਤੀ; ਭਾਵੇਂ ਇਹ ਹਾਦਸੇ ਇਤਫ਼ਾਕ ਵੱਸ ਈ ਹੋਏ ਸਨ, ਮਗਰ ਇਹਨਾਂ ਨੇ ਰਾਮ ਜੀ ਦਾਸ ਨੂੰ ਪੂਰਾ ਪੂਰਨ ਸਿੰਘ ਯਾਨੀ ਭਗਤ ਪੂਰਨ ਸਿੰਘ ਬਣਨ 'ਚ, ਜ਼ਰਖ਼ੇਜ਼ ਭੋਂ ਵਜੋਂ, ਨਿਰਸੰਦੇਹ ਜਬਰਦਸਤ ਭੂਮਿਕਾ ਨਿਭਾਈ!

ਸੰਸਾਰ 'ਚ 'ਦੁਖੁ ਦਾਰੂ ਸੁਖੁ ਰੋਗੁ ਭਇਆ' ਵੀ ਹੁੰਦੀ ਰਹਿੰਦੀ ਆ — ਅਕਸਰ ਰਹੱਸ ਦੀ ਸ਼ਕਲ 'ਚ; ਏਸ ਸਿੱਕੇਬੰਧ ਗੁਰਬਾਣੀ ਕਥਨ ਨੇ, ਕੁਦਰਤ ਵਿਚਲੀ ਭੰਨਣ ਘੜਨ ਦੀ ਪ੍ਰਕਿਰਿਆ ਦਾ ਜੋ ਖੁਲਾਸਾ ਕੀਤੈ ਨਾ, ਉਹ ਭਗਤ ਜੀ ਦੇ ਜੀਵਨ 'ਚੋਂ ਭਲੀ ਭਾਂਤ ਦ੍ਰਿਸ਼ਟਮਾਨ ਹੁੰਦੈ! ਲਾਲਾ ਛਿੱਬੂ ਮੱਲ ਦੇ ਘਰ 'ਚ ਵਾਪਰੇ ਆਰਥਿਕ ਭੁਚਾਲ ਨੇ ਉਹਨਾਂ ਨੂੰ ਲਹੌਰ, ਬਰਾਸਤਾ ਮਿੰਟਗੁਮਰੀ, ਅਪੜਾ ਦਿੱਤਾ; ਤੇ ਏਥੇ ਈ ਭਗਤ ਜੀ ਦੇ ਜੀਵਨ 'ਚ ਚਾਰ ਅਹਿਮ, ਦਿਸ਼ਾ-ਨਿਰਦੇਸ਼ਤ, ਮੋੜ ਆਏ:

(ੳ) ਡੇਹਰਾ ਸਾਹਿਬ ਗੁਰਦੁਆਰੇ ਨਾਲ ਪੀਡਾ ਲਗਾਓ;
(ਅ) ਵਿਕਲਾਂਗ ਲਾਵਾਰਸ ਬੱਚੇ (ਪਿਆਰਾ) ਦੀ ਸੰਭਾਲ ਦੀ ਜ਼ੁਮੇਦਾਰੀ ਪ੍ਰਵਾਨ ਕਰਨਾ;
(ੲ) ਗੁਰਬਾਣੀ ਸਰਵਣ ਕਰਨ, ਧਾਰਮਿਕ ਵਿਖਿਆਨ ਸੁਣਨ ਨਾਲ ਤੀਜੇ ਨੇਤਰ-ਰੂਪੀ ਚਿਰਾਗ਼ ਦਾ ਰੌਸ਼ਨ ਹੋਣਾ; ਅਤੇ,
(ਸ) ਸੇਵਾ (ਖ਼ਾਸ ਕਰ ਕੇ ਮਨੁੱਖ-ਮਾਤਰ) ਦੀ ਪ੍ਰਪੱਕ ਲਗਨ ਲੱਗਣੀ।

ਭਗਤ ਜੀ ਦੀ ਜੀਵਨ ਕਹਾਣੀ, ਲਿਖਤੀ ਤੇ ਸੀਨਾ ਬਸੀਨਾ, ਦੱਸਦੀ ਆ ਭਈ ਓਹ ਦੋ ਵਾਰ ਦਸਵੀਂ ਜਮਾਤ 'ਚੋਂ ਫ਼ੇਲ੍ਹ ਹੋਏ; ਮਗਰ ਇੱਕ ਤੱਥ ਉੱਭਰ ਕੇ ਸਾਡੇ ਸਾਮ੍ਹਣੇ ਆਉਂਦੈ; ਉਹ ਸਕੂਲੀ ਵਿੱਦਿਆ 'ਚ ਤਾਂ ਭਾਵੇਂ ਫ਼ੇਲ੍ਹ ਹੋ ਗਏ, ਪਰ ਗਯਾਨ ਪ੍ਰਾਪਤੀ 'ਚ ਨਹੀਂ!

ਲਹੌਰ ਰਹਿੰਦਿਆਂ — 1924 ਤੋਂ 1947 — ਭਗਤ ਜੀ ਅੰਦਰਲੇ ਜਗਿਆਸੂ

ਪਾਠਕ ਨੇ ਪਰ ਛੰਡੇ; ਓਹ ਸ਼ਹਿਰ ਵਿਚਲੀਆਂ ਪਬਲਿਕ ਲਾਇਬ੍ਰੇਰੀਆਂ 'ਚੋਂ, ਭੌਰੇ ਦੇ ਰਸ ਚੂਸਣ ਵਾਂਙ, ਗਯਾਨ ਚੂਸਦੇ ਰਹੇ – ਉਹ ਸਮਾਜ, ਰਾਜਨੀਤੀ, ਵਿਗਿਆਨ, ਕੌਮੀ ਅਤੇ ਕੌਮਾਂਤਰੀ ਪ੍ਰਸਥਿਤੀਆਂ ਅਤੇ ਉੱਘੀਆਂ ਸੰਸਾਰ ਹਸਤੀਆਂ ਆਦਿਕ ਜਹੇ ਅਨੇਕਾਂ ਵਿਸ਼ਿਆਂ ਨੂੰ ਆਪਣੀ ਪਕੜ 'ਚ ਲੈਂਦੇ ਰਹੇ; ਏਥੇ ਈ ਉਹਨਾਂ ਪੰਜਾਬੀ, ਉਰਦੂ, ਫ਼ਾਰਸੀ, ਸੰਸਕ੍ਰਿਤ, ਹਿੰਦੀ ਔਰ ਅੰਗ੍ਰੇਜ਼ੀ ਜ਼ੁਬਾਨਾਂ 'ਚ ਭਰਵੀਂ ਮੁਹਾਰਤ ਹਾਸਿਲ ਕੀਤੀ!

ਲਹੌਰ ਵਿੱਚ ਗੁਰੂ ਘਰਾਂ, ਖ਼ਾਸ ਕਰ ਕੇ ਡੇਹਰਾ ਸਾਹਿਬ, ਨਾਲ ਜੁੜਨ ਸਦਕਾ ਨਿਰਸੰਦੇਹ ਭਗਤ ਜੀ ਦੀ ਏਸ ਬਿਰਤੀ ਨੂੰ 'ਵਿਦਿਆ ਵੀਚਾਰੀ ਤਾਂ ਪਰਉਪਕਾਰੀ' ਔਰ 'ਦੀਵਾ ਬਲੈ ਅੰਧੇਰਾ ਜਾਇ' ਦੇ ਸ੍ਰੇਸ਼ਟ ਇਸ਼ਾਰੇ ਨੇ ਐਸਾ ਪ੍ਰਭਾਵਿਤ ਕੀਤਾ ਕਿ ਉਹ ਸਾਰੀ ਉਮਰ ਖ਼ੁਦ ਵੀ ਗਯਾਨ ਹਾਸਿਲ ਕਰਦੇ ਰਹੇ ਤੇ ਹੋਰਨਾਂ ਨੂੰ ਵੀ ਗਯਾਨ (ਪਰਚਿਆਂ, ਪੱਤਰਿਆਂ ਦੁਆਰਾ) ਵੰਡਦੇ ਰਹੇ; ਯਕੀਨਨ, ਏਸੇ ਕਰਕੇ ਪਿੰਗਲਵਾੜਾ ਸੰਸਥਾ 'ਚ ਮਰੀਜ਼ਾਂ ਦੇ ਇਲਾਜ ਅਤੇ ਸੇਵਾ ਦੇ ਨਾਲ-ਨਾਲ ਉਹਨਾਂ ਨੂੰ ਵਿੱਦਿਆ ਹਾਸਿਲ ਕਰਨ ਦੀ ਪ੍ਰੇਰਨਾ ਵੀ ਮੁਤਵਾਤਰ ਦਿੱਤੀ ਜਾਂਦੀ ਆ; ਇਹ ਭਗਤ ਜੀ ਅਤੇ ਉਹਨਾਂ ਦੀ ਸੋਚ ਦਾ ਇੱਕ ਹੋਰ ਵੱਡਾ ਹਾਸਿਲ ਜਾਂ ਪ੍ਰਾਪਤੀ ਮੰਨਿਆ ਜਾਣਾ ਚਾਹੀਦੈ! ਸੰਸਾਰ ਦੇ ਸੇਵਾ ਭਾਵ ਵਾਲੇ ਇਤਿਹਾਸ ਉੱਤੇ ਪੰਛੀ ਝਾਤ ਮਾਰਦਿਆਂ ਜੋ ਉੱਘੇ ਨਾਂ ਨਜ਼ਰੀਂ ਪੈਂਦੇ ਨੇ ਨਾ, ਉਹ ਹੈਣ:

1. ਮਿੱਸ ਨਾਈਟਅੰਗੇਲ;
2. ਰੈੱਡ ਕਰਾਸ ਸੰਸਥਾ;
3. ਸਾਲਵੇਸ਼ਨ ਆਰਮੀ;
4. ਮਦਰ ਟ੍ਰੀਸਾ;
5. ਗੁਰੂ ਅਰਜਨ ਦੇਵ ਜੀ;
6. ਭਾਈ ਘਨੱਈਆ; ਅਤੇ,
7. ਭਗਤ ਪੂਰਨ ਸਿੰਘ।

ਗਯਾਨਵਾਨ ਪਾਠਕ ਬਖ਼ੂਬੀ ਜਾਣਦੇ ਹੋਣਗੇ: ਜਦੋਂ ਗੁਰੂ ਅਰਜਨ ਦੇਵ ਜੀ ਨੇ ਤਰਨ ਤਾਰਨ ਸ਼ਹਿਰ ਵਸਾਉਂਦੇ ਸਮੇਂ ਉਥੇ ਦਰਬਾਰ ਸਾਹਿਬ ਔਰ ਵਿਸ਼ਾਲ ਸਰੋਵਰ ਦਾ ਨਿਰਮਾਣ ਕੀਤਾ ਸੀ ਨਾ, ਓਦੋਂ ਉਹਨਾਂ ਕੁਸ਼ਟ ਰੋਗੀਆਂ ਵਾਸਤੇ ਇਲਾਜ ਮੁਆਲਜੇ ਦਾ ਪ੍ਰਬੰਧ ਵੀ ਉਥੇ ਕਰ ਦਿੱਤਾ; ਤਰਨ ਤਾਰਨ ਤੋਂ ਝਬਾਲ ਪਿੰਡ ਨੂੰ ਜਾਂਦੀ ਸੜਕ ਉੱਤੇ ਓਹਦੀ ਪੈੜ ਅਜੇ ਵੀ 'ਕੋਹੜਗੜ੍ਹ' ਦੇ ਰੂਪ 'ਚ ਮਿਲਦੀ ਆ, ਜਿਥੇ ਇਲਾਜ ਔਰ ਵਿੱਦਿਆ ਦਾ ਮੁਨਾਸਿਬ ਪ੍ਰਬੰਧ ਚਲਦਾ ਰਹਿੰਦੈ!

ਏਸ ਲੜੀ ਦਾ ਪੂਰਵ-ਵਰਤੀ ਪ੍ਰਸਿੱਧ ਪਾਤਰ, ਭਾਈ ਘਨੱਈਆ ਜੀ ਦੀ ਹਸਤੀ 'ਚ ਪੰਜਾਬ ਅੰਦਰ ਉਜਾਗਰ ਹੋਇਆ ਸੀ, ਜਿਨ੍ਹਾਂ:

> ਸੇਵਾ ਕਰਤ ਹੋਇ ਨਿਹਕਾਮੀ॥
> ਤਿਸ ਕਉ ਹੋਤ ਪਰਾਪਤ ਸੁਆਮੀ
> (ਪੰਨਾ 286)

ਅਨੁਸਾਰ ਦ੍ਵੈਤ ਭਾਵ ਤੋਂ ਨਿਰਲੇਪ, ਬੇਨਜ਼ੀਰ ਕਾਰਜ ਦੁਆਰਾ, ਦਸਮੇਸ਼ ਪਿਤਾ ਦੀ ਪ੍ਰਸੰਸਾ ਔਰ ਖ਼ੁਸ਼ੀ ਹਾਸਿਲ ਕੀਤੀ! ਇਹ ਹੋ ਨਹੀਂ ਸਕਦਾ ਕਿ ਗੁਰਬਾਣੀ ਅਤੇ ਸਿੱਖ ਇਤਿਹਾਸ ਨਾਲ ਪਰਨਾਏ ਭਗਤ ਪੂਰਨ ਸਿੰਘ ਉੱਤੇ ਏਸ ਵਿਰਸੇ ਨੇ ਪ੍ਰਭਾਵ ਨਾ ਪਾਇਆ ਹੋਵੇ! ਇਸੇ ਸਦਕਾ ਐਸੇ ਪ੍ਰਭਾਵ ਦੀ ਬਦੌਲਤ ਪੰਜਾਬ, ਖ਼ਾਸ ਕਰ ਕੇ ਸਿੱਖ ਜਗਤ 'ਚ,

ਭਾਈ ਘਨੱਈਆ ਵਾਲੀ ਪ੍ਰੰਪਰਾ ਦਾ ਅਗਲਾ ਮਹਾਨ ਪਾਤਰ ਜੋ ਮਾਨਵੀ ਕੈਨਵਸ ਉੱਤੇ ਨਮੂਦਾਰ ਹੁੰਦੈ ਨਾ, ਓਹ ਹੈ ਭਗਤ ਪੂਰਨ ਸਿੰਘ ਹੀ – ਪਿੰਗਲਵਾੜੇ ਦਾ ਬਾਨੀ!

ਜੇ ਏਸ ਪ੍ਰਕਿਰਿਆ 'ਚੋਂ ਮਾਨਵੀ ਜਜ਼ਬੇ ਦੀ ਜੜ੍ਹ ਲੱਭਣ ਲਈ ਵਿਸ਼ਲੇਸ਼ਨ ਕਰੀਏ ਤਾਂ ਸਮਝਣਾ ਔਖਾ ਨਹੀਂ ਕਿ ਭਗਤ ਪੂਰਨ ਸਿੰਘ ਦੇ ਏਸ ਉੱਦਮ ਦਾ ਪ੍ਰੇਰਨਾ ਸਰੋਤ ਗੁਰਬਾਣੀ ਹੀ ਬਣਦੈ:

ਵਿਚਿ ਦੁਨੀਆ ਸੇਵ ਕਮਾਈਐ ਤਾ ਦਰਗਹ ਬੈਸਣੁ ਪਾਈਐ॥ (ਪੰਨਾ 26)

ਉਪਰੋਕਤ 1, 2, 3 ਅਤੇ 4 ਬਾਰੇ ਏਥੇ ਟਿੱਪਣੀ ਸ਼ੋਭਦੀ ਨਹੀਂ ਕਿਉਂਕਿ ਏਸ 'ਚੋਂ ਗ਼ਲਤ ਪ੍ਰਭਾਵ ਪੈਦਾ ਹੋਣ ਦਾ ਖ਼ਦਸਾ ਏ! ਵੈਸੇ ਉਪਰੋਕਤ 1, 2, 3 ਅਤੇ 4 'ਚ ਦਰਜ ਹਸਤੀਆਂ ਦੀ ਆਪੋ-ਆਪਣੇ ਖੇਤਰ 'ਚ ਸ਼ਲਾਘਾਯੋਗ ਦੇਣ ਤੋਂ ਇਨਕਾਰ ਕਰਨਾ ਬੇਇਨਸਾਫ਼ੀ ਦਾ ਈ ਲਿਖਾਇਕ ਹੋਵੇਗਾ।

ਇਹ ਗੱਲ ਇੱਕ ਤੋਂ ਵੱਧ ਵਿਚਾਰਵਾਨਾਂ ਦੇ ਗ਼ੌਰਤਲਬ ਹੋਈ ਏ ਭਈ ਮਾਤਾ ਮਹਿਤਾਬ ਕੌਰ, 'ਪਿਆਰਾ' ਔਰ ਭਗਤ ਪੂਰਨ ਸਿੰਘ ਦੀ ਤ੍ਰਿਬੈਣੀ 'ਚੋਂ ਕਿਹੜਾ ਪਾਤਰ ਵਿਸ਼ੇਸ਼ ਜ਼ਿਕਰ ਦਾ ਹੱਕਦਾਰ ਆ? ਆਮ ਰਾਇ ਇਹੀ ਬਣਦੀ ਆਈ ਏ ਕਿ ਇਹ ਤਿੰਨੋਂ ਇੱਕ-ਦੂਜੇ ਦੇ ਸਹਿ-ਪੂਰਕ ਨੇ; ਏਸ ਸੰਗਲੀ 'ਚੋਂ ਜਿਹੜੀ ਕੜੀ ਮਰਜ਼ੀ ਕੱਢ ਕੇ ਵੇਖ ਲਓ, ਸੰਗਲੀ ਸੰਗਲੀ ਨਹੀਂ ਰਹਿਣ ਲੱਗੀ!

ਮਗਰ ਮੇਰੀ ਸਮਝ 'ਚ, ਰਾਮ ਜੀ ਦਾਸ ਦਾ ਭਗਤ ਪੂਰਨ ਸਿੰਘ ਬਣਨ 'ਚ ਲਾਲਾ ਛਿੱਬੂ ਮੱਲ ਦਾ ਘੋਰ ਗ਼ੁਰਬਤ 'ਚ ਲਹਿ ਜਾਣਾ ਵੀ, ਏਸ ਪਰਿਪੇਖ 'ਚ ਸ਼ਾਮਿਲ ਕਰ ਲੈਣਾ ਚਾਹੀਦੈ; ਜੇ ਕਰ ਲਾਲਾ ਛਿੱਬੂ ਮੱਲ ਦੀ ਖ਼ੁਸ਼ਹਾਲੀ ਦੀ ਤੜ੍ਹੀ ਮੱਚੀ ਰਹਿੰਦੀ, ਇਹ ਘਟਨਾ-ਚੱਕਰ ਵਾਪਰਨਾ ਈ ਨਹੀਂ ਸੀ – ਫੇਰ ਰਾਮ ਜੀ ਦਾਸ ਕੋਈ ਵਪਾਰੀ ਜਾਂ ਹਟਵਾਣੀਆਂ ਬਣ ਕੇ ਲਾਲਾ ਰਾਮ ਜੀ ਦਾਸ ਤਾਂ ਭਾਵੇਂ ਬਣ ਜਾਂਦਾ, ਉਹ ਭਗਤ ਪੂਰਨ ਸਿੰਘ ਨਹੀਂ ਸੀ ਬਣਨ ਲੱਗਾ!

ਹਾਂ, ਇੱਕ ਵਿਚਾਰ ਪ੍ਰਚਲਤ ਆ ਭਈ ਰਾਮ ਜੀ ਦਾਸ ਨੂੰ ਭਗਤ ਪੂਰਨ ਸਿੰਘ ਦੇ ਤੌਰ 'ਤੇ ਸਿਰਜਨ ਵਾਲਾ 'ਪਿਆਰਾ' ਏ; ਨਿਰਸੰਦੇਹ 'ਪਿਆਰਾ' ਏਸ ਤ੍ਰਿਕੜੀ 'ਚੋਂ ਕਾਰਕ ਅਤੇ ਪ੍ਰਭਾਵ (cause and effect) ਵਾਲੀ ਭੂਮਿਕਾ ਨਿਭਾਉਂਦਾ, ਭਗਤ ਪੂਰਨ ਸਿੰਘ 'ਚ ਮੁਹੱਬਤ ਦੀ ਰਹਿਮ-ਰੂਪੀ ਚਿਣਗ ਪੈਦਾ ਕਰਦੈ; ਮਗਰ ਸਾਨੂੰ ਇਹ ਤੱਥ ਨਹੀਂ ਵਿੱਸਰਨਾ ਚਾਹੀਦਾ ਭਈ 'ਪਿਆਰਾ' ਓਹੀ ਵਿਕਲਾਂਗ ਆ ਜਿਨੂੰ ਉਹਦਾ ਗ਼ਰੀਬ ਸੀਰੀ ਪਿਉ ਜਿਮੀਂਦਾਰਾਂ ਦੇ ਘਰ ਲਾਵਾਰਸ ਛੱਡ ਕੇ ਖਿਸਕ ਗਿਆ ਸੀ; ਫੇਰ ਉਹਨਾਂ ਜ਼ਿਮੀਂਦਾਰਾਂ ਦਾ ਇਹ ਯਤਨ ਤਾਂ ਸ਼ਲਾਘਾਯੋਗ ਆ ਭਈ ਉਹ 'ਪਿਆਰੇ' ਲਈ ਯਤੀਮਖ਼ਾਨੇ ਟੋਲਣ ਲੱਗ ਪਏ; ਪਰ, ਉਹ ਵੀ ਲਾਵਾਰਸ ਵਿਕਲਾਂਗ ਬੱਚੇ ਵਿੱਚੋਂ 'ਪਿਆਰਾ' ਨਾ ਵੇਖ ਸਕੇ; ਮਗਰੋਂ ਅੰਮ੍ਰਿਤਸਰ ਅਤੇ ਲਾਹੌਰ ਦੇ ਯਤੀਮਖ਼ਾਨਿਆਂ ਨੂੰ ਵੀ 'ਪਿਆਰੇ' ਦੀ ਤਰਸਯੋਗ ਸਥਿਤੀ ਦੀ ਪਛਾਣ ਨਾ ਹੋ ਸਕੀ; ਏਥੋਂ ਤੱਕ ਕਿ ਡੇਹਰਾ ਸਾਹਿਬ ਗੁਰੂ ਘਰ ਵਿਚਲੇ ਸੇਵਾਦਾਰਾਂ ਤੋਂ ਵੀ ਵਿਕਲਾਂਗ ਦੀ ਸੰਭਾਲ ਬਹੁਤੇ ਦਿਨ ਨਹੀਂ ਸੀ – ਉਹ ਅੱਕ ਗਏ ਸਨ; ਤੇ ਅਖ਼ੀਰ ਇਹ ਰਾਮ ਜੀ ਦਾਸ ਅੰਦਰਲਾ ਭਗਤ ਪੂਰਨ ਸਿੰਘ ਈ ਸੀ ਜੀਹਦੇ ਹਿਰਦੇ 'ਚ ਵਿਕਲਾਂਗ ਲਈ ਮਮਤਾ ਦੀ ਛੱਲ ਉੱਠੀ ਔਰ ਜਿਹੜੀ ਆਖ਼ਰੀ ਸਵਾਸ ਤੀਕ ਉਹਨੂੰ ਮਾਂ ਵਾਂਙ ਕੁੱਛੜ ਕੰਧੇੜੇ ਚੁੱਕੀ ਫਿਰਦੀ ਰਹੀ – ਗੋਦੀ 'ਚ ਲੋਰੀਆਂ ਦਿੰਦੀ ਰਹੀ!

ਸੰਨ 1947 ਦੇ ਉਪੱਦਰ ਅਤੇ ਕਹਿਰ ਕਾਰਨ ਹੋਇਆ ਉਜਾੜਾ ਅਤੇ ਫੇਰ

ਅੰਮ੍ਰਿਤਸਰ ਵਿਚਲੇ ਰਫ਼ਿਊਜੀ ਕੈਂਪਾਂ ਦੇ ਕਸ਼ਟ ਅਤੇ ਹੋਰ ਔਕੜਾਂ ਵੀ ਭਗਤ ਪੂਰਨ ਸਿੰਘ ਦੇ ਸਿਰੜੀ-ਸੇਵਾ-ਸਿਦਕ ਨੂੰ ਥਿੜਕਾ ਨਾ ਸਕੇ!

ਭਗਤ ਪੂਰਨ ਸਿੰਘ ਦੀ ਜੀਵਨ ਸ਼ੈਲੀ ਤੋਂ ਉਹਨਾਂ ਦੀ ਜਾਨਵਰਾਂ ਅਤੇ ਪ੍ਰਕਿਰਤੀ ਪ੍ਰਤੀ ਮੁਹੱਬਤ ਦੇ, ਬਿਲਾ ਸ਼ਕ-ਓ-ਸ਼ੁਬ੍ਹਾ, ਵੀ ਪ੍ਰਤੱਖ ਪ੍ਰਮਾਣ ਮਿਲਦੇ ਨੇ; ਏਦਾਂ ਭਗਤ ਜੀ ਅਜੋਕੀ ਰੁੱਖ-ਚੇਤਨਾ ਅਤੇ ਭੌਂ-ਸੁਰਖਸ਼ਾ ਮੁਹਿੰਮਾਂ ਦੇ ਪੂਰਵਗਾਮੀ (forerunner) ਹੋ ਨਿੱਬੜਦੇ ਆ; ਉਹ ਨੌਰਥ ਅਮਰੀਕਾ 'ਚ ਸੀਲ ਹੰਟਿੰਗ ਤੋਂ ਛੁੱਟ ਸੰਸਾਰ 'ਚ ਚੂਹਿਆਂ, ਡੱਡੂਆਂ ਅਤੇ ਖ਼ਰਗੋਸ਼ਾਂ ਆਦਿਕ ਦੀ, ਖੋਜਾਂ ਨਾਤੇ, ਪ੍ਰਯੋਗਸ਼ਾਲਾ 'ਚ ਹੁੰਦੀ ਚੀਰ-ਫਾੜ ਦੇ ਖ਼ਿਲਾਫ਼ ਚੱਲਦੀਆਂ ਮੌਜੂਦਾ ਲਹਿਰਾਂ ਦੇ ਵੀ ਝੰਡਾਬਰਦਾਰ ਬਣੇ ਦਿਸਦੇ ਆ, ਕਿਉਂਕਿ, ਉਹ ਜੀਵ ਜੰਤੂ ਨਾਲ ਵੀ ਮੁਹੱਬਤ ਦਾ, ਸਾਰੀ ਉਮਰ, ਭਰਵਾਂ ਹੁੰਗਾਰਾ ਭਰਦੇ ਰਹੇ ਸਨ!

ਭਗਤ ਜੀ ਬਾਰੇ ਛਪਿਆ ਲਿਟਰੇਚਰ ਖਰੀ ਜਾਣਕਾਰੀ ਦਿੰਦੈ ਭਈ ਪਿੰਗਲਵਾੜੇ ਲਈ ਬਹੁਤਾ ਦਾਨ ਸਿੱਖ ਭਾਈਚਾਰੇ ਚੋਂ ਮਿਲਦੈ; ਪਰ ਪਿੰਗਲਵਾੜੇ ਵਿਚਲੀ ਜ਼ੇਰਿ-ਇਲਾਜ, ਜ਼ੇਰਿ-ਸੰਭਾਲ ਅਤੇ ਜ਼ੇਰਿ-ਤਾਲੀਮ ਬਹੁਤੀ ਵਸੋਂ ਗ਼ੈਰ-ਸਿੱਖ ਈ ਆ, ਤੇ ਏਦਾਂ ਈ ਪਹਿਲੋਂ ਤੋਂ ਰਹਿੰਦੀ ਰਹੀ ਏ; ਏਥੇ ਸਾਨੂੰ ਭਗਤ ਜੀ ਦੀ ਕਿਰਿਆਸ਼ੀਲਤਾ ਦੀ ਸੋਚ ਭਾਈ ਘਨੱਈਆ ਵਾਲੀ ਪ੍ਰਪਾਟੀ ਉੱਤੇ ਪਹਿਰਾ ਦਿੰਦੀ ਸਪੱਸ਼ਟ ਨਜ਼ਰੀਂ ਪੈਂਦੀ ਆ; ਗੁਰਬਾਣੀ ਫ਼ਲਸਫ਼ੇ ਨੂੰ ਪਰਨਾਏ ਭਗਤ ਪੂਰਨ ਸਿੰਘ ਜੀ ਸਦਾ ਈ ਜਾਤ-ਪਾਤ, ਮਜ਼ਬ੍ਹਾਂ, ਕੌਮਾਂ, ਜਿਨਸੀ ਵਿਤਕਰਿਆਂ ਅਤੇ ਭੂਗੋਲਕ ਹੱਦਾਂ ਤੋਂ ਉੱਪਰ ਉੱਠ ਕੇ ਕਾਰਜਸ਼ੀਲ ਰਹਿੰਦੇ ਰਹੇ ਸਨ!

ਭਗਤ ਜੀ ਨੂੰ ਦਾਨ-ਪੁੰਨ 'ਚ ਮਿਲਦੇ ਪੈਸਾ-ਪ੍ਰਬੰਧ ਬਾਰੇ ਕਿੰਤੂ-ਪ੍ਰੰਤੂ ਉੱਠਦੇ ਰਹੇ ਸਨ, ਕਈ ਵਾਰ; ਆਪਣੇ ਜੀਵਨ ਕਾਲ 'ਚ ਉਹ ਖ਼ੁਦ ਵੀ ਸਵੀਕਾਰਦੇ ਰਹੇ ਸਨ ਭਈ ਕਈ ਲੋਕ, ਪੈਸੇ ਨਾਤੇ, ਉਹਨਾਂ ਨਾਲ ਫ਼ਰੇਬ ਵੀ ਕਰ ਜਾਂਦੇ ਅਤੇ ਕਈ ਧੱਕਾ ਵੀ:

> ..."ਮੈਂ ਆਪਣੀਆਂ ਅੱਖਾਂ ਨਾਲ ਇਨ੍ਹਾਂ ਨੂੰ ਪੈਸੇ ਚੁਰਾਉਂਦਿਆਂ ਦੇਖਿਆ ਹੈ, ਮੈਂ ਇਨ੍ਹਾਂ ਨੂੰ ਆਪਣੇ ਵਿਰੁੱਧ ਸਾਜਸ਼ਾਂ ਕਰਦੇ ਸੁਣਿਆ ਹੈ। ਕੁਝ ਲੋਕ ਐਸੇ ਵੀ ਨੇ ਜਿਹੜੇ ਛੁਰੇ ਦੀ ਨੋਕ 'ਤੇ ਮੇਰੇ ਕੋਲੋਂ ਜਬਰਦਸਤੀ ਪੈਸੇ ਲੈਂਦੇ ਨੇ।"
>
> *(ਪ੍ਰਿੰ. ਨਰਿੰਦਰ ਸਿੰਘ 'ਸੋਚ', ਭਗਤ ਜੀ ਦੀ ਸਫਲ ਭਈ ਯਾਤਰਾ, ਭਾਗ ਦੂਜਾ, ਪੰਨਾ 16)*

ਏਸ ਨੁਕਤੇ ਬਾਰੇ ਸਾਨੂੰ ਹੇਠਲੇ ਜ਼ਾਵੀਏ ਤੋਂ ਵੀ ਗ਼ੌਰ ਕਰਨ ਦੀ ਲੋੜ ਆ:

(ੳ) ਪੈਸੇ ਦੇ ਪ੍ਰਬੰਧ ਬਾਰੇ ਪਰਿਵਾਰਾਂ 'ਚ ਵੀ ਸ਼ਿਕਵੇ ਉੱਠਦੇ ਰਹਿੰਦੇ ਨੇ; ਵਪਾਰੀਆਂ ਤੇ ਕੰਪਨੀਆਂ 'ਚ ਵੀ; ਰਾਜਸੀ ਅਤੇ ਸਰਕਾਰੀ ਖੇਤਰਾਂ 'ਚ ਵੀ; ਏਥੋਂ ਤੱਕ ਕਿ ਧਾਰਮਿਕ ਗੋਲਕਾਂ ਦੀ ਦੁਰਵਰਤੋਂ ਦੇ ਕਿੱਸੇ ਵੀ ਸੰਸਾਰ 'ਚ ਪ੍ਰਚਲਤ ਰਹਿੰਦੇ ਆ; ਅਤੇ,

(ਅ) ਭਗਤ ਪੂਰਨ ਸਿੰਘ ਜੀ ਇੱਕ ਇਨਸਾਨ ਈ ਸਨ; ਕਿਸੇ ਵੀ ਇਨਸਾਨ 'ਚ to err is human – ਇਨਸਾਨ ਗ਼ਲਤੀ ਦਾ ਪੁਤਲਾ – ਤੋਂ ਮੁਨਕਰ ਹੋਣਾ ਇਨਸਾਨੀ ਕਿਰਦਾਰ/ਵਿਹਾਰ ਦੀਆਂ ਸੀਮਤਾਵਾਂ (ਲਿਮੀਟੇਸ਼ਨਜ਼) ਤੋਂ ਅੱਖਾਂ ਮੀਟਨ ਬਰਾਬਰ ਹੋਵੇਗਾ; ਕਿਉਂ ? ਜਵਾਬ: ਕਿਉਂਕਿ ਜ਼ਿੰਦਗੀ ਦਾ ਸੱਚ ਏ:

> ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ॥ *(ਪੰਨਾ 61)*

ਪਿੰਗਲਵਾੜੇ ਦੇ ਸੰਕਲਪ ਨੂੰ ਪਰਨਾਏ ਭਗਤ ਪੂਰਨ ਸਿੰਘ ਜੀ, ਏਸ ਸੰਬੰਧੀ,

ਵਾਹਿਦ ਨਿਗਰਾਨ ਦੇ ਤੌਰ 'ਤੇ ਕਾਰਜਸ਼ੀਲ ਰਹੇ; ਉਹਨਾਂ ਨੂੰ ਪੈਸੇ, ਸੇਵਾ ਅਤੇ ਪ੍ਰਬੰਧ ਨਾਤੇ ਆਪਣੀ ਈਮਾਨਦਾਰੀ, ਸਵੈ-ਭਰੋਸੇ ਔਰ ਲਗਨ ਬਾਰੇ ਪੂਰਾ ਗੌਰਵ ਸੀ, ਤੇ ਸਪੱਸ਼ਟਤਾ ਵੀ; ਇਹ ਰੁਚੀ ਉਹਨਾਂ ਉੱਤੇ ਓਦੋਂ ਤੀਕ ਭਾਰੂ ਰਹੀ ਜਦੋਂ ਤੀਕ ਉਹਨਾਂ ਏਸ ਕਾਰਜ ਲਈ ਆਪਣਾ ਜਾਨਨਸ਼ੀਨ ਬੀਬੀ ਡਾਕਟਰ ਇੰਦਰਜੀਤ ਕੌਰ ਵਿੱਚ ਨਾ ਲੱਭ ਲਿਆ। ਏਸ ਸੰਬੰਧੀ ਐਲਾਨਨਾਮਾ ਉਹਨਾਂ ਭਰੀ ਸੰਗਤ ਵਿੱਚ, ਵਸੀਅਤ ਦੇ ਰੂਪ 'ਚ, ਪੜ੍ਹ ਕੇ ਗੁਰੂ ਪ੍ਰੰਪਰਾ ਨੂੰ ਇੱਕ ਵਾਰ ਫੇਰ ਭਰਪੂਰ ਸਜਦਾ ਵੀ ਕਰ ਦਿੱਤਾ!

ਉਹਨਾਂ ਦੇ ਆਪਣੇ ਜੀਵਨ ਕਾਲ ਵਿੱਚ ਈ ਭਗਤ ਜੀ ਨੂੰ ਮਿਲਦੇ ਪਿਆਰ ਸਤਿਕਾਰ ਦੀ ਇੱਕ ਚਸ਼ਮਦੀਦ ਮਿਸਾਲ ਦੇਣ ਦੀ ਆਗਿਆ ਚਾਹੁੰਦਾ ਹਾਂ: ਉੱਨੀ ਸੌ ਪੰਜਾਹਵਿਆਂ ਦੇ ਅੰਤ ਦੀ ਗੱਲ ਆ: ਪੰਜਾਬ ਦੇ ਵਿੱਦਿਆ ਖੇਤਰ ਦੀ ਇੱਕ ਅਜ਼ੀਮ ਹਸਤੀ ਦੀਵਾਨ ਅਨੰਦ ਕੁਮਾਰ, ਚੜ੍ਹਦੇ ਪੰਜਾਬ ਦੀ ਯੂਨੀਵਰਸਿਟੀ ਦੇ ਵਾਈਸ-ਚਾਂਸਲਰ ਦਾ ਮੈਂ ਨਿੱਜੀ-ਸਹਾਇਕ ਹੁੰਦਾ ਸਾਂ; ਨਹਾਇਤ ਈ ਨਫ਼ੀਸ ਤਬੀਅਤ ਦੇ ਮਾਲਕ ਦੀਵਾਨ ਅਨੰਦ ਕੁਮਾਰ, ਜਿਹੜੇ ਹੈੱਕੜੀ ਕਿਸਮ ਦੇ ਵਜ਼ੀਰਾਂ ਗਵਰਨਰਾਂ ਤੱਕ ਨੂੰ ਵੀ ਟਿੱਚ ਸਮਝ ਕੇ ਪਿਛਾਂਹ ਝਿੜਕ ਦਿੰਦੇ ਸਨ, ਭਗਤ ਪੂਰਨ ਸਿੰਘ ਨੂੰ ਉੱਠ ਕੇ ਇਸਤਕਬਾਲ ਪੇਸ਼ ਕਰਦੇ ਮੈਂ ਆਪ ਅੱਖੀਂ ਵੇਖੇ; ਦੀਵਾਨ ਅਨੰਦ ਕੁਮਾਰ ਦੀ ਭਗਤ ਜੀ ਨਾਲ ਮਿੱਤਰਤਾ ਤੇ ਪਿਆਰ, ਬਜ਼ਰੀਆ ਦਿਆਲ ਸਿੰਘ ਕਾਲਿਜ ਅਤੇ ਦਿਆਲ ਸਿੰਘ ਪਬਲਿਕ ਲਾਇਬ੍ਰੇਰੀ, ਲਹੌਰ ਤੋਂ ਆਪਣੇ ਵਾਲਿਦ ਰਾਜਾ ਨਰਿੰਦਰਾ ਨਾਥ ਨਾਲ ਆਰੰਭ ਹੋਇਆ ਸੀ ਜਿਹੜੇ ਮਹਾਰਾਜਾ ਰਣਜੀਤ ਸਿੰਘ ਦੇ ਇੱਕ ਜਨਰਲ ਅਯੁੱਧਿਆ ਪ੍ਰਸਾਦ ਦੇ ਪੋਤਰੇ ਸਨ।

ਪੰਜਾਬ ਦੇ ਕਹਿੰਦੇ ਕਹਾਉਂਦੇ ਬਹੁਤ ਸਾਰੇ ਹੋਰ ਖੱਬੀ ਖ਼ਾਂ ਜੋ ਭਗਤ ਪੂਰਨ ਸਿੰਘ ਅਰਥਾਤ ਭਾਈ ਘੱਨੀਆ ਸਾਨੀ ਦੀ ਅਜ਼ਮਤ ਨੂੰ ਸਿਰ ਝੁਕਾਉਂਦੇ ਸਨ, ਉਹਨਾਂ ਸੱਭ ਦੇ ਜ਼ਿਕਰ ਦੀ ਏਥੇ ਲੋੜ ਹੈਣੀ; ਸੱਭ ਨੂੰ ਯਾਦ ਹੋਵੇ ਗਾ: ਭਗਤ ਜੀ ਨੂੰ ਹਿੰਦ ਸਰਕਾਰ ਵੱਲੋਂ 'ਪਦਮ ਸਿਰੀ' ਦੇ ਸਨਮਾਨ ਨਾਲ ਵੀ ਨਵਾਜ਼ਿਆ ਗਿਆ ਸੀ; ਤੇ ਜਦੋਂ ਅਕਾਲ ਤਖ਼ਤ ਉੱਤੇ '84 'ਚ ਹਿੰਦ ਸਰਕਾਰ ਵੱਲੋਂ (ਇੰਦਰਾ ਗਾਂਧੀ) ਕਹਿਰ ਢਾਇਆ ਗਿਆ ਨਾ, ਤਾਂ ਭਗਤ ਜੀ ਦੀ ਖ਼ੁਦਦਾਰੀ ਨੇ ਇਹ ਸਨਮਾਨ ਮੋੜ ਦਿੱਤਾ!

ਭਗਤ ਪੂਰਨ ਸਿੰਘ ਜੀ ਸੇਵਾ, ਤਿਆਗ, ਗਯਾਨ ਔਰ ਮੁਹੱਬਤ ਦਾ ਜੋ ਦੀਦਾ ਦਾਨਿਸਤਾ, ਲਾਸਾਨੀ ਅਤੇ ਬੇਨਜ਼ੀਰ ਪੈਗ਼ਾਮ ਮਨੁੱਖਤਾਂ ਲਈ ਸਿਰਜ ਗਏ ਨੇ ਨਾ, ਓਸ ਨਾਲ ਉਹ ਮਰ ਕੇ ਵੀ ਮਰੇ ਨਹੀਂ:

ਨਾਮ ਫ਼ਕੀਰ ਤਿਨਾਂ ਦਾ ਬਾਹੂ,
ਕਬਰ ਜਿਨ੍ਹਾਂ ਦੀ ਜੀਵੇ ਹੂ। *(ਸੁਲਤਾਨ ਬਾਹੂ)*

# ਸਮਾਪਤੀ ਸਫ਼ਾ

## ਸੁਝਾ, ਸਿਫ਼ਾਰਸ਼, ਮਸ਼ਵਰਾ, ਮੇਹਣਾ

1. ਜਦੋਂ ਕੋਈ ਜਣਾ ਅਕਲ ਦੀ ਭਾਸ਼ਾ 'ਚ ਗੱਲ ਨਾ ਨਾ ਸਮਝੇ ਓਹਨੂੰ ਉਹਦੀ ਭਾਸ਼ਾ 'ਚ ਸਮਝਾਉਣਾ ਜ਼ਰੂਰੀ ਬਣ ਜਾਂਦੈ!
2. ਸਿੱਖੋ! ਜੇ ਸਰਕਾਰ ਨੇ ਜਦੋਂ ਮੁਆਫ਼ੀ ਮੰਗ ਲਈ ਨਾ, ਤੁਹਾਡੀ ਗੁਹਾਰ ਵਾਲੀ ਫ਼ਾਈਲ ਸਦਾ ਸਦਾ ਲਈ ਬੰਦ ਹੋ ਜਾਵੇਗੀ; ਮੁਆਫ਼ੀ ਦੀ ਥਾਂ ਇਨਸਾਫ਼ ਬਾਰੇ ਅੜੇ ਰਹੋ (ਵੈਸੇ ਇਹ ਮਿਲਣਾ ਨਹੀਂ ਅਤੇ ਮਿਲਣ ਦਾ ਵਕਤ ਵੀ ਵਹਿ ਚੁੱਕਾ ਏ — ਦੇਰ ਨਾਲ ਦਿੱਤਾ ਇਨਸਾਫ਼ ਇਨਸਾਫ਼ ਰਹਿੰਦਾ ਈ ਨਹੀਂ!)
3. ਹੈ ਸਿੱਖ ਪੰਥ ਕੋਲ ਕੋਈ ਐਨੀ ਸਮਝ, ਸੁਰਤ ਅਤੇ ਸੂਰਮਤਾਈ ਵਾਲਾ ਬੰਦਾ ਜਿਹੜਾ ਇਹ ਸਰਵੇਖਣ ਕਰੇ :

ੳ. ਨਹਿਰੂ, ਇੰਦਰਾ, ਰਾਜੀਵ ਅਤੇ ਪਟੇਲ ਦੇ ਨਾਵਾਂ ਵਾਲੀਆਂ ਪੰਜਾਬ ਵਿੱਚ ਕਿੰਨੀਆਂ ਪਬਲਿਕ ਥਾਵਾਂ, ਸੜਕਾਂ, ਚੌਕਾਂ ਅਤੇ ਹੋਰ ਸੰਸਥਾਵਾਂ ਆਦਿ ਮਿਲਦੀਆਂ ਹਨ?

ਅ. ਪੰਜਾਬ ਅੰਦਰ ਸੁੱਖਾ ਸਿੰਘ, ਮਹਿਤਾਬ ਸਿੰਘ, ਭਾਈ ਤਾਰੂ ਸਿੰਘ, ਸੰਤ ਭਿੰਡਰਾਂਵਾਲੇ, ਜਨਰਲ ਸ਼ੁਬੇਗ ਸਿੰਘ, ਭਾਈ ਅਮਰੀਕ ਸਿੰਘ, ਬੇਅੰਤ ਸਿੰਘ, ਸਤਵੰਤ ਸਿੰਘ, ਸੁੱਖਾ-ਜਿੰਦਾ ਆਦਿ ਸੈਂਕੜੇ ਹਜ਼ਾਰਾਂ ਸੂਰਬੀਰ ਸ਼ਹੀਦਾਂ ਦੇ ਨਾਮ ਵਾਲੀਆਂ ਕਿੰਨੀਆਂ ਥਾਵਾਂ, ਸੜਕਾਂ, ਚੌਕਾਂ ਅਤੇ ਹੋਰ ਸੰਸਥਾਵਾਂ ਆਦਿ ਦਿੱਸਦੀਆਂ ਹਨ?

ਜੇ ਉਪ੍ਰੋਕਤ (ੳ) ਪੈਟਰਨ ਭਾਰੂ ਹੋਵੇ ਤਾਂ ਮੈਂ ਮਸ਼ਵਰਾ ਦੇਣ ਲਈ ਤਿਆਰ ਹਾਂ ਕਿ ਸਿਰੀ ਹਰਿਮੰਦਰ ਸਾਹਿਬ ਵਾਲੇ ਗਲਿਆਰੇ ਦਾ ਨਾਮ ਇੰਦਰਾ ਗਾਂਧੀ ਰੱਖਿਆ ਜਾਵੇ; ਅਤੇ ਸਿਰੀ ਹਰਿਮੰਦਰ ਸਾਹਿਬ ਦੇ ਗਿਰਦ ਕੁਛ ਪ੍ਰਸਿੱਧ ਥਾਵਾਂ ਦੇ ਨਾਂ ਜਨਰਲ ਵੈਦਿਆ, ਜਨਰਲ ਆਰ.ਐੱਸ. ਦਿਆਲ, ਜਨਰਲ ਕੇ.ਐੱਸ. ਬਰਾੜ ਅਤੇ ਓਦੋਂ ਦੇ ਬ੍ਰਿਗੇਡੀਅਰ ਸਿਨਹਾ ਦੇ ਨਾਵਾਂ ਉੱਤੇ ਰੱਖ ਦਿੱਤੇ ਜਾਣ!

